 ੧ੴ ਸਤਿਗੁਰ ਪ੍ਰਸਾਦਿ ॥ 

# ਸਭ ਦੁਸਟ ਝਖ ਮਾਰਾ ॥

(ਪੰਥ ਦੋਖੀਆਂ ਨੂੰ ਜਵਾਬ)

ਲੇਖਕ
ਕੰਵਰ ਅਜੀਤ ਸਿੰਘ

ਸੰਪਾਦਕ
ਡਾ. ਅਨੋਖ ਸਿੰਘ (ਬਠਿੰਡਾ)

ਪ੍ਰਕਾਸ਼ਕ
**ਗੁਰਮਤਿ ਵੀਚਾਰ ਕੇਂਦਰ**
ਰਣਜੀਤ ਨਗਰ, ਸਿਊਨਾ ਰੋਡ, ਪਟਿਆਲਾ।

**Subh Dust Jhakh Mara *(Punjabi)***
***by : Kanwar Ajit Singh***

**Publisher**
ਪਹਿਲੀ ਵਾਰ : ਅਕਤੂਬਰ ੨੦੦੫
ਦੂਸਰੀ ਐਡੀਸ਼ਨ : ਅਕਤੂਬਰ ੨੦੦੭

ਲੇਖਕ :
**ਕੰਵਰ ਅਜੀਤ ਸਿੰਘ**
20/77 ਰਣਜੀਤ ਨਗਰ, ਜੀ ਬਲਾਕ,
ਸਿਊਨਾ ਰੋਡ, ਪਟਿਆਲਾ।
ਫੋਨ: 0175-2359328 ਮੋ.: 98151-56818

ਕੀਮਤ : 170 ਰੁਪਏ

ਪ੍ਰਕਾਸ਼ਕ
**ਗੁਰਮਤਿ ਵੀਚਾਰ ਕੇਂਦਰ**
ਰਣਜੀਤ ਨਗਰ, ਸਿਊਨਾ ਰੋਡ, ਪਟਿਆਲਾ

ਛਾਪਕ -
**ਡੈਫੋਡਿਲ ਪ੍ਰਿੰਟਰਜ਼**
ਫੈਕਟਰੀ ਏਰੀਆ, ਪਟਿਆਲਾ।
ਫੋਨ : 0175-3291809




# ਤਤਕਰਾ

# ਹੁਕਮਨਾਮਾ ਸ੍ਰੀ ਅਕਾਲ ਤਖ਼ਤ ਸਾਹਿਬ



ੴ ਵਾਹਿਗੁਰੂ ਜੀ ਕੀ ਫ਼ਤਹਿ॥

## ਸ੍ਰੀ ਅਕਾਲ ਤਖ਼ਤ ਸਾਹਿਬ

Sri Akal Takhat Sahib, Sri Amritsar (Pb.) India

Ph : 553957-58-59 Fax . 553919
2540820

ਹਾੜ੍ਹ 26, ਸੰਮਤ ਨਾਨਕਸ਼ਾਹੀ 535

ਨੰ: ਅ:3/03/3300

**ਹੁਕਮਨਾਮਾ**

ਮਿਤੀ 10-7-2003

ਸ੍ਰ: ਗੁਰਬਖਸ਼ ਸਿੰਘ ਕਾਲਾ ਅਫਗਾਨਾ ਨੇ ਆਪਣੀਆਂ ਪੁਸਤਕਾਂ ਵਿੱਚ ਅਨੇਕ ਬਾਣੀਆਂ ਖੰਡੇ ਬਾਟੇ ਦੇ ਅੰਮ੍ਰਿਤ, ਸ੍ਰੀ ਗੁਰੂ ਗ੍ਰੰਥ ਸਾਹਿਬ ਪ੍ਰਤੀ ਗੁਰਤਾ ਦੀ ਸ਼ਰਧਾ-ਭਾਵਨਾ ਅਤੇ ਹੋਰ ਕਈ ਗੁਰਮਤਿ ਸਿਧਾਂਤਾਂ ਵਿੱਚ ਰੋਲ-ਘਚੋਲਾ ਪਾਉਣ ਦਾ ਕੋਝਾ ਯਤਨ ਕੀਤਾ ਹੈ। ਸਾਧਾਰਨ ਸਿੱਖ ਸ਼ਰਧਾਲੂਆਂ ਨੂੰ ਭਰਮਾਉਣ ਲਈ ਲਿਖਤਾਂ ਵਿੱਚ ਬੇਸ਼ੱਕ ਗੁਰਬਾਣੀ ਦੀਆਂ ਬੇਅੰਤ ਉਦਾਹਰਣਾਂ ਦਿੱਤੀਆਂ ਹਨ, ਪਰ ਉਸ ਵਲੋਂ ਸਿੱਟੇ ਮਨਮੱਤੀ ਹੀ ਕੱਢੇ ਹਨ ਯਾਨੀ ਦੁੱਧ ਵਿੱਚ ਕਾਂਜੀ ਮਿਲਾਉਣ ਦੀ ਕੁਟਲ ਚਾਲ ਚੱਲੀ ਹੋਈ ਹੈ।

ਗੁਰਮਤੀ ਵਿਚਾਰਧਾਰਾ ਦੇ ਧਾਰਨੀ ਸਮੁੱਚੇ ਸਿੱਖ-ਜਗਤ ਦੀਆਂ ਧਾਰਮਿਕ ਭਾਵਨਾਵਾਂ ਇਸ ਨਾਲ ਵਲੂੰਧਰੀਆਂ ਗਈਆਂ ਹਨ, ਜਿਸ ਕਰਕੇ ਦੇਸ਼-ਵਿਦੇਸ਼ ਵਿੱਚ ਉਸ ਦੀਆਂ ਲਿਖਤਾਂ ਦਾ ਕਰੜਾ ਵਿਰੋਧ ਹੋ ਰਿਹਾ ਹੈ। ਸ੍ਰੀ ਅਕਾਲ ਤਖ਼ਤ ਸਾਹਿਬ ਵਲੋਂ ਮਿਤੀ 10-05-2003 ਦੇ ਹੁਕਮਨਾਮੇ ਰਾਹੀਂ ਸ੍ਰ: ਗੁਰਬਖਸ਼ ਸਿੰਘ ਕਾਲਾ ਅਫਗਾਨਾ ਨੂੰ ਤਨਖਾਹੀਆ ਕਰਾਰ ਦੇਂਦਿਆਂ ਹੋਇਆਂ ਮਿਤੀ 10-07-2003 ਤੀਕ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਨਿੱਜੀ ਤੌਰ 'ਤੇ ਪੇਸ਼ ਹੋ ਕੇ ਸਪੱਸ਼ਟੀਕਰਨ ਦੇਣ ਲਈ ਆਦੇਸ਼ ਦਿੱਤਾ ਗਿਆ ਸੀ।

ਸ੍ਰ: ਗੁਰਬਖਸ਼ ਸਿੰਘ ਕਾਲਾ ਅਫਗਾਨਾ ਵਲੋਂ ਸ੍ਰੀ ਅਕਾਲ ਤਖ਼ਤ ਸਾਹਿਬ ਨੂੰ ਭੇਜੇ ਗਏ ਪੱਤਰ ਮਿਤੀ 06-05-2003 ਅਤੇ ਮਿਤੀ 21-05-2003 ਵਿੱਚ ਅਪਮਾਨਜਨਕ ਸ਼ਬਦਾਵਲੀ ਵਰਤਦਿਆਂ ਹੋਇਆਂ ਦੱਸ ਦਿੱਤੀ ਗਈ ਸੀ ਕਿ ਉਹ ਇੰਟਰਨੈਸ਼ਨਲ ਮੀਡੀਏ ਅਤੇ ਆਪਣੇ ਸਹਿਯੋਗੀਆਂ ਨੂੰ ਨਾਲ ਲੈ ਕੇ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਹਾਜ਼ਰ ਹੋਵੇਗਾ।

ਪੇਸ਼ ਹੋਣ ਲਈ ਦਿੱਤੇ ਗਏ ਨਿਸ਼ਚਿਤ ਸਮੇਂ ਦੀ ਆਖਰੀ ਤਾਰੀਖ ਮਿਤੀ 10-07-2003 ਨੂੰ ਵੀ ਸ੍ਰ: ਗੁਰਬਖਸ਼ ਸਿੰਘ ਕਾਲਾ ਅਫਗਾਨਾ, ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਪੇਸ਼ ਨਹੀਂ ਹੋਇਆ ਅਤੇ ਇੰਜ ਉਹ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਹੁਕਮਨਾਮੇ ਦੀ ਉਲੰਘਣਾ ਕਰਨ ਦਾ ਵੀ ਦੋਸ਼ੀ ਹੈ।

ਸ੍ਰ: ਗੁਰਬਖਸ਼ ਸਿੰਘ ਕਾਲਾ ਅਫਗਾਨਾ ਦੇ ਪੱਤਰਾਂ ਵਿੱਚ ਵਿਤੰਡਾਵਾਦੀ ਅਤੇ ਅਪਮਾਨਜਨਕ ਸ਼ਬਦਾਵਲੀ ਅਤੇ ਉਸ ਦੇ ਹੈਂਕੜ-ਭਰੇ ਵਤੀਰੇ ਤੋਂ ਉਸ ਦੇ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਆਕੀ ਹੋਣ ਦਾ ਠੋਸ ਪ੍ਰਮਾਣ ਮਿਲਦਾ ਹੈ।

ਅੱਜ ਮਿਤੀ 10-07-2003 ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਇਸ ਮਸਲੇ ਉੱਤੇ ਦੀਰਘ ਵਿਚਾਰ-ਵਟਾਂਦਰੇ ਮਗਰੋਂ ਸ੍ਰ: ਗੁਰਬਖਸ਼ ਸਿੰਘ ਕਾਲਾ ਅਫਗਾਨਾ ਨੂੰ ਉਪਰੋਕਤ ਦੋਸ਼ਾਂ ਵਜੋਂ ਪੰਥ ਵਿੱਚੋਂ ਛੇਕਿਆ ਜਾਂਦਾ ਹੈ।

ਦੇਸ਼ ਵਿਦੇਸ਼ ਦੀਆਂ ਸਮੂਹ ਸਿੱਖ ਸੰਗਤਾਂ ਵਲੋਂ ਸ੍ਰ: ਗੁਰਬਖਸ਼ ਸਿੰਘ ਕਾਲਾ ਅਫਗਾਨਾ ਅਤੇ ਉਸ ਦੇ ਹਿਮਾਇਤੀ ਕਿਸੇ ਵੀ ਵਿਅਕਤੀ ਨੂੰ ਕਿਸੇ ਸਿੱਖ-ਸਟੇਜ ਉੱਤੇ ਨਾ ਬੋਲਣ ਦੀ ਆਗਿਆ ਦਿੱਤੀ ਜਾਵੇ ਅਤੇ ਨਾ ਹੀ ਕਿਸੇ ਕਿਸਮ ਦਾ ਕੋਈ ਸਹਿਯੋਗ ਦਿੱਤਾ ਜਾਵੇ।

(ਤਰਲੋਚਨ ਸਿੰਘ)
ਜਥੇਦਾਰ,
ਤਖ਼ਤ ਸ੍ਰੀ ਕੇਸਗੜ੍ਹ ਸਾਹਿਬ,
ਸ੍ਰੀ ਅਨੰਦਪੁਰ ਸਾਹਿਬ।

(ਬਲਵੰਤ ਸਿੰਘ)
ਜਥੇਦਾਰ,
ਤਖ਼ਤ ਸ੍ਰੀ ਦਮਦਮਾ ਸਾਹਿਬ,
ਤਲਵੰਡੀ ਸਾਬੋ (ਬਠਿੰਡਾ)।

(ਜੋਗਿੰਦਰ ਸਿੰਘ)
ਜਥੇਦਾਰ,
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ।

(ਗੁਰਬਚਨ ਸਿੰਘ)
ਹੈੱਡ ਗ੍ਰੰਥੀ ਸ੍ਰੀ ਦਰਬਾਰ ਸਾਹਿਬ,
ਸ੍ਰੀ ਅੰਮ੍ਰਿਤਸਰ।



(ਭਗਵਾਨ ਸਿੰਘ)
ਹੈੱਡ ਗ੍ਰੰਥੀ ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ।

# ਸਾਰ ਬਚਨ

ਜਿਉ ਬੋਲਾਵਹਿ ਤਿਉ ਬੋਲਹ ਸੁਆਮੀ ਕੁਦਰਤਿ ਕਵਨ ਹਮਾਰੀ ॥
(ਪੰਨਾ ੫੦੮)

ਮਨੁੱਖ ਜੀਵਨ ਦੀ ਆਰੰਭਕ ਪਰਖ ਕਸਵੱਟੀ ਆਹਾਰ, ਵੀਚਾਰ, ਆਚਾਰ ਅਤੇ ਕਿਰਦਾਰ ਉਤੇ ਨਿਰਭਰ ਕਰਦੀ ਹੈ । ਜਿਸ ਮਨੁੱਖ ਦਾ ਆਹਾਰ ਹੀ ਠੀਕ ਨਹੀਂ, ਉਸ ਦੇ ਵੀਚਾਰ ਵੀ ਸ਼ੁੱਧ ਨਹੀਂ ਹੋ ਸਕਦੇ ਕਿਉਂਕਿ 'ਜੈਸਾ ਅੰਨ ਤੈਸਾ ਮਨ' ਵਾਲਾ ਲੋਕ ਅਖਾਣ ਇਸ ਵੀਚਾਰ ਉਤੇ ਆਪਣੀ ਛਾਪ ਲਾਉਂਦਾ ਹੈ। ਜੇ ਸਵੱਛ ਅਤੇ ਸਾਤਕੀ ਆਹਾਰ ਨਹੀਂ ਤਾਂ ਜਾਣੋ ਉਹ ਮਲੀਨ ਤੇ ਦੀਨ ਹੀਨ ਹੈ। ਮਾਸ, ਸ਼ਰਾਬ ਤੇ ਹੋਰ ਨਸ਼ਿਆਂ ਦਾ ਸੇਵਨ ਕਰਨ ਵਾਲਾ ਮਨੁੱਖ ਦੁਰਾਚਾਰੀ ਤੇ ਬਲਾਤਕਾਰੀ ਕਰਮਾਂ ਤੋਂ ਆਪਣੇ ਆਪ ਨੂੰ ਕਿਵੇਂ ਅਲੱਗ ਰੱਖ ਸਕਦਾ ਹੈ? 'ਜੈਸੀ ਸੰਗਤ ਤੈਸੀ ਰੰਗਤ' ਵਾਲੀ ਅਟੱਲ ਸੱਚਾਈ ਉਤੇ ਭਗਤ ਕਬੀਰ ਜੀ ਵੀ ਆਪਣੀ ਸੰਮਤੀ ਪ੍ਰਗਟ ਕਰਦੇ ਹਨ :

ਕਬੀਰ ਮਨੁ ਪੰਖੀ ਭਇਓ ਉਡਿ ਉਡਿ ਦਹ ਦਿਸ ਜਾਇ ॥
ਜੋ ਜੈਸੀ ਸੰਗਤਿ ਮਿਲੈ ਸੋ ਤੈਸੋ ਫਲੁ ਖਾਇ ॥ (ਪੰਨਾ ੧੩੬੯)

ਜਿਸ ਸਰੀਰ ਵਿੱਚ ਸਹੀ ਆਚਾਰ ਤੇ ਵੀਚਾਰ ਹੋਵੇ, ਉਹੀ ਸਰੀਰ ਸਹੀ ਅਰਥਾਂ ਵਿੱਚ ਸਦੀਵੀ-ਅਡੋਲਤਾ ਤੇ ਧੀਰਜਤਾ ਦਾ ਪ੍ਰਤੀਕ ਹੁੰਦਾ ਹੈ। ਮਨੁੱਖ ਦਾ ਮਨ ਮੈਲਾ ਹੋਵੇ ਤਾਂ ਉਸ ਦਾ ਹਰ ਇਕ ਕਰਮ ਵੀ ਮੈਲਾ ਹੀ ਹੁੰਦਾ ਹੈ । ਤਨ ਧੋਣ ਨਾਲ ਮਨ ਹੱਛਾ ਨਹੀਂ ਹੋ ਸਕਦਾ:

ਗਾਵੀਐ ਸੁਣੀਐ ਮਨਿ ਰਖੀਐ ਭਾਉ ॥ (ਪੰਨਾ ੨)

ਇਹ ਸਿੱਖੀ ਕਿਰਦਾਰ ਦੀ ਨਿਸ਼ਾਨੀ ਹੈ । ਜਿੰਨ੍ਹਾਂ ਦੇ ਮਨ ਵਿੱਚ ਹੋਰ ਅਤੇ ਮੂੰਹ ਵਿੱਚ ਹੋਰ ਹੋਵੇ ਉਹ 'ਕੱਚੇ' ਗਰਦਾਨੇ ਜਾਂਦੇ ਹਨ ।

ਸਤਿਗੁਰਾਂ ਨੇ ਦਿਬ ਦ੍ਰਿਸ਼ਟੀ ਨਾਲ ਸਮਾਜ ਨੂੰ ਵੇਖ ਕੇ ਜੋ ਨਤੀਜਾ ਕੱਢਿਆ, ਉਸ ਤੋਂ ਸਾਰੇ ਜਗਤ ਨੂੰ ਜਾਣੂ ਕਰਾਇਆ :

ਲੋਕੁ ਅਵਗੁਣਾ ਕੀ ਬੰਨੈ ਗੰਠੜੀ ਗੁਣ ਨ ਵਿਹਾਝੈ ਕੋਇ ॥
ਗੁਣ ਕਾ ਗਾਹਕੁ ਨਾਨਕਾ ਵਿਰਲਾ ਕੋਈ ਹੋਇ ॥
ਗੁਰ ਪਰਸਾਦੀ ਗੁਣ ਪਾਈਅਨ੍ਹਿ ਜਿਸ ਨੋ ਨਦਰਿ ਕਰੇਇ ॥
(ਪੰਨਾ ੧੦੯੨)

ਅਵਗੁਣ ਕੱਢਣ ਲਈ ਹਰਿ ਨਾਮ ਰੂਪ ਦਵਾਈ ਸਾਰੀ ਦੁਨੀਆਂ ਵਿੱਚ ਮੌਜੂਦ ਹੈ ਪਰ ਪੂਰੇ ਗੁਰੂ ਬਿਨਾਂ ਇਸ ਨੂੰ ਪ੍ਰਾਪਤ ਕਰਨ ਵਾਲੀ ਬਿਧੀ ਬਿਨਾਂ ਗੱਲ ਨਹੀਂ ਬਣਦੀ । ਦਵਾਈ ਖਾਣ ਨਾਲ ਜੋ ਪਥ ਪਰਹੇਜ਼ (ਸੰਜਮ) ਰੱਖਣਾ ਹੁੰਦਾ ਹੈ ਜੇ ਇਸ



'ਤ ਕੋਈ ਅਮਲ ਕਰਨ ਦੀ ਬਜਾਇ ਹੁੱਜਤਾਂ ਕਰਨ ਲੱਗ ਪਵੇ ਤਾਂ ਉਸ ਦਾ ਜੋ ਹਸ਼ਰ ਹੁੰਦਾ ਹੈ ਉਹ ਸੰਸਾਰ ਵਿੱਚ ਨਸ਼ਰ ਹੋ ਜਾਂਦਾ ਹੈ । ਜਿਸ ਤਰ੍ਹਾਂ ਕਿ ਗੋਇੰਦਵਾਲ ਸਾਹਿਬ ਜਿਸ ਤਪੇ ਨੇ ਸ੍ਰੀ ਗੁਰੂ ਅਮਰਦਾਸ ਮਹਾਰਾਜ ਤੋਂ ਬੇਮੁੱਖ ਹੋ ਕੇ ਉਨ੍ਹਾਂ ਦੀ ਨਿੰਦਾ ਕੀਤੀ ਉਸ ਬਾਰੇ ਗੁਰਬਾਣੀ ਵਿੱਚ ਇਉਂ ਅੰਕਤ ਹੈ :

ਧਰਮ ਰਾਇ ਜਮਕੰਕਰਾ ਨੋ ਆਖਿ ਛਡਿਆ ਏਸੁ ਤਪੇ ਨੋ ਤਿਥੈ ਖੜਿ ਪਾਇਹੁ ਜਿਥੈ ਮਹਾ ਮਹਾਂ ਹਤਿਆਰਿਆ ॥
ਫਿਰਿ ਏਸੁ ਤਪੇ ਦੈ ਮੁਹਿ ਕੋਈ ਲਗਹੁ ਨਾਹੀ ਏਹੁ ਸਤਿਗੁਰਿ ਹੈ ਫਿਟਕਾਰਿਆ ॥
ਹਰਿ ਕੈ ਦਰਿ ਵਰਤਿਆ ਸੁ ਨਾਨਕਿ ਆਖਿ ਸੁਣਾਇਆ ॥
ਸੋ ਬੂਝੈ ਜੁ ਦਯਿ ਸਵਾਰਿਆ ॥ (ਪੰਨਾ ੩੧੬)

ਸ. ਗੁਰਬਖਸ਼ ਸਿੰਘ ਕਾਲਾ ਅਫਗਾਨਾ ਜਿਨ੍ਹਾਂ ਦੇ ਗਲ੍ਹ ਵਿਚ ਗਾਤਰੇ ਵਾਲੀ ਕਿਰਪਾਨ ਪਾਈ ਹੋਈ ਦੀ ਫੋਟੋ "ਬਿਪ੍ਰਨ ਕੀ ਰੀਤ ਤੋਂ ਸੱਚ ਦਾ ਮਾਰਗ" ਪੁਸਤਕ ਵਿੱਚ ਲੱਗੀ ਹੋਈ ਹੈ, ਉਹ ਗੁਰੂ ਗੋਬਿੰਦ ਸਿੰਘ ਮਹਾਰਾਜ ਵੱਲੋਂ ਵੈਸਾਖੀ ੧੬੯੯ ਨੂੰ ਖੰਡਾ ਪਾਹੁਲ ਛਕਾਉਣਾ ਮੰਨਦੇ ਹਨ ਪਰ ਇਸ ਨੂੰ ਉਹ ਅੰਮ੍ਰਿਤ ਨਹੀਂ ਕਹਿੰਦੇ ਅਤੇ ਨਾ ਹੀ ਉਹ ਮੰਨਦੇ ਹਨ ਕਿ ਪੰਜਾਂ ਬਾਣੀਆਂ ਵਿਚੋਂ ਜਪੁਜੀ ਸਾਹਿਬ ਅਤੇ ਅੰਨਦ ਸਾਹਿਬ ਨੂੰ ਛੱਡ ਕੇ ਬਾਕੀ ਦੀਆਂ ਤਿੰਨ ਬਾਣੀਆਂ (ਜਾਪੁ ਸਾਹਿਬ, ਸਵੱਯੇ, ਚੌਪਈ) ਪੜ੍ਹੀਆਂ ਗਈਆਂ ਸਨ ।

ਉਹ ਕਹਿੰਦੇ ਹਨ ਕਿ ਅੰਮ੍ਰਿਤ ਸਿਰਫ ਇਕ 'ਨਾਮ' ਹੈ ਬਾਕੀ ਅੰਮ੍ਰਿਤ ਛਕਾਉਣਾ ਫਜ਼ੂਲ ਗੱਲ ਹੈ। ਇੰਨ੍ਹਾਂ ਟਿੱਪਣੀਆਂ ਉਤੇ ਰੋਸ ਵਜੋਂ ਨਿਊਯਾਰਕ ਅਤੇ ਨਿਊ ਜਰਸੀ ਦੀਆਂ ਸੰਗਤਾਂ ਨੇ ਇਕੱਠ ਕਰਕੇ ਇਕ ਮਤਾ ਪਾਸ ਕਰਕੇ ਇਸ ਲਿਖਤ 'ਤੇ ਬੜਾ ਦੁੱਖ ਪ੍ਰਗਟਾਇਆ । ਅਮਨਪ੍ਰੀਤ ਸਿੰਘ ਸ਼ਿਕਾਗੋ ਨੇ ਕਾਲਾ ਅਫਗਾਨਾ ਵਲੋਂ ਕੀਤੇ ਕੂੜ ਪ੍ਰਚਾਰ ਦੀ ਤਿੱਖੀ ਨਿੰਦਾ ਕੀਤੀ ਅਤੇ ਆਖਿਆ ਕਿ ਤਿੰਨ ਸੌ ਸਾਲ ਤੋਂ ਪੰਥ ਵਿੱਚ ਪੰਜ ਬਾਣੀਆਂ ਪੜ੍ਹ ਕੇ ਅੰਮ੍ਰਿਤ ਤਿਆਰ ਕਰਨ ਦੀ ਰਹੁ ਰੀਤੀ ਸੀਨਾ-ਬਾ-ਸੀਨਾ ਚਲੀ ਆ ਰਹੀ ਹੈ। ਅਜਿਹਾ ਬੇਹੂਦਾ ਕੁਫ਼ਰ ਪ੍ਰਚਾਰ ਕਰਨ ਵਾਲਾ ਕੋਈ ਕਮਿਊਨਿਸਟਾਂ ਦੇ ਵਾੜੇ ਦਾ ਵਾਸੀ ਹੀ ਹੋ ਸਕਦਾ ਹੈ। ਕਿਸੇ ਸਮੇਂ ਸ. ਗੁਰਬਖਸ਼ ਸਿੰਘ 'ਪ੍ਰੀਤ ਲੜੀ' ਵੀ ਅਜਿਹਾ ਪ੍ਰਚਾਰ ਕਰਦਾ ਸੀ, ਮਰਨ ਮਗਰੋਂ ਉਸ ਦਾ ਨਾਮੋ ਨਿਸ਼ਾਨ ਹੀ ਮਿਟ ਗਿਆ । ਸੁਣਨ ਵਿੱਚ ਆਇਆ ਹੈ ਕਿ ਸ. ਗੁਰਬਖਸ਼ ਸਿੰਘ ਕਾਲਾ ਅਫਗਾਨਾ ਵੀ ਆਰ.ਐਸ.ਐਸ. ਦਾ ਮੈਂਬਰ ਹੈ। ਇਸ ਨੇ ਆਰ.ਐਸ.ਐਸ. ਦੇ ਹੈਡੱਕੁਆਟਰ ਲਖਨਊ ਤੋਂ ਟ੍ਰੇਨਿੰਗ ਲਿੱਤੀ ਹੋਈ ਹੈ । ਇਸ ਤੋਂ ਸੁਚੇਤ ਰਹਿਣ ਦੀ ਲੋੜ ਹੈ। ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਜੋ ਹੁਕਮਨਾਮਾ ਜਾਰੀ ਹੋਇਆ ਹੈ, ਸੰਗਤਾਂ ਦੇ ਗਿਆਤ ਲਈ ਇਸ ਪੁਸਤਕ ਦੇ ਆਰੰਭ ਵਿੱਚ ਹੀ

ਲਗਾ ਦਿੱਤਾ ਗਿਆ ਹੈ।

ਕਾਲਾ ਅਫਗਾਨਾ ਨੇ ਆਪਣੀ ਪੁਸਤਕ "ਬਿਪ੍ਰਨ ਕੀ ਰੀਤ ਤੋਂ ਸੱਚ ਦਾ ਮਾਰਗ ਭਾਗ ਪਹਿਲਾ" ਪੁਸਤਕ ਵਿੱਚ ਆਪਣੇ ਅੰਮ੍ਰਿਤ ਛਕਣ ਦਾ ਜ਼ਿਕਰ ਕੀਤਾ ਹੈ, ਕੀ ਉਹ ਆਪ ਦੱਸਣਗੇ ਉਸ ਸਮੇਂ ਅੰਮ੍ਰਿਤ ਤਿਆਰ ਕਰਨ ਵਾਲੇ ਸਿੰਘਾਂ ਨੇ ਕਿਹੜੀਆਂ ਪੰਜ ਬਾਣੀਆਂ ਪੜ੍ਹੀਆਂ ਸਨ ?

ਬਚਿੱਤ੍ਰ ਨਾਟਕ (ਸ੍ਰੀ ਦਸਮ ਗ੍ਰੰਥ) ਸਾਹਿਬ-ਏ-ਕਮਾਲ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਮਹਾਰਾਜ ਦੀ ਅਮਿਟ ਛਾਪ ਵਾਲੀ "ਸੰਤ ਉਬਾਰ ਗਨੀਮਨ ਗਾਰੈ" ਦਾ ਸੰਦੇਸ਼ ਦੇਣ ਵਾਲੀ, ਉਸਾਰੂ ਤੇ ਬੀਰ ਰਸੀ ਰਚਨਾ ਵਾਲਾ ਸ਼ਾਹਕਾਰ ਹੈ ।

ਦਸ਼ਮੇਸ਼ ਪਿਤਾ ਜੀ ਚੜ੍ਹਦੀ ਕਲਾ ਦੇ ਪੁੰਜ ਸਨ। ਆਪ ਜੀ ਨੇ ਜੋਤੀ ਜੋਤਿ ਸਮਾਉਣ ਤੋਂ ਕੁਝ ਚਿਰ ਪਹਿਲਾਂ ਹੀ ਸ਼ਬਦ ਗੁਰੂ (ਸ੍ਰੀ ਗੁਰੂ ਗ੍ਰੰਥ ਸਾਹਿਬ) ਨੂੰ ਗੁਰਗੱਦੀ 'ਤੇ ਸੁਭਾਇਮਾਨ ਕੀਤਾ ਜਿਸ ਨੂੰ ਸਿੱਖ ਜਗਤ ਹੀ ਨਹੀਂ, ਸਾਰਾ ਜਗਤ ਹੀ ਨਹੀਂ, ਸਾਰਾ ਸੰਸਾਰ ਹੀ ਨਮੋ-ਨਮੋ ਕਰਦਾ ਹੈ। ਸ੍ਰੀ ਦਸਮ ਗ੍ਰੰਥ ਸਿੱਖ ਕੌਮ ਦੀ ਰੀੜ੍ਹ ਦੀ ਹੱਡੀ ਹੈ । ਇਸ ਅਨੂਠੀ ਰਚਨਾ ਦੀ ਨੂਰੀ ਪ੍ਰਤਿਭਾ ਭਗਤੀ ਤੇ ਸ਼ਕਤੀ ਦੇ ਸੁਮੇਲ ਦੀ ਪ੍ਰਤੀਕ ਹੈ। ਇਸ ਗ੍ਰੰਥ ਦੇ ਮਨੋਰਥ ਨੂੰ ਕਾਮੀ ਰੁਚੀਆਂ ਰੱਖਣ ਵਾਲੇ ਮਨੁੱਖ ਨਹੀਂ ਸਮਝ ਸਕਦੇ । ਇਸ ਗ੍ਰੰਥ ਦਾ ਮੁੱਖ ਮੰਤਵ ਜਿਥੇ ਸ੍ਵੈ-ਰੱਖਿਆ ਲਈ ਉਤਸ਼ਾਹਿਤ ਕਰਨਾ ਹੈ ਉਥੇ ਸ੍ਵੈ-ਰੱਖਿਆ ਕਰਨ ਤੋਂ ਨਿਸੱਖਣੀ ਲੋਕਾਈ ਨੂੰ ਜ਼ੁਲਮ ਦੇ ਫੰਧੇ ਤੋਂ ਮੁਕਤ ਕਰਾਉਣ ਦਾ ਸ਼ਕਤੀਸ਼ਾਲੀ ਮਾਰਗ ਦਰਸ਼ਨ ਕਰਨਾ ਵੀ ਹੈ। ਇਹ ਰਚਨਾ ਬੁਜ਼ਦਿਲਾਂ ਨੂੰ ਬਹਾਦਰੀ ਦੀ ਸਿੱਖਿਆ ਦਿੰਦੀ ਹੈ, ਨਾਲ ਹੀ ਜ਼ਾਲਮਾਂ ਅਤੇ ਪਾਖੰਡੀਆਂ ਨੂੰ ਸੋਧਣ ਦਾ ਉਪਦੇਸ਼ ਦਿੰਦੀ ਹੈ। ਕਲਗੀਧਰ ਪਿਤਾ ਜੀ ਨੇ ਅੰਮ੍ਰਿਤ ਛਕਾ ਕੇ ਸ਼ਸ਼ਤਰਾਂ ਨਾਲ ਸਨੱਧ-ਬੱਧ ਕਰਕੇ ਗੁਰਸਿੱਖਾਂ ਨੂੰ ਸੰਤ-ਸਿਪਾਹੀ ਬਣਾਇਆ ਸੀ, ਜਿਸ ਦੀਆਂ ਸਾਰੇ ਜਗਤ ਵਿੱਚ ਧੁੰਮਾ ਪੈ ਗਈਆਂ । ਇਸ ਨਾਲ ਗੁਰੂ ਜੀ ਨੇ ਧਰਮ ਦੇ ਖੇਤਰ ਵਿੱਚ ਕ੍ਰਾਂਤੀ ਲਿਆਂਦੀ, ਕਿਉਂਕਿ ਆਪ ਜੀ ਨੂੰ ਪਿਤਾ ਅਕਾਲ ਪੁਰਖ ਜੀ ਦਾ ਹੁਕਮ ਸੀ :

ਮੈ ਆਪਨਾ ਸੁਤ ਤੋਹਿ ਨਿਵਾਜਾ ॥
ਪੰਥ ਪ੍ਰਚੁਰ ਕਰਬੇ ਕਹੁ ਸਾਜਾ ॥
ਜਾਹਿ ਤਹਾਂ ਤੈ ਧਰਮੁ ਚਲਾਇ ॥
ਕਬੁਧਿ ਕਰਨ ਤੇ ਲੋਕ ਹਟਾਇ ॥੨੯॥

ਸ਼ਾਹਿ-ਸ਼ਾਹਿਨਸ਼ਾਹ ਗੁਰੂ ਗੋਬਿੰਦ ਸਿੰਘ ਜੀ ਨੇ ਇਸ ਜਗਤ ਵਿੱਚ ਆਉਣ ਦੇ ਮਨੋਰਥ ਨੂੰ ਆਪਣੀ ਕਥਾ ਵਿੱਚ ਇਉਂ ਵਰਣਨ ਕੀਤਾ ਹੈ :

ਹਮ ਇਹ ਕਾਜ ਜਗਤ ਮੋ ਆਏ ॥
ਧਰਮ ਹੇਤ ਗੁਰਦੇਵ ਪਠਾਏ ॥



ਜਹਾਂ ਤਹਾਂ ਤੁਮ ਧਰਮ ਬਿਥਾਰੋ ॥
ਦੁਸਟ ਦੋਖੀਅਨਿ ਪਕਰਿ ਪਛਾਰੋ ॥੪੨॥

(ਬਚਿਤ੍ਰ ਨਾਟਕ, ਅਧਿਆਇ ੬)

ਜਿਹੜਾ ਮਨੁੱਖ ਆਪਣਾ ਦਿਮਾਗੀ ਸੰਤੁਲਨ ਖੋ ਬੈਠਾ ਹੋਵੇ ਉਸ ਦਾ ਸਿਵਾਏ ਵਾਵੇਲਿਆਂ ਮਾਰਨ ਦੇ ਹੋਰ ਕੋਈ ਕੰਮ ਨਹੀਂ ਹੁੰਦਾ । ਇਨ੍ਹਾਂ ਭਲੇਮਾਣਸਾਂ ਤੋਂ ਕੋਈ ਪੁੱਛੇ ਕਿ ਗੁਰੂ ਦੀ ਫੌਜ ਨਿਹੰਗ ਸਿੰਘਾਂ ਦੇ ਡੇਰੇ, ਸੱਚਖੰਡ ਸ੍ਰੀ ਹਜ਼ੂਰ ਸਾਹਿਬ, ਸ੍ਰੀ ਪਟਨਾ ਸਾਹਿਬ ਜਾ ਕੇ ਦਸਮ ਗ੍ਰੰਥ ਦੇ ਵਿਰੁੱਧ ਧਰਨਾ ਦੇ ਕੇ ਵੇਖਣ ਕਿ ਤੁਹਾਡਾ ਕੀ ਹਾਲ ਹੁੰਦਾ ਹੈ। ਹੋਰ ਕਿਹੜੇ ਸਥਾਨ ਤੇ ਸ੍ਰੀ ਦਸਮ ਗ੍ਰੰਥ ਦਾ ਪ੍ਰਕਾਸ਼ ਹੁੰਦਾ ਹੈ ? ਜਿਹੜੇ ਮਨੁੱਖ ਭੰਡੀ ਪ੍ਰਚਾਰ ਕਰ ਰਹੇ ਹਨ ਮੇਰਾ ਮਨ ਕਹਿੰਦਾ ਹੈ, ਉਨ੍ਹਾਂ ਨੇ ਆਪ ਸ੍ਰੀ ਦਸਮ ਗ੍ਰੰਥ ਦੇ ਦਰਸ਼ਨ ਵੀ ਨਹੀਂ ਕੀਤੇ, ਐਵੇਂ ਵਿਰੋਧੀ ਪੁਸਤਕਾਂ ਪੜ੍ਹ ਕੇ ਵਿਰੋਧੀ ਰਟ ਲਗਾਈ ਜਾ ਰਹੇ ਹਨ। ਅਜਿਹਾ ਵਿਵਾਦ ਕਰਨ ਨਾਲ ਵਿਤੰਡਾਵਾਦ ਤੋਂ ਸਿਵਾਏ ਆਪਣਾ ਕੀਮਤੀ ਵਕਤ ਜ਼ਾਇਆ ਕਰਕੇ ਹੋਰ ਕੀ ਨਿਕਲਦਾ ਹੈ? ਵਿਰੋਧ ਕਰਨ ਵਾਲੇ ਕਈ ਮਰ ਗਏ ਤੇ ਬਾਕੀ ਵੀ ਆਪਣੀ ਵਾਰੀ ਆਉਣ ਤੇ ਸਰੀਰ ਛੱਡ ਜਾਣਗੇ ਪਰ 'ਸ੍ਰੀ ਦਸਮ ਗ੍ਰੰਥ' ਜੋ ਗੁਰੂ ਸਾਹਿਬ ਦੀ ਅਮੋਲਕ ਦਾਤ ਹੈ ਇਸੇ ਤਰ੍ਹਾਂ ਅਮਰ ਰਹੇਗੀ ।

ਗੁਰੂ ਪਿਆਰਿਓ ! ਜ਼ਰਾ ਸੋਚ ਕੇ ਭਾਈ ਸਾਹਿਬ ਮਨੀ ਸਿੰਘ ਜੀ ਨੇ, ਜੋ ਦਸਮੇਸ਼ ਪਿਤਾ ਜੀ ਦੇ ਬਾਲ ਸਖਾਈ ਮਿੱਤਰ ਸਨ, ਆਪਣੀ ਕਲਮ ਨਾਲ ਲਿਖ ਕੇ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਨਾਲ ਇਕਮਿਕ ਕੀਤਾ, ਜੋ ਇਸ ਵਕਤ ਮੌਜੂਦ ਹੈ । ਇਕ ਸਮਝ ਵਾਲੇ ਗੁਰਸਿੱਖ ਦੀ ਗਵਾਹੀ ਤੋਂ ਵੱਧ ਹੋਰ ਕੀ ਸਬੂਤ ਹੋ ਸਕਦਾ ਹੈ ?

'ਸਿੱਖ ਰਹਿਤ ਮਰਿਯਾਦਾ' ਵਿੱਚ ਜੋ ਚਾਰ ਬਾਣੀਆਂ ਪ੍ਰਵਾਨਤ ਹਨ, ਜਿੰਨ੍ਹਾਂ ਵਿੱਚ ਦਸਮ ਗ੍ਰੰਥ ਦੀ ਬਾਣੀ ਸ਼ਾਮਲ ਹੈ । ਹੋਰ ਖੱਜਲ ਖੁਆਰ ਹੋਣ ਨਾਲੋਂ ਕੰਮ ਇਹ ਕਰੋ ਕਿ ਸ਼੍ਰੋ.ਗੁ.ਪ੍ਰ. ਕਮੇਟੀ ਦੇ ਦਫਤਰ ਅੱਗੇ ਧਰਨਾ ਦੇਵੋ । ਉਹ ਅਜਿਹੀ ਪਹੁੰਚ ਇਸ ਲਈ ਨਹੀਂ ਕਰਦੇ ਕਿਉਂਕਿ ਬਹੁ ਸੰਮਤੀ ਦਸਮ ਗ੍ਰੰਥ ਦੇ ਹੱਕ ਵਿੱਚ ਖੜ੍ਹੀ ਹੈ।

ਹੈਰਾਨੀ ਇਸ ਗੱਲ ਦੀ ਹੈ ਕਿ ਦਸਮ ਗ੍ਰੰਥ ਨੂੰ ਛੱਡ ਕੇ "ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਿਹ" ਦਾ ਬੋਲਾ ਕਿਹੜੇ ਗ੍ਰੰਥ ਵਿਚੋਂ ਲਵੋਗੇ ? ਨਵੀਂ ਅਰਦਾਸ ਬਣਾਉਣ ਦੀ ਕਿਸ ਵਿੱਚ ਸਮਰੱਥਾ ਹੈ ? ਅੰਮ੍ਰਿਤ ਤਿਆਰ ਕਰਨ ਵਾਲੀਆਂ ਬਾਣੀਆਂ ਵਿੱਚ ਅਦਲਾ-ਬਦਲੀ ਕਰਨ ਲਈ ਪੰਥ ਘਾਤਕਾਂ ਅਤੇ ਕਮਿਊਨਿਸਟਾਂ ਨੂੰ ਛੱਡ ਕੇ ਕਿਹੜਾ ਸਿੱਖ ਸੂਰਮਾ ਮੈਦਾਨ ਵਿੱਚ ਨਿਤਰੇਗਾ ? "ਸ੍ਰੀ ਭਗਾਉਤੀ ਜੀ ਸਹਾਇ" ਬੰਦ ਕਰਾਉਣ ਲਈ ਕਿਹੜਾ ਮੌਤ ਨੂੰ ਆਵਾਜ਼ ਮਾਰੇਗਾ ? ਐਵੇਂ ਬੇ-ਤੁਕੀਆਂ ਨਾ ਮਾਰੋ, ਚੁੱਪ ਕਰਕੇ ਨਾਮ ਜਪੋ, ਧਰਮ ਦੀ ਕਿਰਤ ਕਰੋ ਤੇ

ਵੰਡ ਛਕਣ ਦੇ ਗੁਰੂ ਉਪਦੇਸ਼ ’ਤੇ ਅਮਲ ਕਰਕੇ ਜੀਵਨ ਸਫਲ ਕਰੋ ।

ਜਿਥੇ ਵਿਚਾਰਾਂ ਦਾ ਪਰਸਪਰ ਮੇਲ ਨਾ ਹੋਵੇ ਉਥੇ ਸਿਵਾਏ ਕਉੜਤਨ ਦੇ ਹੋਰ ਕੁਝ ਵੀ ਨਹੀਂ ਮਿਲਦਾ । ਇਹੋ ਸਮਾਂ ਨਾਮ ਧਿਆਵਨ ਅਥਵਾ ਹੋਰ ਗੁਰਮਤਿ ਕਾਰਜ ਹਿੱਤ ਸਮਰਪਿਤ ਕੀਤਾ ਜਾਵੇ ਲਾਹੇਵੰਦ ਹੈ ।

ਜਿਥੇ ਤੱਕ ਹਥਲੀ ਪੁਸਤਕ ਦੇ ਲੇਖਕ ਕੰਵਰ ਅਜੀਤ ਸਿੰਘ ਦਾ ਸੰਬੰਧ ਹੈ ਆਪ ਨੂੰ ਗੁਰਸਿੱਖੀ ਦੀ ਦਾਤ ਵਿਰਸੇ ਵਿੱਚ ਮਿਲੀ ਹੈ । ਆਪ ਜੀ ਦੇ ਸਤਿਕਾਰਯੋਗ ਪਿਤਾ ਸ. ਜਸਵੰਤ ਸਿੰਘ ਕਹਿਣੀ-ਕਰਨੀ ਦੇ ਧਨੀ ਗੁਰਸਿੱਖ ਸਨ। ਪਿਛਲੀ ਸਦੀ ਦੀਆਂ ਪੰਥ ਪ੍ਰਵਾਣਤ ਹਸਤੀਆਂ ਭਾਈ ਰਣਧੀਰ ਸਿੰਘ ਜੀ, ਭਾਈ ਕਾਨ੍ਹ ਸਿੰਘ ਜੀ ਨਾਭਾ, ਭਾਈ ਅਰਦਮਨ ਸਿੰਘ ਜੀ ਬਾਗੜੀਆ, ਸੰਤ ਅਤਰ ਸਿੰਘ ਜੀ ਮਸਤੂਆਨਾ ਆਦਿ ਦੀ ਸੰਗਤ ਕਰਨ ਦਾ ਮਾਣ ਪ੍ਰਾਪਤ ਸੀ । ਪਟਿਆਲਾ ਰਿਆਸਤ ਵਿੱਚ ਐਕਸਾਈਜ਼ ਇੰਸਪੈਕਟਰ ਦੀ ਨੌਕਰੀ ਕਰਦੇ ਹੋਏ ਵੀ ਸ਼ਰਾਬ ਆਦਿ ਦੇ ਸੇਵਨ ਤੋਂ ਬਚੇ ਰਹਿਣਾ ਇੰਨ੍ਹਾਂ ਦਾ ਜ਼ਿੰਦਗੀ ਦਾ ਰਿਕਾਰਡ ਸੀ । ਆਪ ਜੀ ਕਲਮ ਨਾਲ ਵੀ ਪੰਥ ਦੀ ਸੇਵਾ ਕਰਦੇ ਰਹੇ ਹਨ । ਸੰਤਾਨ ਉਤੇ ਪਿਤਾ ਪੁਰਖੀ ਪ੍ਰਭਾਵ ਪੈਣਾ ਅਵੱਸ਼ਕ ਹੈ ।

ਕੰਵਰ ਅਜੀਤ ਸਿੰਘ ਦਾ ਗੁਰਮਤਿ ਕਾਲਜ ਦੇ ਪ੍ਰੋਫੈਸਰਾਂ ਅਤੇ ਅਕੈਡਮੀ ਆਫ ਸਿੱਖ ਰਿਲੀਜਨ ਐਂਡ ਕਲਚਰਲ, ਢਿੱਲੋਂ ਮਾਰਗ, ਪਟਿਆਲਾ ਦੇ ਵਿਦਵਾਨਾਂ ਨਾਲ ਅਤੇ ਹੋਰ ਗੁਰਸਿੱਖਾਂ ਨਾਲ ਚੰਗਾ ਮੇਲ-ਜੋਲ ਹੈ। ਪਿਛਲੇ ਕਈ ਸਾਲਾਂ ਤੋਂ ਗੁਰਮਤਿ ਪ੍ਰਚਾਰ ਹਿੱਤ ਵੱਖ-ਵੱਖ ਵਿਸ਼ਿਆਂ ਤੇ ਛੋਟੇ-ਛੋਟੇ ਟ੍ਰੈਕਟ ਪ੍ਰਕਾਸ਼ਤ ਕਰਕੇ ਧਾਰਮਕ ਸਥਾਨਾਂ ’ਤੇ ਭੇਟਾ ਰਹਿਤ ਵੰਡਣ ਦੀ ਸੇਵਾ ਕਰ ਰਹੇ ਹਨ । ਪਤਿਤਪੁਣੇ ਨੂੰ ਠੱਲ੍ਹ ਪਾਉਣ ਲਈ, “ਮਾਈ ਭਾਗੋ ਬ੍ਰਿਗੇਡ” ਦੇ ਵੀ ਐਕਟਿਵ ਮੈਂਬਰ ਹਨ ।

ਹਥਲੀ ਪੁਸਤਕ ਦੇ ਵਿਸ਼ੇ ਤੇ ਜਿਤਨੀ ਸਮੱਗਰੀ ਆਪ ਨੇ ਜੁਟਾਈ ਹੈ ਉਹ ਲਗਨ, ਹਿੰਮਤ ਅਤੇ ਪੰਥਕ ਸੇਵਾ ਦਰਸਾਂਦੀ ਹੈ । ਦਸਮ ਗ੍ਰੰਥ ਉਟੰਕਣ ਅਤੇ ਹੋਰ ਪ੍ਰਸ਼ਨਾਂ ਦੇ ਉੱਤਰ ਬੜੇ ਸੰਜਮ, ਸਿਆਣਪ ਨਾਲ ਦਿੱਤੇ ਹਨ ।

ਗੁਰਪ੍ਰਮੇਸ਼ਰ ਜੀ ਦੇ ਚਰਨਾਂ ਵਿੱਚ ਅਰਦਾਸ ਹੈ ਕਿ ਆਪ ਇਸ ਪੁਸਤਕ ਦੇ ਲੇਖਕ ਜੀ ਨੂੰ ਦੇਹ ਅਰੋਗਤਾ, ਉਤਸ਼ਾਹ ਤੇ ਗੁਰਮਤਿ ਵਿਰੋਧੀਆਂ ਦੇ ਉਟੰਕਣਾਂ ਦੇ ਉੱਤਰ ਦੇਣ ਦਾ ਸਾਹਸ ਅਤੇ ਸਮਰੱਥਾ ਬਖਸ਼ਣ ।

ਭੁੱਲ-ਚੁਕ ਲਈ ਖਿਮਾਂ ਦਾ ਜਾਚਕ !

ਵਾਹਿਗੁਰੂ ਜੀ ਕਾ ਖਾਲਸਾ ।
ਵਾਹਿਗੁਰੂ ਜੀ ਕੀ ਫਤਿਹ ॥

ਗਿਆਨੀ ਹਰਬੰਸ ਸਿੰਘ
ਮਿਤੀ: ੪-੫-੨੦੦੫ ਟੀਕਾਕਾਰ, ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ



# ਬਹੁਤ ਸਿਆਣਪ ਲਾਗੈ ਧੂਰਿ

ਆਸਾ ਰਾਗ ਵਿੱਚ ਲਿਖੇ ਸਤਿਗੁਰੂ ਜੀ ਦੇ ਇਹ ਸ਼ਬਦ ਬਹੁਤ ਹੀ ਗਹਿਰੇ ਅਰਥਾਂ ਦੇ ਲਖਾਇਕ ਹਨ । ਜਿਸ ਪੁਸਤਕ ਦੇ ਆਰੰਭ ਵਿੱਚ ਇਹ ਵਾਕ ਲਿਖੇ ਜਾ ਰਹੇ ਹਨ ਉਸ ਵਿਚਲੀ ਵਸਤੂ-ਸਮੱਗਰੀ ਨਿਰਸੰਦੇਹ ਇਹੋ ਜਿਹੀ ਹੀ ਆਕਾਸੀ ਕਰਦੀ ਹੈ ਕਿਉਂਕਿ ਸ: ਗੁਰਬਖਸ਼ ਸਿੰਘ ਕਾਲਾ ਅਫਗਾਨਾ ਨੇ ਗੁਰਬਾਣੀ ਅਤੇ ਦਸਮ ਗ੍ਰੰਥ ਦੀ ਬਾਣੀ ਬਾਰੇ ਜੋ ਗਲਤ ਨਿਚੋੜ ਕੱਢੇ ਹਨ ਅਤੇ ਆਪ ਹੁਦਰੀ ਵਿਆਖਿਆ ਕੀਤੀ ਹੈ, ਉਸ ਨੂੰ ਵਿਚਾਰਦਿਆਂ ਪਹਿਲਾ ਪ੍ਰਭਾਵ ਜੋ ਇਕ ਗੁਰਮੁਖ ਹਿਰਦੇ ’ਤੇ ਪੈਂਦਾ ਹੈ, ਉਹ ਹੈ :

ਗੁਰਮਤਿ ਸਾਚੀ ਹੁਜਤਿ ਦੂਰਿ ॥
ਬਹੁਤੁ ਸਿਆਣਪ ਲਾਗੈ ਧੂਰਿ ॥

(ਪੰਨਾ ੩੫੨)

ਵਾਰ ਬਿਹਾਗੜਾ ਵਿੱਚ ਗੁਰੂ ਅਮਰਦਾਸ ਪਾਤਸ਼ਾਹ ਦਾ ਵੀ ਫੁਰਮਾਨ ਹੈ :

ਗਿਆਨੀ ਹੋਇ ਸੁ ਚੇਤੰਨੁ ਹੋਇ
ਅਗਿਆਨੀ ਅੰਧੁ ਕਮਾਇ ॥

(ਪੰਨਾ ੫੫੬)

ਪੜ੍ਹ ਪੜ੍ਹ ਕੇ ਗੱਡੇ ਲੱਦਣ ਵਾਲੇ, ਚੁੰਚ ਗਿਆਨ ਕਰਕੇ ਸਥਾਪਤ ਮੁੱਲਾਂ ਨੂੰ ਰੌਂਦਣ ਵਾਲੇ, ਮਨੁੱਖਤਾ ਲਈ ਸਚਿਆਰ ਕਦਰਾਂ ਕੀਮਤਾਂ ਮੇਟ ਕੇ ਆਪਣੀਆਂ ਚਤੁਰਾਈਆਂ ਦਿਖਾਉਣ ਵਾਲੇ, ਗੁਰੂ ਸੰਵਾਰੇ ਰਾਹਾਂ ਵਿੱਚ ਕੰਡੇ ਬੀਜਣ ਵਾਲੇ ਅਤੇ ਸਵਾਰਥੀ ਬਿਰਤੀ ਨਾਲ ਵਿਚਰਦਿਆਂ ਵਕਤੀ ਵਾਹਵਾ ਅਤੇ ਸ਼ੁਹਰਤ ਖੱਟਣ ਦੀ ਝਾਕ ਰੱਖਣ ਵਾਲੇ ਲੋਕ ਕਦੇ ਵੀ ‘ਗੁਰਮੁਖ’ ਅਖਵਾਉਣ ਦੇ ਹੱਕਦਾਰ ਨਹੀਂ ਹੋ ਸਕਦੇ । ‘ਜਪੁ’ ਜੀ ਵਿੱਚ ਪਹਿਲੇ ਸਤਿਗੁਰੂ ਕਿੰਨਾ ਸਪਸ਼ਟ ਸਮਝਾਉਂਦੇ ਹਨ :-

ਸਹਸ ਸਿਆਣਪਾ ਲਖ ਹੋਹਿ
ਤ ਇਕ ਨ ਚਲੈ ਨਾਲਿ ॥

(ਪੰਨਾ ੧)

ਇਸ ਦੁਨਿਆਵੀ ਸਿਆਣਪ, ਗਿਆਨ, ਚਤੁਰਾਈ, ਹਉਮੈ ਅਤੇ ਦਿਖਾਂਵੇ ’ਚ ਗਲਤਾਨ ਕੁਝ ਲੋਕ ਕਿਸੇ ਸਥਾਪਿਤ ਮਾਨਤਾ, ਵਿਚਾਰਧਾਰਾ, ਪੰਥ ਅਤੇ ਧਰਮ ਦਾ ਕਿੰਨਾ ਕੁ ਨੁਕਸਾਨ ਕਰ ਜਾਂਦੇ ਹਨ, ਉਹ ਸ਼ਾਇਦ ਕਿਆਸ ਵੀ ਨਾ ਕਰ ਸਕਦੇ ਹੋਣ ਕਿਉਂਕਿ ‘ਚਤੁਰਾਈ ਨਹਿ ਚੀਨਿਆ ਜਾਇ’ । ਜਿਨ੍ਹਾਂ ਸਦੀਵੀਂ ਮੁੱਲਾਂ ਦੇ ਪ੍ਰਚਾਰ ਅਤੇ ਪ੍ਰਸਾਰ ’ਤੇ ਸੈਂਕੜੇ ਵਰ੍ਹਿਆਂ ਦਾ ਸਮਾਂ, ਸ਼ਕਤੀ, ਸਾਧਨ ਅਤੇ ਤਵੱਜੋਂ ਲੱਗੀ

ਹੋਵੇ, ਉਸ ਨੂੰ ਇਕੋ ਪਲ ਵਿਚ ਨਿਕਾਰ ਦੇਣਾ, ਰੱਦ ਕਰਨਾ ਜਾਂ ਫਿਰ ਗਲਤ ਸਾਬਤ ਕਰ ਦੇਣਾ ਕਿਵੇਂ ਉਚਿਤ ਹੋ ਸਕਦਾ ਹੈ ।

ਭਾਈ ਕੰਵਰ ਅਜੀਤ ਸਿੰਘ ਹੁਰਾਂ ਵੱਲੋਂ ਹਥਲੀ ਪੁਸਤਕ ਵਿਚ ਕੀਤੀ ਵਿਸਤਰਿਤ ਵਿਚਾਰ, ਵਿਆਖਿਆ ਅਤੇ ਕੱਢੇ ਸਿੱਟੇ ਕਿਸੇ ਹੋਰ ਸਪਸ਼ਟੀਕਰਣ ਦੇ ਮੁਥਾਜ ਨਹੀਂ । ਇਕ-ਇਕ ਤੱਥ, ਇਕ-ਇਕ ਭ੍ਰਾਂਤੀ ਅਤੇ ਇਕ-ਇਕ ਬਾਣੀ ਬਾਰੇ ਜੋ ਗੁਰਮਤਿ ਵਿਚਾਰਧਾਰਾ ਦ੍ਰਿੜ੍ਹਾਈ ਗਈ ਹੈ, ਉਹ ਆਪਣੇ ਮੂੰਹੋਂ ਆਪ ਬੋਲਦੀ ਹੈ । 'ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ' ਨੂੰ ਆਪਣੀ ਜੀਵਨ-ਜਾਂਚ ਬਣਾ ਕੇ ਕੋਈ ਵੀ ਕਾਰਜਸ਼ੀਲ ਧਰਮੀ ਜਿਉੜਾ ਜਦੋਂ ਮਹਿਸੂਸ ਕਰਨ ਲੱਗ ਪਵੇ ਕਿ ਗੁਰੂ ਦੀ ਅਮਾਨਤ ਵਿੱਚ ਖਿਆਨਤ ਹੋ ਰਹੀ ਹੈ ਤਾਂ ਉਹ ਚੁੱਪ ਨਹੀਂ ਸਾਧ ਸਕਦਾ, ਤਮਾਸ਼ਬੀਨ ਬਣ ਕੇ ਜ਼ਾਹਰਾ ਗੁਰੂ ਦੀ ਬੇਅਦਬੀ ਨਹੀਂ ਸਹਾਰ ਸਕਦਾ ਤੇ ਸਰਬੰਸਦਾਨੀ ਦੀਆਂ ਅਨੰਤ-ਅਨੰਤ ਬਖਸ਼ਿਸ਼ਾਂ ਬਾਰੇ ਅਵਾ-ਤਵਾ ਨਹੀਂ ਸੁਣ ਸਕਦਾ । ਉਨ੍ਹਾਂ ਲਈ ਤਾਂ ਇਹ ਗੁਰ-ਫੁਰਮਾਨ ਜੀਵਨ-ਕਰਮ ਹੀ ਬਦਲ ਦੇਂਦਾ ਹੈ :

ਜੇ ਜੀਵੈ ਪਤਿ ਲਥੀ ਜਾਇ
ਸਭ ਹਰਾਮੁ ਜੇਤਾ ਕਿਛੁ ਖਾਇ ॥

(ਪੰਨਾ ੧੪੨)

ਗੁਰਬਾਣੀ ਦੇ ਅਜ਼ੀਮ ਵਿਦਵਾਨ, ਗੁਰੂ ਦੇ ਅਨਿੰਨ ਸਿੱਖ ਅਤੇ ਇਕ ਪ੍ਰਬੁੱਧ ਗੁਰਮਤਿ ਵਿਆਖਿਆਕਾਰ ਭਾਈ ਗੁਰਦਾਸ ਜੀ ਨੇ ਸਤਿਗੁਰਾਂ ਦੇ ਅਵਰਤਣ ਬਾਰੇ ਕਿੰਨਾ ਸਹੀ, ਸੁੰਦਰ ਅਤੇ ਉਚਿਤ ਲਿਖਿਆ ਹੈ :

ਸਤਿਗੁਰ ਨਾਨਕੁ ਪ੍ਰਗਟਿਆ ਮਿਟੀ ਧੁੰਧ ਜਗ ਚਾਨਣੁ ਹੋਆ ।
ਜਿਉਂ ਕਰਿ ਸੂਰਜੁ ਨਿਕਲਿਆ ਤਾਰੇ ਛਪੇ ਅੰਧੇਰ ਪਲੋਆ ।
ਸਿੰਘ ਬੁਕੇ ਮਿਰਗਾਵਲੀ ਭੰਨੀ ਜਾਇ ਨ ਧੀਰ ਧਰੋਆ ।
ਗੁਰਮੁਖ ਕਲਿ ਵਿਚ ਪਰਗਟੁ ਹੋਆ ॥

(ਵਾਰ ੧:੨੭)

ਇਸ ਪ੍ਰਕਾਰ, ਸਤਿਗੁਰੂ ਜੀ ਦੇ ਸੰਸਾਰ ਪ੍ਰਵੇਸ਼ ਉਪਰੰਤ ਅਗਿਆਨਤਾ ਦੇ ਕਾਲੇ ਬੱਦਲਾਂ ਤੇ ਮਨਮਤਿ ਦੀ ਧੁੰਦ ਦਾ ਵਿਨਾਸ਼ ਇਕ ਪ੍ਰਤੱਖ ਵਰਤਾਰਾ ਸੀ ਭਾਵੇਂ ਉਨ੍ਹਾਂ ਦੇ ਸਮਕਾਲੀ ਸਮੇਂ ਅਤੇ ਬਾਅਦ ਵਿੱਚ ਵੀ ਇਸ ਅਗਿਆਨਤਾ ਅਤੇ ਮਨਮਤਿ ਦਾ ਪੂਰਾ ਸਫਾਇਆ ਸੰਭਵ ਨਹੀਂ ਹੋ ਸਕਿਆ । ਸ਼ਾਸਕਾਂ, ਚਾਤਰਾਂ, ਅਗਿਆਨੀਆਂ ਅਤੇ ਮਨਮਤੀਆਂ ਨੇ ਹਰ ਸਮੇਂ ਹਰ ਹੀਲੇ, ਹਰ ਜੁਗਤ ਤੇ ਹਰ ਰੂਪ ਵਿੱਚ ਗੁਰੂ-ਘਰ ਨਾਲ ਆਢਾ ਲਾਈ ਰੱਖਿਆ । ਬਾਬਰਕਿਆਂ ਤੋਂ ਸ਼ੁਰੂ ਹੋਇਆ ਇਹ ਸਿਲਸਿਲਾ ਵਜ਼ੀਰਕਿਆਂ ਤੇ ਔਰੰਗਜ਼ੇਬਿਆਂ ਤੱਕ ਹੀ ਨਹੀਂ ਮੁੱਕ ਗਿਆ ਸਗੋਂ ਗੁਰੂ



ਸਹਿਬਾਨ ਦੇ ਜੋਤੀ ਜੋਤ ਸਮਾਉਣ ਪਿੱਛੋਂ ਤਾਂ ਇਕ ਅਜਿਹਾ ਭਿਅਕਰ ਤੁਫ਼ਾਨ ਆਇਆ ਜਿਸ ਨੇ ਗੁਰੂ ਵਿਚਾਰਧਾਰਾ ਨੂੰ ਮੇਟਣ, ਕੁਰੇਦਣ ਅਤੇ ਰੱਦਣ ਦੀ ਟਿੱਲ ਲਾ ਦਿੱਤੀ । ਗੁਰੂ ਵਿਰਾਸਤ ਦੀ ਸਾਂਭ-ਸੰਭਾਲ ਕਰਦੀਆਂ ਤਾਕਤਾਂ ਨੇ ਹਰ ਕੁਰਬਾਨੀ ਦੇ ਕੇ, ਹਰ ਮੁਸ਼ਕਿਲ, ਹਰ ਮੁਸੀਬਤ ਤੇ ਹੋਰ ਜ਼ੁਲਮ ਸਹਿ ਕੇ ਵੀ ਗੁਰੂ ਦੋਖੀਆਂ ਨਾਲ ਟੱਕਰ ਲਈ । ਆਪਾ ਕੁਰਬਾਨਿਆ, ਸੰਘਰਸ਼ ਵਿੱਢੇ ਅਤੇ ਲਾਸਾਨੀ ਸ਼ਹਾਦਤਾਂ ਦੇ ਕੇ ਗੁਰੂ ਦੀ ਵਿਚਾਰਧਾਰਾ ਨੂੰ ਸਰਵੋਚਤਾ ਪ੍ਰਦਾਨ ਕੀਤੀ ।

ਸਿੱਖੀ ਵੇਸ-ਭੂਸ਼ਾ ਵਿੱਚ ਸਿੱਖੀ ਦੇ ਨਾਸ਼ਕਾਂ ਦਾ ਚਲਣ ਕੋਈ ਅੱਜ ਅਜੋਕੜੀ ਗੱਲ ਨਹੀਂ । ਦਸਮੇਸ਼ ਪਿਤਾ ਦੇ ਸੁਹਲ ਸੀਨੇ ਵਿੱਚ ਖ਼ੂਨੀ ਖੰਜਰ ਖੋਭਣ ਵਾਲਾ ਭੁਲੱੜ ਬੰਦਾ ਵੀ ਕਈ ਵਰ੍ਹੇ ਉਨ੍ਹਾਂ ਦਾ ਸਿੱਖ-ਸੇਵਕ ਬਣ ਕੇ ਹੀ ਵਿਚਰਦਾ ਰਿਹਾ ਸੀ । 'ਖਾਲਸਾ ਫ਼ੌਜ' ਦੇ ਗੁੱਦਾਰ ਜਰਨੈਲਾਂ ਦਾ ਬਾਹਰਲਾ ਸਰੂਪ ਵੀ ਘੱਟ ਮਨਮੋਹਕ ਤੇ ਰੋਹਬੀਲਾ ਨਹੀਂ ਸੀ ਪਰ ਉਨ੍ਹਾਂ ਅੰਦਰ ਲੁਕੀ ਸ਼ੈਤਾਨੀਅਤ ਤੇ ਹੈਵਾਨੀਅਤ ਨੇ ਪੰਜਾਬ ਦੀ ਸਾਲਾਂ ਦੀ ਘਾਲਣਾ ਤੇ ਕਮਾਈ ਨੂੰ ਪਲਾਂ ਵਿੱਚ ਹੀ ਰੋੜ੍ਹ ਦਿੱਤਾ ਸੀ । ਤਾਂ ਫਿਰ ਦੋ-ਦੋ ਵਾਰ ਅੰਮ੍ਰਿਤਪਾਨ ਕਰਕੇ ਵੀ ਸਿੱਖੀ-ਸਿਦਕ, ਸੇਵਾ, ਸਮਰਪਣ, ਸਬਰ, ਸ਼ੁਕਰ ਅਤੇ ਸਦਭਾਵਨਾ ਤੋਂ ਕੋਰਾ ਸਿੱਖ, ਗੁਰੂ, ਗੁਰਬਾਣੀ, ਗੁਰਮਤਿ ਮਰਯਾਦਾ ਅਤੇ ਗੁਰਮਤਿ ਮਿਸ਼ਨ ਲਈ ਕਿੰਨਾ ਕੁ ਉਸਾਰੂ, ਵਧੀਆ ਅਤੇ ਪ੍ਰਵਾਨਯੋਗ ਸਹਿਯੋਗ ਦੇ ਸਕਦਾ ਹੈ ? ਗੁੱਟਾਂ ਤੇ ਧੜਿਆਂ 'ਚ ਵੰਡਿਆ ਅਤੇ ਸ਼ੁਹਰਤ ਤੇ ਦੌਲਤ ਦੀ ਖ਼ਾਤਿਰ ਲਿਖਦਿਆਂ ਮਨਮਤਿ ਹੰਢਾਉਣੀ ਅਤੇ ਕਮਾਉਣੀ ਕੁਦਰਤੀ ਗੱਲ ਹੈ। ਅਜਿਹਾ ਹੀ ਕਾਲਾ ਅਫਗਾਨਾ ਦੀ ਲਿਖਤ 'ਚੋਂ ਪ੍ਰਤੱਖ ਤੇ ਪਰੋਖ ਰੂਪ ਵਿੱਚ ਨਿਰੰਤਰ ਪ੍ਰਤੱਖ ਹੋ ਰਿਹਾ ਹੈ । ਗੁਰੂ-ਨਿਸ਼ਠਾ ਦਾ ਭੁਲੇਖਾ ਸਿਰਜਦਿਆਂ ਵੀ ਗੁਰੂ ਵੱਲ ਕੰਡ ਕਰਨੀ ਅਤੇ ਫੋਕੀ ਦੂਸ਼ਣਬਾਜ਼ੀ, ਉਨ੍ਹਾਂ ਦਾ ਇਕ ਕਾਰਗਰ ਹਥਿਆਰ ਜਾਪਦਾ ਹੈ ।

ਕਿੰਨੀ ਸਿਤਮਜ਼ਰੀਫੀ ਦੀ ਗੱਲ ਹੈ ਕਿ ਇਖ਼ਲਾਕੋਂ ਗਿਰਿਆ ਕੋਈ 'ਗਿਆਨੀ' ਵੀ ਆਪਣੇ ਆਪ ਨੂੰ ਓਸੇ ਲਾਸਾਨੀ ਗੁਰੂ ਦਾ ਸ਼ਿਸ਼ ਕਹਿਣ ਦੀ ਹਿਮਾਕਤ ਕਰਦਾ ਹੈ ਜਿਸ ਨੇ ਇਸ ਉਚੱ ਇਖ਼ਲਾਕ, ਨੈਤਿਕਤਾ ਅਤੇ ਸੁੱਚਤਾ ਦੀ ਸਦੀਵੀ ਦੁਹਾਈ ਦਿੱਤੀ ਸੀ :

ਗੁਣ ਵੀਚਾਰੇ ਗਿਆਨੀ ਸੋਇ ॥
ਗੁਣ ਮਹਿ ਗਿਆਨੁ ਪਰਾਪਤਿ ਹੋਇ ॥
ਗੁਣਦਾਤਾ ਵਿਰਲਾ ਸੰਸਾਰਿ ॥
ਸਾਚੀ ਕਰਣੀ ਗੁਰ ਵੀਚਾਰਿ ॥ (ਪੰਨਾ ੯੩੧)

ਸਾਡੇ ਦਾਤਾਰਾਂ ਨੇ ਠੋਕ ਵਜਾ ਕੇ ਸੱਚੀ ਕਰਣੀ, ਸੱਚੀ ਰਹਿਤ, ਸ਼ੁੱਧ ਵੀਚਾਰ ਅਤੇ ਸ਼ੁੱਧ ਵਰਤਾਰੇ ਨੂੰ ਵਡਿਆਇਆ ਸੀ ਪਰ ਅੱਜ ਅਨੇਕ ਢੋਂਗੀਆਂ, ਪਾਖੰਡੀਆਂ,

"ਮਨਹੁ ਕੁਸੁਧਾ ਕਾਲੀਆ ਬਾਹਰਿ ਚਿਟਵੀਆਹ' ਅਤੇ "ਜਿਨ@@ ਮਨਿ ਹੋਰੁ ਮੁਖਿ ਹੋਰੁ' ਤੇ ਮੁਖੌਟੇਧਾਰੀਆਂ ਨੇ 'ਵਾੜ' ਹੋਣ ਦਾ ਦੰਭ ਕਰਦਿਆਂ ਖੇਤ ਨੂੰ ਹੀ ਖਾਣਾ ਸ਼ੁਰੂ ਕਰ ਦਿੱਤਾ ਹੈ। ਮਾਇਆ ਦੇ ਪ੍ਰਲੋਭਕਾਂ, ਚੌਧਰਪੁਣੇ ਦੇ ਮੁਤਲਾਸ਼ੀਆਂ ਅਤੇ ਅਖੌਤੀ ਵੱਡਪਣਾਂ ਦੇ ਲੋੜਵੰਦਾਂ ਨੇ ਅੱਜ ਸੱਚ ਨੂੰ ਝੂਠ ਅਤੇ ਝੂਠ ਨੂੰ ਸੱਚ ਸਿੱਧ ਕਰਨ ਦੀ ਟਿੱਲ ਲਾ ਦਿੱਤੀ ਹੈ । ਸਿੱਖ ਵਿਰੋਧੀ ਤਾਕਤਾਂ ਇਨ੍ਹਾਂ ਦੀ ਪਿੱਠ ਪੂਰ ਰਹੀਆਂ ਹਨ ਅਤੇ ਇਨ੍ਹਾਂ ਨੂੰ ਮਾਲਾਮਾਲ ਕਰ ਰਹੀਆਂ ਹਨ ।

ਭਾਵੇਂ ਗੁਰਮਤਿ ਦਾ ਵਿਰੋਧ ਪੰਜ ਸਦੀਆਂ ਤੋਂ ਵੀ ਵਧ ਪੁਰਾਣਾ ਹੈ ਪਰ ਓਦੋਂ ਵਿਰੋਧੀ ਬਾਹਰਲੇ ਹਮਲਾਵਰ ਸਨ । ਫਿਰ ਅੰਦਰਲੇ ਈਰਖਾਲੂ ਪੈਦਾ ਹੋ ਗਏ, ਜਿਹੜੇ ਧਾੜਵੀਆਂ ਤੋਂ ਮਾਲ, ਜਗੀਰਾਂ ਹਥਿਆਂ ਕੇ ਆਪਣੀਆਂ ਕਾਲੀਆਂ ਕਰਤੂਤਾਂ ਵਿਚ ਮਸਰੂਫ਼ ਰਹੇ । ਪੰਚਮ ਪਿਤਾ ਦੀ ਬੇਜੋੜ ਸ਼ਹਾਦਤ, ਛੇਵੇਂ ਪਾਤਸ਼ਾਹ ਦੀਆ ਸ਼ਸਤਰਬੱਧ ਲੜਾਈਆਂ, ਨੌਵੇਂ ਪਾਤਸ਼ਾਹ ਦਾ ਬਲੀਦਾਨ ਤੇ ਦਸਵੇਂ ਪਾਤਸ਼ਾਹ ਦਾ ਸਰਬੰਸ ਵਾਰਨਾ ਕਿਸੇ ਤੋਂ ਗੁੱਝਾ-ਛੁੱਪਾ ਨਹੀਂ । ਗੁਰਮਤਿ ਦੇ ਪ੍ਰਸਾਰ ਅਤੇ ਸੱਚ ਦੀ ਜੈ-ਜੈ ਕਾਰ ਖ਼ਾਤਿਰ ਹੀ ਕਈ ਸਦੀਆਂ ਜੱਦੋ-ਜਹਿਦ ਹੋਈ ਪਰ ਅੱਜ ਆਪਾਂ ਕਿਥੇ ਖੜ੍ਹੇ ਹਾਂ ? ਚੰਦ ਦਮੜਿਆਂ ਪਿੱਛੇ ਆਪਣੀ ਜੀਵਨਦਾਤੀ ਬਾਣੀ ਤੋਂ ਮੁਨਕਿਰ ਹੋ ਕੇ ਦੂਜਿਆਂ ਨੂੰ ਇਨਕਾਰੀ ਹੋਣ ਲਈ ਪ੍ਰੇਰ ਰਹੇ ਹਾਂ । ਕਲਗੀਧਰ ਪਾਤਿਸ਼ਾਹ ਦੀਆਂ ਬਾਣੀਆਂ 'ਤੇ ਕਿੰਤੂ ਪ੍ਰੰਤੂ ਕਰਕੇ ਖ਼ੁਦ ਆਪਣਾ ਹੋਛਾਪਣ ਦਿਖਾ ਰਹੇ ਹਾਂ, ਦਸ਼ਮੇਸ਼ ਦੀਅ ਬਖ਼ਸ਼ਆਂ ਰਹਿਤਾਂ ਵਿਰੁੱਧ ਅਤੇ ਦ੍ਰਿੜਾਈਆਂ ਕੁਰਹਿਤਾਂ ਦੇ ਹੱਕ ਵਿੱਚ ਭੁਗਤ ਰਹੇ ਹਾਂ । ਕੰਵਾਰੀ ਮਾਂ ਮਰੀਅਮ ਦੀ ਕੁੱਖੋਂ ਜੰਮੇ ਹਜ਼ਰਤ ਈਸਾ ਮਸੀਹ ਦੇ ਪੈਰੋਕਾਰਾਂ ਨੇ ਕਦੇ ਆਪਾ ਵਿਰੋਧੀ ਜਾਂ ਆਪਣੇ ਧਰਮ ਦੇ ਮੋਢੀ ਵਿਰੁਧ ਪ੍ਰਚਾਰ ਨਹੀਂ ਕੀਤਾ । ਹਿੰਦੂ ਧਰਮ ਦੇ ਅਨੁਯਾਈ ਸੂਰਯ-ਪੁੱਤਰਾਂ ਤੇ ਪਵਣ-ਪੁੱਤਰਾਂ ਨੂੰ ਇੰਨ-ਬਿੰਨ ਪ੍ਰਵਾਣਦੇ ਆਪਣੇ ਧਰਮ ਪ੍ਰਤਿ ਕਿੰਨੇ ਨਿਸ਼ਟਾਵਾਨ ਹਨ ਤੇ ਇਕ ਅਸੀਂ ਹੀ ਸਿਰਫਿਰੇ ਤੇ ਮਨਮਤੀਏ 'ਸਿੱਖ' ਹਾਂ ਜਿਨ੍ਹਾਂ ਨੂੰ ਪ੍ਰਗਟ ਸੱਚਾਈ ਵਿੱਚ ਵੀ ਝੂਠ ਦਿਖਾਈ ਦਿੰਦਾ ਹੈ ।

ਗੁਰੂ ਪਾਤਸ਼ਾਹੀਆਂ ਨੇ 'ਧਨੁ ਲੇਖਾਰੀ ਨਾਨਕਾ ਜਿਨਿ ਨਾਮੁ ਲਿਖਾਇਆ ਸਚੁ'ਫ਼ਰਮਾਉਂਦਿਆਂ ਅਸਲ ਲਿਖਾਰੀ ਨੂੰ ਵੀ ਪਰਿਭਾਸ਼ਿਤ ਕਰ ਦਿੱਤਾ ਸੀ । ਇਸ ਰੌਸ਼ਨੀ ਵਿੱਚ ਅਸੀਂ 'ਲਿਖਾਰੀ' ਅਖਵਾਉਣ ਦੇ ਹੱਕਦਾਰ, ਤਾਂ ਬਣ ਸਕਦੇ ਹਾਂ ਜੇਕਰ ਸਾਡੇ ਅੰਦਰ ਗੁਰਬਾਣੀ ਅੰਦਰ ਪ੍ਰਗਟਾਇਆ ਸੱਚ ਸਮਝਣ ਅਤੇ ਸੱਚ ਬਿਆਨਣ ਦੀ ਸੋਝੀ ਹੋਵੇ ।

ਭਾਈ ਸਾਹਿਬ ਨੇ ਗੁਰਬਾਣੀ ਦੀਆਂ ਆਂਤਰਿਕ ਗਵਾਹੀਆਂ ਅਤੇ ਗੁਰੂ ਇਤਿਹਾਸ ਦੇ ਵਿਆਪਕ ਗਿਆਨ ਰਾਹੀਂ ਗੁਰਬਖ਼ਸ਼ ਸਿੰਘ ਕਾਲਾ ਅਫਗਾਨਾ ਦੀ 'ਕਾਲੀ ਲਿਖਤ' ਅਤੇ 'ਲੀਹੋਂ ਉਤਰੀ ਮਾਨਸਿਕਤਾ' ਦਾ ਬਹੁਤ ਹੀ ਬੇਬਾਕ,



ਸਪੱਸ਼ਟ ਅਤੇ ਦਲੇਰਾਨਾ ਪ੍ਰਗਟਾਵਾ ਕੀਤਾ ਹੈ ਤੇ ਠੋਕ ਵਜਾ ਕੇ ਸੱਚ ਨੂੰ ਸਾਹਮਣੇ ਲਿਆਂਦਾ ਹੈ । ਜਿਸ ਧੁਰ ਕੀ, ਇਲਾਹੀ ਅਤੇ ਖਸਮ ਕੀ ਬਾਣੀ ਖ਼ਤਮ ਕਰਨ, ਬਦਨਾਮ ਕਰਨ, ਮਲੀਆ ਮੇਟ ਕਰਨ, ਛੁਟਿਆਉਣ, ਨੀਵਾਂ ਦਿਖਾਉਣ ਜਾਂ ਫਿਰ ਨਿੰਦਣ ਲਈ ਜਹਾਂਗੀਰ ਤੋਂ ਲੈ ਕੇ ਹੁਣ ਤੱਕ ਬੜੇ ਹੀ ਯੋਜਨਾਬੱਧ, ਸਾਜਿਸ਼ਪੂਰਨ ਅਤੇ ਘਿਨਾਉਣੇ ਜਤਨ ਵੀ ਨਾਕਾਮਯਾਬ ਰਹੇ ਹੋਣ, ਮਸੰਦਾਂ, ਦੀਆਂ ਕੋਝੀਆਂ ਚਾਲਾਂ ਸਿਰੇ ਨਾ ਚੜ੍ਹ ਸਕੀਆਂ ਹੋਣ ਅਤੇ ਗੁਰੂ-ਦੋਖੀਆਂ ਦੇ ਮਨਸੂਬੇ ਅਧੂਰੇ ਰਹਿ ਗਏ ਹੋਣ, ਉਥੇ 'ਸੱਚ ਕੀ ਬਾਣੀ' ਨੂੰ ਤ੍ਰੈਕਾਲਦਰਸ਼ੀ ਅਤੇ ਸਰਵ ਸਾਂਝੀ ਹੋਣ ਤੋਂ ਕੋਈ ਵੀ ਰੋਕ ਨਹੀਂ ਸਕਦਾ । ਕਾਲਾ ਅਫਗਾਨਾ ਵਰਗੇ ਕਰੋੜਾਂ ਆਏ ਤੇ ਤੁਰਦੇ ਬਣੇ ਪਰ ਸੱਚ ਨੀਹਾਂ ਵਿੱਚ ਵੀ ਲਿਸ਼ਕਿਆ ਅਤੇ ਸੱਚ ਸਰਹੱਦਾਂ 'ਤੇ ਵੀ ਚਮਕਿਆ ।

ਸੱਚਮੁਚ ਹੀ ਭਾਈ ਕੰਵਰ ਅਜੀਤ ਸਿੰਘ ਵਰਗੇ ਗੁਰੂ ਪਿਆਰੇ ਗੁਰਸਿੱਖ ਵਿਰਲੇ ਹਨ ਜਿਹੜੇ ਆਪਣੇ ਹਰ ਸਵਾਸ ਨੂੰ ਗੁਰੂ ਦੇ ਲੇਖੇ ਲਾਉਂਦਿਆਂ ਦਿਨ-ਰਾਤ ਗੁਰਮਤਿ ਅਧਿਐਨ, ਗੁਰਮਤਿ ਲੇਖਨੀ ਅਤੇ ਗੁਰਮਤਿ ਪ੍ਰਚਾਰ ਵਿੱਚ ਰੁੱਝੇ ਹੋਏ ਹਨ। ਹਰ ਮਹੀਨੇ ਗੁਰਮਤਿ ਦੇ ਜਨ-ਸਰੋਕਾਰਾਂ 'ਤੇ ਟ੍ਰੈਕਟ ਲਿਖ ਕੇ ਸਕੂਲਾਂ, ਕਾਲਜਾਂ, ਗੁਰਦਵਾਰਿਆਂ ਅਤੇ ਹੋਰ ਜਨਤਕ ਥਾਵਾਂ 'ਤੇ ਭੇਟਾ ਰਹਿਤ ਵੰਡਣੇ ਕੋਈ ਮਾਮੂਲੀ ਸੇਵਾ ਨਹੀਂ । ਹਾਂ, ਉਨ੍ਹਾਂ ਤੇ ਗੁਰੂ-ਬਖਸ਼ਿਸ਼ ਜ਼ਰੂਰ ਕਹੀ ਜਾ ਸਕਦੀ ਹੈ ਤੇ ਹੁਣ ਕਾਲਾ ਅਫਗਾਨਾ ਦੀ ਗੁਰਮਤਿ ਵਿਰੋਧੀ ਤੇ ਚਿੱਕੜ ਉਛਾਲਣ ਵਾਲੀ ਲਿਖਤ ਦਾ ਗੰਭੀਰ ਨੋਟਿਸ ਲੈਂਦਿਆਂ ਬੜੀ ਸੰਜੀਦਗੀ, ਗਹਿਰਾਈ ਅਤੇ ਸਿਲਸਿਲੇਵਾਰ ਢੰਗ ਨਾਲ ਗੁਰਮਤਿ-ਆਧਾਰੀ ਜਵਾਬ ਦਿੱਤਾ ਹੈ । ਅਜਿਹੇ ਦਲੇਰਾਨਾ ਅਤੇ ਸੱਚ-ਅਧਾਰਿਤ ਕਦਮ ਚੁੱਕਣ ਲਈ ਜਿਥੇ ਦਾਸਰੀ ਭਾਈ ਸਹਿਬ ਨੂੰ ਸ਼ੁੱਭ ਕਾਮਨਾਵਾਂ ਭੇਟ ਕਰਦੀ ਹੈ ਉਥੇ ਉਨ੍ਹਾਂ ਦੀ ਤੰਦਰੁਸਤੀ ਅਤੇ ਲੰਮੀ ਉਮਰ ਦੀ ਕਾਮਨਾ ਵੀ ਕਰਦੀ ਹੈ ਤਾਂ ਜੋ ਸਿੱਖੀ ਦੇ ਭੇਸ ਵਿੱਚ ਹਮਲਾ ਕਰਨ ਵਾਲਿਆਂ ਨੂੰ ਅਗਾਂਹ ਤੋਂ ਵੀ ਭਾਜੜਾਂ ਪਾ ਸਕਣ । ਇੰਝ ਸੱਚ ਨੂੰ ਪ੍ਰਕਾਸ਼ਮਾਨ ਕਰਨ ਆਏ ਗੁਰੂ ਜੋਤਿ ਦੇ ਵਿਭਿੰਨ ਜਾਮਿਆਂ ਵਿੱਚ ਇਕੋ ਨੂਰ ਤੱਕਣ ਵਾਲੇ ਭਾਈ ਕੰਵਰ ਅਜੀਤ ਸਿੰਘ ਪ੍ਰਥਾਇ ਸਤਿਗੁਰੂ ਅਮਰਦਾਸ ਜੀ ਦਾ ਇਹ ਮਹਾਂਵਾਕ ਦੋਬਾਰਾ ਅੰਕਿਤ ਕਰਕੇ ਆਪ ਜੀ ਤੋਂ ਖ਼ਿਮਾ ਚਾਹੁੰਦੀ ਹਾਂ :

ਗਿਆਨੀ ਹੋਇ ਸੁ ਚੇਤੰਨੁ ਹੋਇ
ਅਗਿਆਨੀ ਅੰਧੁ ਕਮਾਇ ॥ (ਪੰਨਾ ਪਪ੯)

ਮਾਈ ਭਾਗੋ ਬ੍ਰਿਗੇਡ ਵਿੱਚ ਨਿਮਨ ਹਸਤਾਖ਼ਰੀ ਵੀ ਭਾਈ ਸਾਹਿਬ ਦੇ ਨਾਲ ਹੀ ਸੇਵਾ ਦੇ ਕੁੰਭ 'ਚ ਵਿਚਰਦੀ ਹੋਣ ਕਰਕੇ ਉਨ੍ਹਾਂ ਨੂੰ ਹੋਰ ਵੀ ਕਰੀਬ ਤੋਂ ਦੇਖਣ ਦੇ ਸਮਰੱਥ ਹੋ ਸਕੀ ਹੈ। ਸਭ ਲਈ ਗੁਰਮਤਿ ਧਾਰਨ ਕਰਨ ਦੀ ਅਸੀਸ ਲੋੜਦੀ - ਮਾਈ ਭਾਗੋ ਬ੍ਰਿਗੇਡ ।

# ਮੁੱਖ ਬੰਦ

ਸਿੱਖ ਕੌਮ ਵਿਚ ਤਿੰਨ ਤਰ੍ਹਾਂ ਦੇ ਲੇਖਕ ਵਿਚਰ ਰਹੇ ਹਨ : ਪਹਿਲੇ ਉਹ ਜੋ ਆਪਣੀ ਪੀ.ਐਚ.ਡੀ. ਦੀ ਡਿਗਰੀ ਲਈ ਹਰੇਕ ਤਰ੍ਹਾਂ ਦੇ ਤਰਕ-ਵਿਤਰਕ, ਝੂਠ ਅਤੇ ਕੋਰੇ ਝੂਠਾਂ ਦਾ ਸਹਾਰਾ ਲੈ ਕੇ ਆਪਣੀ ਨਵੀਨ ਕੁਚੇਸ਼ਟਾ ਨੂੰ ਨਵੀਨ ਖੋਜ ਦੇ ਰੂਪ ਵਿਚ ਪੇਸ਼ ਕਰਨ ਵਿਚ ਮਾਹਰ ਹਨ; ਦੂਸਰੇ ਉਹ ਜਿਹੜੇ ਅਕਲੋਂ ਖਾਲੀ ਅਤੇ ਅਸੁਰ ਬਿਰਤੀਆਂ ਦੇ ਮਾਲਕ ਲੇਖਕ ਜੋ ਕਿ ਪੈਸੇ ਤੇ ਝੂਠੀ ਸ਼ੋਹਰਤ ਦੀ ਖਾਤਰ ਆਪਣੇ ਜ਼ਮੀਰ ਨੂੰ ਗਿਰਵੀ ਰੱਖਣ ਵਿਚ ਵੀ ਸੰਕੋਚ ਨਹੀਂ ਕਰਦੇ, ਅਤੇ ਤੀਸਰੇ ਉਹ ਜਿਨ੍ਹਾਂ ਤੇ ਮਾਲਕ ਦੀ ਮੇਹਰ ਸਦਕਾ ਇਨ੍ਹਾਂ ਅਸੁਰ ਸੋਚਣੀ ਵਾਲੇ ਲੇਖਕਾਂ ਨੂੰ ਸਮਾਜ ਵਿਚ ਬੇਨਕਾਬ ਕਰਨ ਦੀ ਹਿੰਮਤ ਤੇ ਬੁੱਧੀ ਦੀ ਕੋਈ ਕਮੀ ਨਹੀਂ ਹੁੰਦੀ । ਕੰਵਰ ਅਜੀਤ ਸਿੰਘ ਦੀ ਪੁਸਤਕ 'ਸਭ ਦੁਸ਼ਟ ਝਖ ਮਾਰਾ' ਦੂਸਰੇ ਤੇ ਤੀਸਰੇ ਕਿਸਮ ਦੇ ਲੇਖਕਾਂ ਦੀ ਵਿਚਾਰਧਾਰਾ ਦਾ ਇਕ ਅਨੂਠਾ ਤੇ ਦਲੇਰ ਯਤਨ ਹੈ। ਕੰਵਰ ਅਜੀਤ ਸਿੰਘ ਗੁਰਬਖਸ਼ ਸਿੰਘ ਕਾਲਾ ਅਫਗਾਨਾ ਤੇ ਉਸ ਦੇ ਚੰਡੀਗੜ੍ਹ ਦੇ ਸਮਰਥਕਾਂ ਦੀਆਂ ਸਿੱਖ ਇਤਿਹਾਸ, ਸਿੱਖ ਫਲਸਫੇ, ਸਿੱਖ ਧਾਰਮਕ ਗ੍ਰੰਥਾਂ ਅਤੇ ਸਿੱਖਾਂ ਦੀਆਂ ਧਾਰਮਕ ਸ਼ਖਸੀਅਤਾਂ ਵਿਰੁੱਧ ਆਰੰਭੇ ਭੰਡੀ-ਪ੍ਰਚਾਰ ਨੂੰ ਠੱਲ ਪਾਉਣ ਵਿਚ ਪੂਰੀ ਤਰ੍ਹਾਂ ਕਾਮਯਾਬ ਹੋਏ ਹਨ । ਦਸੰਬਰ 2004 ਵਿਚ ਜਦੋਂ ਮੈਂ ਇਹ ਪੁਸਤਕ ਖਰੀਦੀ ਤਾਂ ਇਸ ਦਾ ਟਾਇਟਲ ਹੀ ਇਸ ਦੇ ਵਿਸ਼ੇ ਦੀ ਤਰਜਮਾਨੀ ਕਰ ਰਿਹਾ ਸੀ, ਅਤੇ ਜਦੋਂ ਮੈਂ ਇਹ ਪੁਸਤਕ ਪੜ੍ਹੀ ਤਾਂ ਮੇਰੇ ਲਈ ਵੀ ਇਹ ਇਕ ਖੋਜ ਦਾ ਪ੍ਰੇਰਨਾ ਸਰੋਤ ਸਾਬਤ ਹੋਈ। ਇਹ ਪਹਿਲੀ ਵਾਰ ਸੀ ਕਿ ਕੰਵਰ ਅਜੀਤ ਸਿੰਘ ਨੇ ਆਪਣੀ ਪੁਸਤਕ ਵਿਚ ਸਿਰਦਾਰ ਕਪੂਰ ਸਿੰਘ ਦਾ ੧੯੫੯ ਵਿਚ ਛਪਿਆ ਵਿਦਵਤਾ ਭਰਪੂਰ ਲੇਖ 'ਕਿਸਾ ਰਾਣੀ ਰੂਪ ਕੌਰ ਦਾ' ਇਸ ਪੁਸਤਕ ਵਿਚ ਛਾਪਿਆ, ਜੋ ਸ਼ਾਇਦ ਸ੍ਰ: ਗੁਰਤੇਜ ਸਿੰਘ, ਜੋ ਕਿ ਆਪਣੇ ਆਪ ਨੂੰ ਸਿਰਦਾਰ ਕਪੂਰ ਸਿੰਘ ਦੀ ਸੋਚਣੀ ਦਾ ਵਾਰਸ ਆਖਦੇ ਹਨ, ਪਰ ਪੱਖ ਉਹ ਗੁਰਬਖਸ਼ ਸਿੰਘ ਕਾਲਾ ਅਫਗਾਨਾ ਦਾ ਪੂਰਦੇ ਹਨ, ਲਈ ਨੀਂਦ ਵਿਚੋਂ ਜਾਗਣ ਲਈ ਇਕ ਹਲੂਣਾ ਸਾਬਤ ਹੋਵੇਗਾ । ਪਿਛਲੇ ੧੫ ਸਾਲਾਂ ਤੋਂ ਪੰਥ ਉਨ੍ਹਾਂ ਪੰਥ ਦੋਖੀਆਂ ਨੂੰ ਸਹਾਰ ਰਿਹਾ ਸੀ ਜੋ ਕਿ ਖਾਲਸੇ ਦੀ ਅਰਦਾਸ, ਖਾਲਸੇ ਦੀ ਰਹਿਤ, ਖਾਲਸੇ ਦੀਆਂ ਨਿਤਨੇਮ ਬਾਣੀਆਂ, ਖਾਲਸੇ ਦੇ ਅੰਮ੍ਰਿਤ ਸੰਚਾਰ ਅਤੇ ਖਾਲਸੇ ਦੀਆਂ ਸ਼ਹੀਦੀਆਂ ਵਿਰੁਧ ਜ਼ਹਿਰ ਓਗਲ ਕੇ ਆਪਣੇ ਆਪ ਨੂੰ ਪੰਥਕ ਅਖਬਾਰਾਂ ਦੇ ਸੰਪਾਦਕ ਦੇ ਤੌਰ ਤੇ ਵਿਚਰ ਰਹੇ ਸਨ। ਕੰਵਰ ਅਜੀਤ ਸਿੰਘ ਦੀ ਪੁਸਤਕ 'ਸਭ ਦੁਸਟ ਝਖ ਮਾਰਾ' ਇਹੋ ਜਿਹੇ ਹੀ ਗੁਰੂ ਨਿੰਦਕ ਗੁਰਬਖਸ਼ ਸਿੰਘ ਕਾਲਾ ਅਫਗਾਨਾ ਦੇ ਨਾਮ ਤੇ ਛਪੀਆਂ ਪੁਸਤਕਾਂ 'ਮਾਸੁ ਮਾਸੁ ਕਰਿ ਮੂਰਖੁ ਝਗੜੇ' ਅਤੇ 'ਬਿਪ੍ਰਨ ਕੀ ਰੀਤ ਤੋਂ ਸੱਚ ਦਾ ਮਾਰਗ' ਗੁਰਮਤ ਦੀ ਰੋਸ਼ਨੀ ਵਿਚ ਇਕ ਵਿਲੱਖਣ ਅਤੇ ਸ਼ਲਾਘਾਯੋਗ ਯੋਗਦਾਨ ਹੈ। ਇਸੇ ਸੰਦਰਭ ਵਿਚ ਸ੍ਰ: ਅਮਰਜੀਤ ਸਿੰਘ ਖੋਸਾ ਦੀ ਪੁਸਤਕ ਸ੍ਰੀ ਦਸਮ ਗ੍ਰੰਥ ਸਾਹਿਬ : ਦਸਮੇਸ਼ ਕ੍ਰਿਤ ਪ੍ਰਮਾਣਿਕਤਾ (੨੦੦੬), ਕਾਲਾ ਅਫਗਾਨਾ ਦੇ ਕਾਲੇ ਲੇਖ: ਕੁਝ ਪ੍ਰਤੀਕਰਮ (੨੦੦੩) ਅਤੇ



ਤਰਦੀਪ ਸਿੰਘ ਦੀ ਪੁਸਤਕ ਸਪੋਕਸਮੈਨ ਦਾ ਝੂਠੋ ਝੂਠ (੨੦੦੬) ਕਾਫੀ ਮਹੱਤਵਪੂਰਨ ਹਨ । ਗੁਰੂ ਨਾਨਕ ਸਾਹਿਬ ਦਾ ਆਸਾ ਦੀ ਵਾਰ ਵਿਚ ਫੁਰਮਾਨ ਹੈ: ਸਚੁ ਤਾਂ ਪਰੁ ਜਾਣੀਐ ਜਾ ਰਿਦੈ ਸਚਾ ਹੋਇ ॥ ਕੂੜ ਕੀ ਮਲੁ ਉਤਰੈ ਤਨੁ ਕਰੇ ਹਛਾ ਧੋਇ॥ ਸਾਡੇ ਗੁਰਬਖਸ਼ ਸਿੰਘ ਕਾਲਾ ਅਫਗਾਨਾ ਜੋ ਕਿ ਪੰਜਾਬੀ ਲਿਖਣ ਵਿਚ ਅਸਮਰੱਥ ਹਨ (ਪੁਸਤਕ ਪੰਨੇ ੨੧੦-੨੧੫), ਜੋ ਕਿ ਇਸ ਉਮਰ ਵਿਚ ਵੀ ਆਪਣੀ ਕਾਮੁਕ ਭਾਵਨਾਵਾਂ ਤੋਂ ਮੁਕਤ ਨਾ ਹੋ ਸਕਿਆ ਅਤੇ ਇਸੇ ਕਾਰਨ ਇਕ ਔਰਤ ਨਾਲ ਬਤਮੀਜ਼ੀ ਕਰਨ ਦੇ ਦੋਸ਼ ਵਿਚ ਬ੍ਰਿਟਸ਼ ਕੋਲੰਬੀਆ ਦੀ ਸੁਪਰੀਮ ਕੋਰਟ ਵਲੋਂ ਦੋਸ਼ੀ ਪਾਉਣ ਤੇ ੫੦੦੦ ਡਾਲਰ ਜੁਰਮਾਨੇ ਵਜੋਂ ਦੇ ਚੁੱਕਿਆ ਹੈ (ਪੁਸਤਕ ਪੰਨੇ ੯੫-੯੮) "ਸੱਚ ਦਾ ਮਾਰਗ" ਦੀ ਦੁਹਾਈ ਦੇ ਰਿਹਾ। ਉਹ ਇਨਸਾਨ ਜਿਸ ਦਾ ਆਪਣਾ ਜੀਵਨ ਇਕ ਵੀਰਾਨ ਰੇਗਿਸਤਾਨ ਦੀ ਤਰ੍ਹਾਂ ਹੈ ਜਿਸ ਵਿਚ ਕਮਾਈ ਹੈ ਤਾਂ ਰਿਸ਼ਵਤ ਦੀ, ਲਿਖਾਈ ਹੈ ਤਾਂ ਉਧਾਰੀ, ਪਰ ਉਹ ਉਨ੍ਹਾਂ ਗੁਰਮੁਖਾਂ ਨੂੰ ਨਿੰਦ ਰਿਹਾ ਹੈ ਜਿਨ੍ਹਾਂ ਨੇ ਆਪਣੀ ਸਾਰੀ ਜ਼ਿੰਦਗੀ ਨਾਮ ਅਭਿਆਸ ਦੀ ਕਾਮਈ ਅਤੇ ਗੁਰਮੱਤ ਦੇ ਫਲਸਫੇ ਨੂੰ ਉਜਾਗਰ ਕਰਨ ਵਿਚ ਸਮਰਪਤ ਕਰ ਦਿਤੀ। ਇਹੋ ਜਿਹੇ ਅਧਰਮੀ ਮਨੰਮਤੀਆਂ ਲਈ ਕਬੀਰ ਜੀ ਦਾ ਫੁਰਮਾਨ ਹੈ: "ਆਪਿ ਨਾ ਦੇਹਿ ਚੁਰੂ ਭਰਿ ਪਾਨੀ, ਤਿਹਿ ਨਿੰਦੇਹਿ ਜਿਹ ਗੰਗਾ ਆਨੀ" (ਆਦਿ ਗੁਰੂ ਗ੍ਰੰਥ, ਪੰ: ੩੩੨) ਕੰਵਰ ਅਜੀਤ ਸਿੰਘ ਨੇ ਆਪਣੀ ਪੁਸਤਕ ਵਿਚ ਕਾਲਾ ਅਫਗਾਨਾ ਵਲੋਂ ਸੰਤ ਗੁਰਬਚਨ ਸਿੰਘ ਭਿੰਡਰਾਵਾਲੇ, ਭਾਈ ਸਾਹਿਬ ਭਾਈ ਰਣਧੀਰ ਸਿੰਘ ਅਤੇ ਭਾਈ ਵੀਰ ਸਿੰਘ ਵਰਗੇ ਗੁਰਮੁਖਾਂ ਨੂੰ ਨਿੰਦਨ ਵਾਲੀ ਬਿਰਤੀ ਨੂੰ ਬਹੁਤ ਹੀ ਸੁਚੱਜੇ ਢੰਗ ਨਾਲ ਉਜਾਗਰ ਕੀਤਾ ਹੈ । ਗੁਰੂ ਅਰਜਨ ਦੇਵ ਜੀ ਦਾ ਸੁਖਮਨੀ ਸਾਹਿਬ ਵਿਚ ਫੁਰਮਾਨ ਹੈ : ਸੰਤ ਕੈ ਦੂਖਨਿ ਮਤਿ ਹੋਇ ਮਲੀਨ ॥ ਸੰਤ ਕੈ ਦੂਖਨਿ ਸੋਭਾ ਤੇ ਹੀਨ ॥ ਜੋ ਕਿ ਕਾਲਾ ਅਫਗਾਨਾ ਦੀ ਪੰਥ ਵਿਚ ਦੁਰਗਤੀ ਦੀ ਪੂਰੀ ਤਰ੍ਹਾਂ ਤਰਜਮਾਨੀ ਕਰਦਾ ਹੈ। ਸਿੱਖ ਪੰਥ ਦੀ ਇਹ ਪਰੰਪਰਾ ਰਹੀ ਹੈ ਕਿ ਗੁਰੂ ਨਿੰਦਕ ਤੇ ਗੁਰੂ ਘਰ ਦੇ ਵਿਰੋਧੀ ਨੂੰ ਨਾ ਤਾਂ ਗੁਰੂਆਂ ਨੇ ਬਖਸ਼ਿਆ ਹੈ ਅਤੇ ਨਾ ਹੀ ਪੰਥ ਨੇ ਅਤੇ ਇਸੇ ਪਰੰਪਰਾ ਦੇ ਤਹਿਤ ਸ੍ਰੀ ਅਕਾਲ ਤਖਤ ਸਾਹਿਬ ਦੀ ਧਰਮ ਉਪਦੇਸ਼ਕ ਕੌਂਸਲ ਨੇ ਸ੍ਰੀ ਅਕਾਲ ਤਖਤ ਸਾਹਿਬ ਤੋਂ ੧੦ ਜੁਲਾਈ ੨੦੦੩ ਨੂੰ ਹੁਕਮਨਾਮਾ ਜਾਰੀ ਕਰਦੇ ਪੰਥ ਵਿਚੋਂ ਖਾਰਜ ਕਰ ਦਿੱਤਾ ।

ਕੰਵਰ ਅਜੀਤ ਸਿੰਘ ਵਧਾਈ ਦੇ ਪਾਤਰ ਹਨ ਕਿ ਉਨ੍ਹਾਂ ਨੇ ਇਹ ਅਹਿਮ ਪੰਥਕ ਮਸਲੇ ਨੂੰ ਆਪਣੀ ਕਿਤਾਬ ਦਾ ਵਿਸ਼ਾ ਬਣਾ ਕੇ ਇਕ ਅਜਿਹਾ ਦਸਤਾਵੇਜ ਤਿਆਰ ਕੀਤਾ ਜੋ ਕਿ ਪੰਥਕ ਸੋਚ ਨੂੰ ਪੰਥਕ ਮਰਿਯਾਦਾ ਅਨੁਸਾਰ ਉਜਾਗਰ ਕਰਨ ਵਿਚ ਪੂਰੀ ਤਰ੍ਹਾਂ ਸਫਲ ਹੋਇਆ ਹੈ ।

ਅਨੁਰਾਗ ਸਿੰਘ (ਪ੍ਰੋ:)
੩੨ ਜਨਤਾ ਇਨਕਲੇਵ,
ਦੁਗਰੀ, ਧਾਂਦਰਾ ਰੋਡ,
ਲੁਧਿਆਣਾ ।

# ਕਾਲੇ ਅਫਗਾਨੇ ਬਾਰੇ ਸਹੀ ਤੱਥ

ਸੰਨ ੧੯੯੫ ਦੀ ਵਿਸਾਖੀ 'ਤੇ ਤਖਤ ਸ੍ਰੀ ਦਮਦਮਾ ਸਾਹਿਬ ਤੋਂ ਗੁਰਬਖਸ਼ ਸਿੰਘ ਕਾਲੇ ਅਫਗਾਨੇ ਦੀ 'ਲਿਖੀ ਬਿਪ੍ਰਨ ਕੀ ਰੀਤ ਤੋਂ ਸੱਚ ਦਾ ਮਾਰਗ' ਕਿਤਾਬ ਖਰੀਦ ਕੇ ਅਜੇ ਮੈਂ ਘਰ ਪਹੁੰਚਿਆ ਹੀ ਸੀ ਕਿ ਮੇਰਾ ਇਕ ਆਈ.ਪੀ.ਐਸ. ਦੋਸਤ ਅਫ਼ਸਰ ਮੇਰੇ ਪਾਸ ਕਿਸੇ ਕੰਮ ਆਇਆ। ਟੇਬਲ 'ਤੇ ਪਈ ਇਸ ਕਿਤਾਬ ਨੂੰ ਵੇਖ ਕੇ ਵਰਕੇ ਫਰੋਲੇ ਤੇ ਕਾਲੇ ਅਫਗਾਨੇ ਦੀ ਤਸਵੀਰ ਵੇਖ ਕੇ ਕਹਿਣ ਲੱਗਾ, 'ਡਾ. ਸਾਹਿਬ ਮੈਂ ਨਹੀਂ ਜਾਣਦਾ ਕਿ ਇਸ ਕਿਤਾਬ ਵਿੱਚ ਕੀ ਲਿਖਿਆ ਹੈ ਪਰ ਮੈਂ ਇਸ ਬੰਦੇ ਬਾਰੇ ਬਹੁਤ ਚੰਗੀ ਤਰ੍ਹਾਂ ਜਾਣਦਾ ਹਾਂ। ਇਹ ਸਿੱਖੀ ਦੇ ਪੱਖ ਦੀ ਕੋਈ ਗੱਲ ਨਹੀਂ ਲਿਖ ਸਕਦਾ। ਹੋ ਸਕਦਾ ਹੈ ਕਿ ਨਾਗਪੁਰ ਦੇ ਥਿੰਕ ਟੈਂਕ ਨੇ ਕੁਝ ਲਿਖਿਆ ਹੋਵੇ ਤੇ ਇਸ ਦਾ ਨਾਮ ਵਰਤ ਲਿਆ ਹੋਵੇ, ਨਾਗਪੁਰ ਦੇ ਥਿੰਕ ਟੈਂਕ ਬਾਰੇ ਸੰਗਤ ਸਿੰਘ ਨੇ ਵੀ ਆਪਣੀ ਕਿਤਾਬ ਵਿੱਚ ਵਰਨਣ ਕੀਤਾ ਹੈ। ਇਸ ਅਫਸਰ ਨੇ ਮੈਨੂੰ ਦੱਸਿਆ ਕਿ ਕਿਸ ਢੰਗ ਨਾਲ ਗੁਰਬਖਸ਼ ਸਿੰਘ ਨੂੰ ਦਰਬਾਰ ਸਾਹਿਬ ਕੰਪਲੈਕਸ ਵਿੱਚ ਸੀ.ਆਈ.ਡੀ. ਕਰਨ ਵਾਸਤੇ ਸੈਂਟਰ ਗੌਰਮਿੰਟ ਨੇ ਐਸ.ਪੀ.ਓ. ਲਾਇਆ ਸੀ ਤੇ ਜਦੋਂ ਸੰਤ ਜਰਨੈਲ ਸਿੰਘ ਭਿੰਡਰਾਂ ਵਾਲੇ ਨੂੰ ਪਤਾ ਲੱਗਾ ਤਾਂ ਆਪਣਾ ਬੋਰੀਆਂ ਬਿਸਤਰਾ ਉਥੇ ਛੱਡ ਕੇ ਇਹ ਉਥੋਂ ਕਿਵੇਂ ਭੱਜਿਆ ਸੀ।

ਅਗਰ ਤੁਸੀਂ ਕਾਲੇ ਅਫਗਾਨੇ ਦੀਆਂ ਕਿਤਾਬਾਂ ਗ਼ੌਰ ਨਾਲ ਪੜ੍ਹੋ ਤਾਂ ਇਸ ਦੀ ਸਿੱਖ ਧਰਮ ਪ੍ਰਤੀ ਨਮਕ ਹਰਾਮੀ ਆਪਣੇ ਆਪ ਸਾਹਮਣੇ ਆ ਜਾਂਦੀ ਹੈ। ਪੰਥ ਵਿੱਚ ਆ ਰਹੀਆਂ ਗਿਰਾਵਟਾਂ ਨੂੰ ਇਹ ਸਿੱਖ ਰਾਜ ਦੀ ਲਹਿਰ ਨੂੰ ਹੀ ਜ਼ਿੰਮੇਵਾਰ ਮੰਨਦਾ ਹੈ। ਕਿਤੇ ਵੀ ਸੈਂਟਰ ਗੌਰਮਿੰਟ ਨੂੰ ਜਾਂ ਇੰਦਰਾਂ ਗਾਂਧੀ ਨੂੰ ਜ਼ਿੰਮੇਵਾਰੀ ਨਹੀਂ ਠਹਿਰਾਉਂਦਾ। ਇਹ ਕਹਿੰਦਾ ਹੇ ਕਿ ਪਹਿਲਾਂ ਆਪਣਾ ਆਪ ਤਾਂ ਸਵਾਰੋ, ਚੱਲੇ ਨੇ ਖਾਲਿਸਤਾਨ ਬਣਾਉਣ। ਸਿੱਖਾਂ ਨੂੰ ਆਚਰਣ ਸੁਧਾਰਨ ਦਾ ਬਹੁਤ ਉਪਦੇਸ਼ ਦਿੰਦਾ ਹੈ, ਜਦ ਕਿ ਜਨਾਬ ਰਿਸ਼ਵਤਖੋਰੀ, ਚੋਰੀ ਅਤੇ ਬਲਾਤਕਾਰ ਵਰਗੇ ਕੇਸਾਂ ਵਿੱਚ ਆਪਣਾ ਮੂੰਹ ਕਾਲਾ ਕਰਵਾ ਚੁੱਕਾ ਹੈ।

ਆਪਣੀਆਂ ਲਿਖਤਾਂ ਵਿੱਚ ਇਸ ਨੇ ਧਰਮ ਨੂੰ ਨਿਰਾ ਭਰਮ ਹੀ ਸਾਬਤ ਕੀਤਾ ਹੈ। ਜਿੰਨ੍ਹਾਂ ਦਾ ਧਾਰਮਿਕ ਅਕੀਦਾ ਕੰਮਜ਼ੋਰ ਹੈ ਉਹ ਇਸ ਦੀਆਂ ਲਿਖਤਾਂ ਤੋਂ ਬਹੁਤ ਜਲਦੀ ਕਾਇਲ ਹੋ ਜਾਂਦੇ ਹਨ। ਇਹ ਸ਼ੁਰੂ ਵਿੱਚ ਸ਼ਰਧਾ ਦਾ ਡੌਰੂ ਵਜਾ ਕੇ ਫਿਰ ਰੇਗਿਸਥਾਨ ਵਿੱਚ ਲੈ ਵੜਦਾ ਹੈ। ਇਹ ਸਿੱਖ, ਸਿੱਖੀ, ਸਿੱਖੀ ਪਰੰਪਰਾਵਾਂ, ਅੰਮ੍ਰਿਤ, ਪੰਜ ਪਿਆਰੇ, ਨਿਤਨੇਮ ਦੀਆਂ ਬਾਣੀਆਂ, ਨਾਮ ਜਪਣਾ, ਇਸ਼ਨਾਨ ਆਦਿ



ਹਰ ਗੱਲ ਦਾ ਮੌਜੂ ਉਡਾਉਂਦਾ ਹੈ, ਜਦ ਕਿ ਲੋਕਾਂ ਨੂੰ ਬੇਵਕੂਫ ਬਣਾਉਣ ਵਾਸਤੇ ਆਪ ਗਾਤਰੇ-ਕਿਰਪਾਨ ਉਪੱਰ ਦੀ ਪਾ ਕੇ ਫੋਟੋ ਖਿਚਵਾ ਕੇ ਆਪਣੀ ਕਿਤਾਬ ਵਿੱਚ ਛਪਾਉਂਦਾ ਹੈ। ਜਿਨ੍ਹਾਂ ਸੰਸਥਾਵਾਂ ਨੇ ਸਿੱਖੀ ਦਾ ਵਧ ਚੜ੍ਹ ਕੇ ਪ੍ਰਚਾਰ ਕੀਤਾ, ਜਿਵੇਂ ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ, ਅਖੰਡ ਕੀਰਤਨੀ ਜਥਾ ਅਤੇ ਸੰਤ ਗਿਆਨੀ ਗੁਰਚਰਨ ਸਿੰਘ ਜੀ ਖਾਲਸਾ ਭਿੰਡਰਾਂ ਵਾਲੇ, ਦਮਦਮੀ ਟਕਸਾਲ ਆਦਿ ਨੂੰ ਭੰਡਣ ਦਾ ਇਸ ਨੇ ਆਪਣੀਆਂ ਲਿਖਤਾਂ ਵਿੱਚ ਮੁੱਖ ਨਿਸ਼ਾਨਾ ਬਣਾਇਆ ਹੈ। ਗੁਰਬਖਸ਼ ਸਿੰਘ ਕਾਲਾ ਅਫਗਾਨਾ, ਬਿਆਸ ਥਾਣੇ ਵਿੱਚ ਐਸ.ਐਚ.ਓ ਰਿਹਾ ਹੈ। ਇਸ ਨੂੰ ਡੇਰਾ ਬਿਆਸ, ਨਰਕਧਾਰੀ, ਨਾਮਧਾਰੀ ਅਤੇ ਹੋਰ ਅਨੇਕਾਂ ਪਖੰਡੀ ਗੁਰੂ-ਸੰਤ ਜੋ ਤੁਰੇ ਫਿਰਦੇ ਹਨ ਉਨ੍ਹਾਂ ਦੀ ਕੋਈ ਵੀ ਕਰਤੂਤ ਇਸ ਨੂੰ ਨਜ਼ਰ ਨਹੀਂ ਆਈ ਸੰਤ ਜਰਨੈਲ ਸਿੰਘ ਜੀ ਭਿੰਡਰਾਂ ਵਾਲੇ ਨੂੰ, ਸਮੁੱਚੀ ਕੌਮ ਸਦੀ ਦਾ ਮਹਾਨ ਸਿੱਖ ਮੰਨਦੀ ਹੈ ਪਰ ਇਸ ਨੂੰ ਉਹ ਠੱਗ ਨਜ਼ਰ ਆਉਂਦਾ ਹੈ। ਇਸ ਨੇ ਤਾਂ ਭਾਈ ਗੁਰਦਾਸ ਜੀ, ਬਾਬਾ ਬੁੱਢਾ ਜੀ, ਭਾਈ ਮਨੀ ਸਿੰਘ ਜੀ, ਭਾਈ ਵੀਰ ਸਿੰਘ ਜੀ, ਨਵਾਬ ਕਪੂਰ ਸਿੰਘ ਆਦਿ ਨੂੰ ਵੀ ਨਹੀਂ ਬਖਸ਼ਿਆ।

ਇਸ ਨੇ ਕਈ ਥਾਵਾਂ 'ਤੇ ਇਹ ਢਿੰਡੋਰਾ ਵੀ ਪਿਟਿਆ ਹੈ ਕਿ ਮੇਰੀਆਂ ਚਿੱਠੀਆਂ ਦਾ ਜਵਾਬ ਕਿਸੇ ਨੇ ਨਹੀਂ ਦਿੱਤਾ (ਕੁੱਤਾ-ਭੌਂਕਣੀ ਦਾ ਕੀ ਜਵਾਬ ਹੋਵੇ?) ਪਰ ਫਿਰ ਵੀ ਦਾਸ ਨੇ, ਪ੍ਰਿੰਸੀਪਲ ਲਾਭ ਸਿੰਘ ਗੁਰਮਤਿ ਮਿਸ਼ਨਰੀ ਕਾਲਜ ਦਮਦਮਾ ਸਾਹਿਬ, ਪ੍ਰਿੰਸੀਪਲ ਅਮਰਜੀਤ ਸਿੰਘ ਦਮਦਮਾ ਸਾਹਿਬ, ਡਾ. ਜੋਧ ਸਿੰਘ, ਸ. ਬਲਜੀਤ ਸਿੰਘ ਖਾਲਸਾ ਅਤੇ ਸ. ਕੰਵਰ ਅਜੀਤ ਸਿੰਘ ਪਟਿਆਲੇ ਵਾਲਿਆਂ ਨੇ ਇਸ ਦੀਆਂ ਚਿੱਠੀਆਂ ਦੇ ਜਵਾਬ ਲਿਖੇ ਅਤੇ ਇਸਨੂੰ ਚੈਲਿੰਜ ਕੀਤਾ ਕਿ ਉਹ ਇਸ ਦੇ ਜਵਾਬ ਦੇਵੇ। ਚੰਡੀਗੜ੍ਹ ਅਤੇ ਮੁਹਾਲੀ ਵਾਲੇ ਇਸ ਦੇ ਏਜੰਟਾਂ ਗੁਰਤੇਜ ਸਿੰਘ ਅਤੇ ਜੋਗਿੰਦਰ ਸਿੰਘ ਨੂੰ ਵੀ ਚਿੱਠੀਆਂ ਲਿਖੀਆਂ ਕਿ ਤੁਸੀਂ ਜਵਾਬ ਦੇਵੋ ਪਰ ਅੱਜ ਤੱਕ ਕਿਸੇ ਨੇ ਜਵਾਬ ਨਹੀਂ ਦਿੱਤਾ।

ਮੈਂ ਇਸ ਦੀਆਂ ਲਿਖਤਾਂ ਦਾ ਨੋਟਿਸ ੧੯੯੫ ਤੋਂ 'ਖੰਡੇਧਾਰ' ਅਤੇ 'ਅੱਜ ਦੀ ਅਵਾਜ਼' ਵਰਗੇ ਮੈਗਜ਼ੀਨਾਂ ਵਿੱਚ ਲੇਖਾਂ ਰਾਹੀਂ ਲੈਂਦਾ ਰਿਹਾ ਹਾਂ। ਪਰ ਇਸ ਦੀਆਂ ਲਿਖਤਾਂ ਦਾ ਜਵਾਬ ਜਿਨਾਂ ਵਧੀਆ ਸ. ਕੰਵਰ ਅਜੀਤ ਸਿੰਘ ਹੋਰਾਂ ਨੇ ਦਿੱਤਾ ਹੈ ਕੋਈ ਵਿਰਲਾ ਹੀ ਦੇ ਸਕਦਾ ਹੈ। ਸ. ਕੰਵਰ ਅਜੀਤ ਸਿੰਘ ਜੀ ਪਟਿਆਲਾ ਨਿਵਾਸੀ ਰੇਲਵੇ ਦੀ ਨੌਕਰੀ ਦੀ ਰਿਟਾਇਰਮੈਂਟ ਪਿੱਛੋਂ ਸਿੱਖੀ ਦੇ ਪ੍ਰਚਾਰ ਵੱਲ ਲੱਗੇ ਹੋਏ ਹਨ। ਆਪ ਜੀ ਛੋਟੇ-ਛੋਟੇ ਟ੍ਰੈਕਟ ਛਾਪ ਕੇ ਲੋਕਾਂ ਵਿੱਚ ਫ੍ਰੀ ਵੰਡਦੇ ਹਨ। ਇਸ ਹੱਥਲੀ ਪੁਸਤਕ ਵਿੱਚ ਕਾਲਾ ਅਫਗਾਨਾ ਦੀਆਂ ਲਿਖਤਾਂ ਦਾ ਜੋ ਜਵਾਬ ਦਿੱਤਾ ਹੈ, ਇਹ ਪੁਸਤਕ, ਆਉਣ ਵਾਲੇ ਸਮੇਂ ਵਿੱਚ ਇਕ ਇਤਿਹਾਸਕ ਦਸਤਾਵੇਜ਼ ਅਤੇ

ਮੀਲ-ਪੱਥਰ ਸਾਬਤ ਹੋਵੇਗੀ। ਸ. ਕੰਵਰ ਅਜੀਤ ਸਿੰਘ ਜੀ ਨੂੰ ਮੈਂ ਨੇੜੇ ਹੋ ਕੇ ਤੱਕਿਆ। ਆਪ ਜੀ ਦੇ ਹਿਰਦੇ ਵਿੱਚ ਸਿੱਖੀ ਪ੍ਰਚਾਰ ਲਈ ਕੁਝ ਕਰ ਗੁਜ਼ਰਨ ਦੀ ਚਾਹ ਹੈ। ਆਪ ਜੀ ਨੇ ਸਿੱਖ ਧਰਮ ਬਾਰੇ ਬਾ-ਦਲੀਲ ਬਹੁਤ ਕੁਝ ਲਿਖ ਰੱਖਿਆ ਹੈ, ਪਰ ਸਾਧਨਾਂ ਦੀ ਕਮੀ ਹੋਣ ਕਰਕੇ ਛਪਵਾਉਣ ਤੋਂ ਅਸਮਰੱਥ ਹਨ। ਹਥਲੀ ਕਿਤਾਬ ਪੜ੍ਹ ਕੇ ਆਪ ਜੀ ਨੂੰ ਇਨ੍ਹਾਂ ਦੀ ਵਿਦਵਿਤਾ ਬਾਰੇ ਕੋਈ ਭੁਲੇਖਾ ਨਹੀਂ ਰਹਿੰਦਾ। ਆਪ ਜੀ ਪਾਸ ਬੇਨਤੀ ਹੈ ਕਿ ਅਗਰ ਆਪ ਜੀ ਨੂੰ ਇਹ ਪੁਸਤਕ ਅੱਛੀ ਲਗੇ, ਤਾਂ ਸ਼ਲਾਘਾ ਦੇ ਚਾਰ ਲਫ਼ਜ਼ ਲਿਖਣ ਦੀ ਘੌਲ ਨਾ ਕਰਨੀ ਤਾ ਕਿ ਇਨ੍ਹਾਂ ਦਾ ਹੌਂਸਲਾ ਵਧੇ ਅਤੇ ਅੱਗੇ ਨੂੰ ਪੰਥ ਦੋਖੀਆਂ ਦੀਆਂ ਲਿਖਤਾਂ ਦਾ ਜਵਾਬ ਦੇ ਸਕਣ।

ਦਾਸ,
ਡਾ. ਅਨੋਖ ਸਿੰਘ
ਚੀਨੀ ਹਸਪਤਾਲ, ਬੀਬੀ ਵਾਲਾ ਰੋਡ,
ਗਲੀ ਨੰ. ੪, ਬਠਿੰਡਾ।
ਫੋਨ ਨੰ. ੦੧੬੪-੨੨੪੦੯੭੪



## ਦੋ ਸ਼ਬਦ

ਭਗਤਾ ਤੈ ਸੈਸਾਰੀਆ, ਜੋੜੁ ਕਦੇ ਨ ਆਇਆ ॥
ਕਰਤਾ ਆਪਿ ਅਭੁਲੁ ਹੈ ਨ ਭੁਲੈ ਕਿਸੈ ਦਾ ਭੁਲਾਇਆ ॥
ਭਗਤ ਆਪੇ ਮੇਲਿਅਨੁ, ਜਿਨੀ ਸਚੋ ਸਚੁ ਕਮਾਇਆ ॥
ਸੈਸਾਰੀ ਆਪਿ ਖੁਆਇਅਨੁ ਜਿਨੀ ਕੂੜੁ ਬੋਲਿ ਬੋਲਿ ਬਿਖੁ ਖਾਇਆ।

(ਪੰਨਾ ੧੪੫)

ਗੁਰਬਾਣੀ ਦੇ ਉਪਰੋਕਤ ਫੁਰਮਾਨ ਅਨੁਸਾਰ ਪਰਮੇਸ਼ਰ ਦੇ ਪਿਆਰ ਵਾਲੇ ਗੁਰਮੁਖ ਅਤੇ ਮਾਇਆ ਦੇ ਪਿਆਰ ਵਾਲੇ ਸੰਸਾਰੀ ਦੋਨੋਂ ਹੀ ਪਰਮੇਸ਼ਰ ਦੀ ਕ੍ਰਿਤ ਹਨ ਪਰ ਦੋਨਾਂ ਦਾ ਸੁਭਾਅ ਅਤੇ ਕਰਮ ਵੱਖਰੇ-ਵੱਖਰੇ ਹਨ। ਇਸ ਲਈ, ਇਨ੍ਹਾਂ ਦੀ ਆਪਸ ਵਿੱਚ ਨ ਕਦੇ ਸੁਰ ਮਿਲੀ ਹੈ ਤੇ ਨਾ ਹੀ ਕਦੇ ਮਿਲੇਗੀ।

ਆਦਿ ਕਾਲ ਤੋਂ ਨਾਮ ਧਨ ਦੇ ਖਜ਼ਾਨੇ ਦੇ ਮਾਲਕ ਗੁਰੂ ਸਾਹਿਬਾਨ ਅਤੇ ਕੂੜੇ ਧਨ ਦੇ ਮਾਲਕ ਦੁਨਿਆਵੀ ਬਾਦਸ਼ਾਹ ਅਤੇ ਉਨ੍ਹਾਂ ਦੇ ਚਾਪਲੂਸਾਂ ਦੀ ਆਪਸ ਵਿੱਚ ਖੜਕਦੀ ਆਈ ਹੈ। ਗਹਿਰ ਗੰਭੀਰ ਅਤੇ ਉਦਾਰਵਾਦੀ ਪਰਮੇਸ਼ਰ ਦੇ ਪਿਆਰਿਆਂ ਦੀ ਇਕਸਾਰਤਾ ਵਾਲੀ ਨਜ਼ਰ ਦੀ ਬਿਰਤੀ ਵਿੱਚ, ਪ੍ਰੇਮ, ਗਿਆਨ ਅਤੇ ਤਿਆਗ ਪ੍ਰਧਾਨ ਹੈ। ਦੂਸਰੇ ਪਾਸੇ ਸੰਸਾਰੀਆਂ ਦੀ ਬਿਰਤੀ ਵਿੱਚ ਈਰਖਾ, ਲਾਲਚ ਅਤੇ ਲੈਣ ਦੀ ਬ੍ਰਿਤੀ ਭਾਰੂ ਹੈ। ਇਹ ਗੱਲਾਂ ਜਦ ਸੀਮਾਂ ਪਾਰ ਕਰ ਜਾਂਦੀਆਂ ਹਨ ਤਾਂ ਬੁੱਧੀ ਫਿਰ ਜਾਂਦੀ ਹੈ। ਬਿਬੇਕ ਵਾਲੀ ਦ੍ਰਿਸ਼ਟੀ ਖ਼ਤਮ ਹੋ ਜਾਂਦੀ ਹੈ ਅਤੇ ਪਾਗਲਪੁਣਾ ਭਾਰੂ ਹੋ ਜਾਂਦਾ ਹੈ। ਇਸ ਬਾਰੇ ਗੁਰਬਾਣੀ ਵਿੱਚ ਦਰਜ ਹੈ :

ਮਾਇਆਧਾਰੀ ਅਤਿ ਅੰਨਾ ਬੋਲਾ ॥
ਸਬਦੁ ਨ ਸੁਣਈ ਬਹੁ ਰੋਲ ਘਚੋਲਾ ॥

(ਪੰਨਾ ੩੧੩)

ਅਜੇਹਾ ਬੰਦਾ ਸੁਭਾਵਕ ਹੀ, ਅਗਿਆਨਤਾ-ਵੱਸ ਆਪਣੇ ਆਪ ਨੂੰ ਸਭ ਤੋਂ ਅਕਲਮੰਦ ਅਤੇ ਬੁੱਧੀਮਾਨ ਸਮਝਦਾ ਹੋਇਆ ਗੁਣਵਾਨ ਬੰਦਿਆਂ ਨੂੰ ਮੂਰਖ ਅਤੇ ਪਾਗਲ ਆਖਦਾ ਹੈ।

ਮਾਇਆਵਈ ਰੰਗ ਵਿੱਚ ਰੰਗੇ ਬੰਦਿਆਂ ਨੇ ਗੁਰੂ ਨਾਨਕ ਸੱਚੇ ਪਾਤਸ਼ਾਹ ਨੂੰ ਭੂਤਨਾ, ਬੇਤਾਲਾ ਕਹਿਆ, ਪੰਚਮ ਪਿਤਾ ਨੂੰ ਝੂਠ ਦੀ ਦੁਕਾਨ ਦਾ ਮਾਲਕ ਕਹਿ ਕੇ ਤੱਤੀ ਤਵੀ 'ਤੇ ਬਿਠਾਇਆ, ਗੁਰੂ ਤੇਗ਼ ਬਹਾਦਰ ਸਾਹਿਬ ਮਹਾਰਾਜ ਨੂੰ ਸਰੇ-ਬਾਜ਼ਾਰ ਕਤਲ ਕੀਤਾ, ਛੋਟੇ ਸਾਹਿਬਜ਼ਾਦਿਆਂ ਨੂੰ ਦੀਵਾਰ ਵਿੱਚ ਚਿਣਵਾਇਆ।

ਦਸਮੇਸ਼ ਪਿਤਾ ਦੇ ਜੋਤੀ ਜੋਤਿ ਸਮਾਉਣ ਪਿੱਛੋਂ, ਗੁਰੂ ਕੇ ਨਾਦੀ ਪੁੱਤਰ ਖਾਲਸੇ ਦਾ ਅਠਾਰ੍ਹਵੀਂ ਸਦੀ ਦਾ ਸੰਘਰਸ਼, ਜਿਸ ਵਿੱਚ ਸਿੰਘਾਂ ਨੂੰ ਚਰਖੜੀਆਂ ਤੇ ਚੜ੍ਹਨਾ ਪਿਆ, ਖੋਪਰੀਆਂ ਲੁਹਾਉਣੀਆਂ ਪਈਆਂ, ਬੰਦ-ਬੰਦ ਕਟਵਾਣੇ ਪਏ, ਨਸਲਕੁਸ਼ੀ ਵਾਲੇ ਘੱਲੂਘਾਰੇ ਸਹਿਣੇ ਪਏ, ਉਸ ਪਿੱਛੇ ਵੀ ਮੂਲ ਰੂਪ ਵਿੱਚ ਮਾਇਆਧਾਰੀ ਹਕੂਮਤ ਦੇ ਨਸ਼ੇ ਵਿੱਚ ਮਖ਼ਮੂਰ ਹਾਕਮਾਂ, ਉਨ੍ਹਾਂ ਦੇ ਬੇਈਮਾਨ ਚਾਪਲੂਸਾਂ ਦੀ ਅਤੇ ਪਰਮੇਸ਼ਰ ਦੇ ਪਿਆਰ ਵਿੱਚ ਰੱਤੇ ਹੋਏ ਸਭ ਦੀ ਖੈਰ ਮੰਗਣ ਵਾਲੇ,ਸਰਲ ਸੁਭਾਉ ਵਾਲਿਆਂ ਦੀ ਵੀਚਾਰਧਾਰਾ ਦਾ ਟਕਰਾਉ ਹੀ ਸੀ ।

ਸਮੇਂ ਦੇ ਬਦਲਣ ਨਾਲ ਇਸ ਟਕਰਾਉ ਨੇ ਵੀ ਹੁਣ ਆਪਣਾ ਸਰੂਪ ਬਦਲ ਲਿਆ ਹੈ। ਅਠਾਰ੍ਹਵੀਂ ਸਦੀ ਦਾ ਮਾਇਆ ਦਾ ਪੁਜਾਰੀ ਸ਼ਾਸ਼ਕ ਵਰਗ ਡਾਕੂ ਬਿਰਤੀ ਵਾਲਾ ਸੀ ਅਤੇ ਹੁਣ ਦਾ ਚੋਰ ਬਿਰਤੀ ਵਾਲਾ ਹੈ । ਡਾਕੂ ਜੋ ਕਰਦਾ ਹੈ ਉਹ ਚਿੱਟੇ ਚਾਨਣੇ ਕਰਦਾ ਹੈ ਜਿਸ ਨੂੰ ਸਾਰਾ ਜਗਤ ਦੇਖਦਾ ਹੈ ਅਤੇ ਡਾਕੂ ਗੱਜ-ਵੱਜ ਕੇ ਕਹਿੰਦਾ ਹੈ ਕਿ ਮੈਂ ਕੀਤਾ ਹੈ, ਪਰ ਚੋਰ ਲੁਕ-ਛਿਪ ਕੇ (ਰਾਤ ਦੇ ਅਨ੍ਹੇਰੇ ਵਿੱਚ) ਕਰਦਾ ਹੈ ਅਤੇ ਕਰਕੇ ਮੁੱਕਰ ਜਾਂਦਾ ਹੈ ।

ਇਸ ਲਈ ਅਠਾਰ੍ਹਵੀਂ ਸਦੀ ਦੇ ਪੰਥ ਦੋਖੀਆਂ ਨੇ ਜੋ ਕੀਤਾ ਉਹ ਸਭ ਨੇ ਦੇਖਿਆ । ਨਾਲ ਹੀ ਉਹ ਲਿਖ ਕੇ ਗਏ ਕਿ ਅਸੀਂ ਇੰਜ ਕੀਤਾ ਹੈ । ਗੁਰੂ ਅਰਜਨ ਦੇਵ ਮਹਾਰਾਜ ਨੂੰ ਸ਼ਹੀਦ ਕਰਨ ਬਾਰੇ ਤੁਜ਼ਕਿ-ਜਹਾਂਗੀਰੀ ਦੱਸਦੀ ਹੈ ਕਿ ਇਹ ਸਭ ਕੁਝ ਸ਼ਾਹੀ ਫੁਰਮਾਨ ਨਾਲ ਕੀਤਾ ਗਿਆ । ਭਾਈ ਤਾਰੂ ਸਿੰਘ ਦੀ ਸ਼ਹੀਦੀ ਅਤੇ ਭਾਈ ਮਨੀ ਸਿੰਘ ਦੀ ਸ਼ਹੀਦੀ ਦਾ ਵੇਰਵਾ ਲਾਹੌਰ ਦੀ ਕੋਤਵਾਲੀ ਦੇ ਰੋਜ਼ਨਾਮਚੇ ਵਿੱਚ ਦਰਜ ਸੀ ।

ਪਰ ਹੁਣ ਦੇ ਚੋਰ ਬਿਰਤੀ ਤੇ ਪੰਥ ਦੋਖੀ ਅਤੇ ਪੰਥ ਘਾਤਕ ਮੂੰਹੋਂ ਕਹਿੰਦੇ ਹਨ "ਯਹ ਹਮਾਰੇ ਭਾਈ ਹੈਂ । ਇਨ ਕੋ ਗੁਰੂ ਸਾਹਿਬ ਨੇ ਹਮਾਰੇ ਲੀਏ ਹੀ ਬਣਾਇਆ ਥਾ । ਇਨਹੋਂ ਨੇ ਦੇਸ਼ ਆਜ਼ਾਦ ਕਰਾਣੇ ਮੇਂ ਅਹਿਮ ਭੂਮਿਕਾ ਨਿਭਾਈ ਥੀ । ਹਮ ਇਨ ਕੇ ਆਭਾਰੀ ਹੈਂ"।

ਅਜਿਹੀ ਮਾਨਸਿਕਤਾ ਵਾਲਿਆਂ ਲਈ ਜ਼ਰੂਰੀ ਹੋ ਜਾਂਦਾ ਹੈ ਕਿ ਅਜਿਹੇ ਬੰਦਿਆਂ ਰਾਹੀਂ ਆਪਣੀ ਪਾਲਸੀ ਸਰੰਜਾਮ ਕਰਵਾਉਣ, ਜੋ ਦੇਖਣ ਨੂੰ ਪੂਰਨ ਗੁਰਸਿੱਖ ਦਿੱਸਣ ਪਰ ਅੰਦਰੋਂ ਦਿਲ ਦੇ ਕਾਲੇ, ਚਰਿਤ੍ਰਹੀਣ ਅਤੇ ਪੰਥ ਦੋਖੀ ਹੋਣ । ਚਾਹੇ ਆਪਣੇ ਬੰਦਿਆਂ ਨੂੰ ਸਿੱਖੀ ਭੇਸ ਬਣਾ ਕੇ ਘੁਸਪੈਠ ਕਰਵਾਉਣ ਜਾਂ ਅਜਿਹੇ ਬੰਦੇ, ਦੂਸਰਿਆਂ ਵਿਚੋਂ ਖਰੀਦ ਕੇ ਕਰਨ ।

ਅੱਜ ਦੇ ਪਦਾਰਥਵਾਦ ਦੇ ਜੁੱਗ ਵਿੱਚ ਜਦ "ਉਲਟੀ ਵਾੜ ਖੇਤਿ ਕਉ ਖਾਈ" ਦਾ ਸਮਾਂ ਹੋਵੇ ਅਤੇ ਜ਼ਮਾਨੇ ਦੀ ਚਾਲ ਮੁਤਾਬਿਕ ਮਾਨਸਿਕ ਪ੍ਰਵਿਰਤੀ ਇਹ ਹੋਵੇ :

ਲਬੁ ਪਾਪੁ ਦੁਇ ਰਾਜਾ ਮਹਤਾ ਕੂੜੁ ਹੋਆ ਸਿਕਦਾਰੁ ॥



ਕਾਮੁ ਨੇਬੁ ਸਦ ਪੁਛੀਐ ਬਹਿ ਬਹਿ ਕਰੇ ਬੀਚਾਰੁ ॥
ਅੰਧੀ ਰਯਤਿ ਗਿਆਨ ਵਿਹੂਣੀ ਭਾਹਿ ਭਰੇ ਮੁਰਦਾਰੁ ॥

(ਪੰਨਾ ੪੬੮)

ਤਾਂ ਫਿਰ ਭੇਡ ਦੀ ਖੱਲ ਵਿੱਚ ਵੜ ਬੈਠੇ ਭੇੜੀਏ ਦੀ ਕੋਈ ਪਛਾਣ ਨਹੀਂ ਰਹਿੰਦੀ । ਧਾਰਮਿਕ, ਸਮਾਜਿਕ ਅਤੇ ਰਾਜਨੀਤਕ ਖੇਤਰ ਵਿੱਚ ਇਕ ਆਵਾਜ਼ ਨਾਲ ਅਨੇਕਾਂ ਤੁਰੇ ਆਉਂਦੇ ਹਨ ।

"ਬਿਪ੍ਰਨ ਕੀ ਰੀਤ ਤੋਂ ਸੱਚ ਦਾ ਮਾਰਗ" ਪੁਸਤਕਾਂ ਦੇ ਅਖੌਤੀ ਲੇਖਕ ਗੁਰਬਖਸ਼ ਸਿੰਘ ਕਾਲਾ ਅਫਗਾਨਾ ਦੇ ਜਦ ਜੀਵਨ 'ਤੇ ਝਾਤ ਮਾਰੀਏ ਤਾਂ ਉਪਰ ਲਿਖੀ ਚਰਚਾ ਸਹੀ ਸਿੱਧ ਹੁੰਦੀ ਹੈ । ਆਪਣੀ ਪੁਲਿਸ ਦੀ ਨੌਕਰੀ ਵੇਲੇ ਉਨ੍ਹਾਂ 'ਤੇ ਲੱਗੇ ਸੰਗੀਨ ਇਲਜ਼ਾਮ ਉਨ੍ਹਾਂ ਨੂੰ ਲਾਲਚੀ, ਬੇਈਮਾਨ ਅਤੇ ਮੁਜਰਿਮ ਗਰਦਾਨਦੇ ਹਨ । ਪਰ ਉਨ੍ਹਾਂ ਦੀਆਂ ਕਿਤਾਬਾਂ ਵਿੱਚ ਲੱਗੀਆਂ ਫੋਟੋਆਂ ਉਨ੍ਹਾਂ ਨੂੰ ਅੰਮ੍ਰਿਤਧਾਰੀ, ਸ਼ਸ਼ਤਰਧਾਰੀ (ਗਾਤਰੇ-ਕ੍ਰਿਪਾਨ) ਤੇ ਸੱਚਾ-ਸੁੱਚ ਗੁਰਸਿੱਖ ਦਰਸਾਂਦੀਆਂ ਹਨ ।

ਉਨ੍ਹਾਂ ਦੀ ਆਪਣੀ ਲਿਖਤ ਅਨੁਸਾਰ ਉਹ ਇਕ ਸੱਚੇ-ਸੁੱਚੇ ਪੂਰਨ ਗੁਰਸਿੱਖ ਹਨ, ਪਰ ਕੈਨੇਡਾ ਜਾ ਕੇ ਗੁਰਦੁਆਰਾ ਸਾਹਿਬ ਦਾ ਗ੍ਰੰਥੀ ਬਣ ਕੇ ਇਕ ਬੀਬੀ ਨਾਲ ਅਨੈਤਿਕ ਬਿਉਹਾਰ ਦੇ ਮਾਮਲੇ ਵਿੱਚ ਵਿਕਟੋਰੀਆਂ ਦੀ ਅਦਾਲਤ (ਕੈਨੇਡਾ) ਦਾ ਫੈਸਲਾ ਉਨ੍ਹਾਂ ਨੂੰ ਬਲਾਤਕਾਰੀ ਸਾਬਤ ਕਰਦਾ ਹੈ।

ਉਹ ਆਪ ਮੰਨਦੇ ਹਨ ਕਿ ਉਨ੍ਹਾਂ ਦੀ ਪੰਜਾਬੀ ਬੋਲੀ ਦੀ ਜਾਣਕਾਰੀ ਨਾਮ ਮਾਤਰ ਹੈ। ਗਿਆਨੀ ਹਰਬੰਸ ਸਿੰਘ ਜੀ ਵੱਲੋਂ ਲਿਖੀ "ਸ੍ਰੀ ਦਸਮ ਗ੍ਰੰਥ ਨਿਰਣੈ ਦਰਪਣ" ਪੁਸਤਕ ਜੋ ਉਨ੍ਹਾਂ ਨੇ ੨੦੦੩ ਵਿੱਚ ਪੜ੍ਹੀ ਅਤੇ ਇਸ ਬਾਰੇ ਆਪਣੇ ਵਿਚਾਰ ਜੋ ਹਾਸ਼ੀਏ 'ਤੇ, ਉਰਦੂ ਵਿੱਚ ਦਿੱਤੇ ਹਨ ਅਤੇ ਵੱਖਰੇ ਚਾਰ ਪੰਨੇ ਇਸ ਕਿਤਾਬ ਬਾਰੇ ਉਰਦੂ ਵਿੱਚ ਲਿਖ ਕੇ ਨਾਲ ਚਿਪਕਾਏ ਗਨ, ਉਹ ਉਨ੍ਹਾਂ ਦੀ ਗੁਰਮੁਖੀ ਅਤੇ ਪੰਜਾਬੀ ਬੋਲੀ ਬਾਰੇ ਗਿਆਨ ਦੀ ਸਹੀ ਤਸਵੀਰ ਪੇਸ਼ ਕਰਦੇ ਹਨ । ਕਿਤਾਬ ਵਿੱਚ ਚਿਪਕਾਏ ਇਨ੍ਹਾਂ ਚਾਰ ਪੰਨਿਆਂ ਦੀ ਫੋਟੋ ਅਸੀਂ ਨਾਲ ਲਗਾ ਰਹੇ ਹਾਂ ਤਾਂ ਜੋ ਪਾਠਕਾਂ ਨੂੰ ਸਹੀ ਜਾਣਕਾਰੀ ਮਿਲ ਸਕੇ ।

ਪਰ ਜਦ ਉਨ੍ਹਾਂ ਦੇ ਨਾਉਂ 'ਤੇ ਛਪੀਆਂ "ਬਿਪ੍ਰਨ ਕੀ ਰੀਤ ਤੋਂ ਸੱਚ ਦਾ ਮਾਰਗ" ਪੁਸਤਕਾਂ ਪੜ੍ਹਦੇ ਹਾਂ ਤਾਂ ਇਨ੍ਹਾਂ ਵਿਚਲੀ ਭਾਸ਼ਾ, ਸ਼ੈਲੀ ਅਤੇ ਸ਼ਬਦਾਵਲੀ ਤੋਂ ਕੁਝ ਹੋਰ ਭੁਲੇਖਾ ਪੈਂਦਾ ਹੈ ।

ਆਪ ਦੋ ਵਾਰ ਖੰਡੇ ਦੀ ਪਾਹੁਲ ਛਕ ਕੇ, ਲਿਖਤੀ ਰੂਪ ਵਿੱਚ ਖੰਡਾ ਪਾਹੁਲ ਨੂੰ ਡੇਰੇਦਾਰ ਸੰਤਾਂ ਦਾ ਬਣਾਇਆ ਪਾਖੰਡ ਦਸਦੇ ਹਨ । ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਗੁਰੂ ਵੀ ਕਹਿੰਦੇ ਹਨ ਨਾਲ ਹੀ ਇਸ ਨੂੰ 'ਆਪਣਾ ਬਣਾਇਆ ਇਕ ਆਕਾਰ' ਕਹਿ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਮੱਥਾ ਟੇਕਣਾ ਮੂਰਤੀ-ਪੂਜਾ ਦੱਸਦੇ ਹਨ ।

ਇਕ ਪਾਸੇ ਪੂਰੇ ਦਸਮ ਗ੍ਰੰਥ ਨੂੰ ਕਿਸੇ ਸ਼ਰਾਰਤੀ ਬ੍ਰਾਹਮਣ ਦੀ ਕ੍ਰਿਤ ਆਖਦੇ ਹਨ ਅਤੇ ਕਹਿੰਦੇ ਹਨ ਕਿ ਮੈਂ ਕੇਵਲ ਸ੍ਰੀ ਗੁਰੂ ਗਰੰਥ ਸਾਹਿਬ ਦੀ ਬਾਣੀ ਨੂੰ ਹੀ ਮੰਨਦਾ ਹਾਂ । ਦੂਸਰੇ ਪਾਸੇ ਆਪਣੇ ਵੀਚਾਰਾਂ ਦੀ ਪ੍ਰੋੜਤਾ ਲਈ ਦਸਮ ਗ੍ਰੰਥ ਵਿਚੋਂ ਪ੍ਰਮਾਣ ਦਿੰਦੇ ਹਨ । ਜਦ ਲੋੜ ਹੁੰਦੀ ਹੈ ਤਾਂ ਭਾਈ ਗੁਰਦਾਸ ਦੀਆ ਵਾਰਾਂ, ਮਹਾਂ ਕਵੀ ਸੰਤੋਖ ਸਿੰਘ ਜੀ ਦੇ ਸੂਰਜ ਪ੍ਰਕਾਸ਼ ਅਤੇ ਕਿਸੇ ਚਿਤ੍ਰਕਾਰ ਦੀ ਮਹਾਰਾਜਾ ਰਣਜੀਤ ਸਿੰਘ ਦੇ ਦਰਬਾਰ ਦੀ ਬਣਾਈ ਫੋਟੋ ਦਾ ਹਵਾਲਾ ਦੇਣੋਂ ਵੀ ਗੁਰੇਜ਼ ਨਹੀਂ ਕਰਦੇ ।

ਸ਼੍ਰੋਮਣੀ ਗੁਦੁਆਦਾ ਪ੍ਰਬੰਧਕ ਕਮੇਟੀ ਵਲੋਂ ਛਾਪੀ ਗਈ 'ਸਿੱਖ ਰਹਿਤ ਮਰਯਾਦਾ' ਦੀ ਇਕ ਮਦ ਦੀ ਉਲੰਘਣਾ ਕਰਨ ਬਾਰੇ ਕਿਸੇ ਡੇਰੇਦਾਰ ਸੰਤ ਦੀ, ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਕੋਲ ਸ਼ਿਕਾਇਤ ਕਰਨ ਤੋਂ ਗੁਰੇਜ਼ ਨਹੀਂ ਕਰਦੇ ਪਰ ਆਪਣੀਆਂ ਲਿਖਤਾਂ ਵਿੱਚ ਪੂਰੀ ਰਹਿਤ ਮਰਿਯਾਦਾ ਦਾ ਮਖੌਲ ਉਡਾਉਂਦੇ ਹਨ ।

ਗੁਰਬਾਣੀ ਅਤੇ ਗੁਰਸਿੱਖੀ ਸਮਝਣ ਲਈ, ਪ੍ਰੋ. ਸਾਹਿਬ ਸਿੰਘ ਜੀ ਅਤੇ ਭਾਈ ਕਾਨ੍ਹ ਸਿੰਘ ਨਾਭਾ ਨੂੰ ਆਪਣਾ ਮਾਰਗ ਦਰਸ਼ਕ ਮੰਨਦੇ ਹਨ ਪਰ ਖੰਡਾ, ਪਾਹੁਲ, ਅੰਮ੍ਰਿਤ-ਵੇਲਾ, ਨਿਤਨੇਮ, ਬਚਿਤ੍ਰ ਨਾਟਕ, ਚੰਡੀ ਦੀ ਵਾਰ ਆਦਿ ਦੇ ਮਾਮਲੇ ਵਿੱਚ ਇਨ੍ਹਾਂ ਮਹਾਨ ਹਸਤੀਆਂ ਨੂੰ ਅਗਿਆਨੀ, ਅੰਧਵਿਸ਼ਵਾਸੀ ਅਤੇ ਬ੍ਰਾਹਮਣਵਾਦੀ ਸਾਬਤ ਕਰਦੇ ਹਨ ।

ਸਾਰੀਆਂ ਕਿਤਾਬਾਂ ਵਿੱਚ ਪਹਿਲਾਂ ਸ਼ਰਧਾਵਾਨ ਸਿੱਖ ਹੋਣ ਦਾ ਭੁਲੇਖਾ ਪਾਉਣ ਲਈ ਅਤਿ ਦੀ ਨਿਮਰਤਾ, ਸ਼ਰਧਾ ਦਿਖਾਈ ਗਈ ਹੈ, ਪਰ ਜਦ ਪਾਠਕ ਕੀਲਿਆ ਜਾਵੇ ਤਾਂ ਫਿਰ ਇਕ ਦਮ ਐਸਾ ਪਲਟਾ ਮਾਰਦੇ ਹਨ ਕਿ ਸਿੱਖੀ ਪਰੰਪਰਾਵਾਂ ਅਤੇ ਸਿਧਾਤਾਂ ਦੀਆਂ ਜੜ੍ਹਾਂ ਮੂਲੋਂ ਹੀ ਉਖਾੜ ਦਿੰਦੇ ਹਨ ।

ਹੈਰਾਨੀ ਦੀ ਗੱਲ ਹੈ ਕਿ ਇਨ੍ਹਾਂ ਦੀ ਪੁਸ਼ਤ-ਮਨਾਹੀ ਕਰਨ ਵਾਲੀਆਂ, ਉਹ ਸੰਸਥਾਵਾਂ, ਜੋ ਸਿੱਖੀ ਦੇ ਮੌਲਿਕ ਸਿਧਾਂਤਾਂ ਅਤੇ ਪ੍ਰੰਪਰਾਵਾਂ 'ਤੇ ਆਪ ਡਟ ਕੇ ਪਹਿਰਾ ਦੇ ਰਹੀਆਂ ਹਨ, ਉਹ ਹੀ ਕਾਲਾ ਅਫਗਾਨਾ ਦੀਆਂ ਪਿਠ-ਠੋਕੂ ਬਣੀਆਂ ਹੋਈਆ ਹਨ । ਜਾਂ ਤਾਂ ਇਨ੍ਹਾਂ ਨੇ ਕਾਲਾ ਅਫਗਾਨਾ ਦੀਆਂ ਸਾਰੀਆਂ ਕਿਤਾਬਾਂ ਗੌਰ ਨਾਲ ਪੜ੍ਹੀਆਂ ਨਹੀਂ, ਜਾਂ ਫਿਰ ਅਗਿਆਨਤਾ ਵੱਸ ਕਿਸੇ ਨਿਜੀ ਸੁਆਰਥ ਅਧੀਨ ਉਹ ਪੰਥ ਨਾਲ ਗ਼ੱਦਾਰੀ ਕਰ ਰਹੀਆਂ ਹਨ। ਕੀ ਇਹ ਸਮਝ ਲਿਆ ਜਾਵੇ ਕਿ ਇਨ੍ਹਾਂ ਸੰਸਥਾਵਾਂ ਦੇ ਸੰਚਾਲਕਾਂ ਅਥਵਾ ਕਾਲਾ ਅਫਗਾਨਾ ਦੇ ਸਮਰਥਕਾਂ ਦਾ ਜੀਵਨ ਵੀ ਇਨ੍ਹਾਂ ਵਰਗਾ ਹੀ ਹੈ ?

ਹੈਰਾਨੀ ਦੀ ਗੱਲ ਹੈ ਕਿ ਸੱਠ ਸਾਲ ਦੀ ਉਮਰ ਤੱਕ ਤਾਂ ਕਾਲਾ ਅਫਗਾਨਾ ਜੀ ਥਾਣਿਆਂ ਵਿੱਚ ਰੋਜ਼ਨਮਚੇ ਲਿਖਦੇ ਰਹੇ । ਜਿਹੜਾ ਉਹ ਆਪਣੇ ਬਾਰੇ ਦੱਸਦੇ ਹਨ



ਕਿ ਕੈਨੇਡਾ ਜਾ ਕੇ, ਭਾਈ ਵੀਰ ਸਿੰਘ ਦੀਆਂ ਸੰਥਯਾ ਪੋਥੀਆਂ, ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪਾਠ, ਪ੍ਰੋ. ਸਾਹਿਬ ਜੀ ਦੇ ਦਰਪਣ ਤੋਂ ਅਰਥਾਂ ਸਹਿਤ ਪਾਠ, ਦਸਮ ਗ੍ਰੰਥ, ਸਾਰੇ ਹਿੰਦੂ ਮਿਥਿਹਾਸਕ ਗ੍ਰੰਥ ਅਤੇ ਹੋਰ ਵਿਦਵਾਨਾਂ ਦੀਆਂ ਕਿਤਾਬਾਂ ਪੜ੍ਹਨ ਦਾ ਗਪੌੜ ਮਾਰ ਰਹੇ ਹਨ। ਅਦਾਲਤੀ ਫੈਸਲਾ ਦੱਸ ਰਿਹਾ ਹੈ ਕਿ ਉਸ ਸਮੇਂ ਉਹ ਗ੍ਰੰਥੀ ਦੀ ਸੇਵਾ ਕਰ ਰਹੇ ਸੀ ਅਤੇ ੬੮ ਸਾਲ ਦੀ ਉਮਰ ਵਿੱਚ ਬਲਾਤਕਾਰ ਦੇ ਕੇਸ ਵਿੱਚ ਕਚਹਿਰੀ ਵਿੱਚ ਚੱਕਰ ਲਗਾ ਰਹੇ ਸੀ। ਪਾਠਕ ਆਪ ਹੀ ਅੰਦਾਜ਼ਾ ਲਾ ਲੈਣ ਕਿ "ਬਿਪ੍ਰਨ ਕੀ ਰੀਤ ਤੋਂ ਸੱਚ ਦਾ ਮਾਰਗ" ਦਾ ਲੇਖਕ ਕਿਸ ਮਾਨਸਿਕਤਾ ਦਾ ਮਾਲਿਕ ਹੈ ।

ਕਾਲਾ ਅਫਗਾਨਾ ਦਾਅਵਾ ਕਰਦਾ ਹੈ ਕਿ ਮੇਰੀਆਂ ਲਿਖਤਾਂ ਦਾ ਉੱਤਰ ਅੱਜ ਤਕ ਕਿਸੇ ਨੇ ਨਹੀਂ ਦਿੱਤਾ ਅਤੇ ਮੈਂ ਜੋ ਲਿਖਿਆ ਹੈ ਗੁਰਬਾਣੀ ਦੀ ਕਸਵੱਟੀ 'ਤੇ ਪਰਖ ਕੇ ਲਿਖਿਆ ਹੈ । ਨਾਲ ਹੀ ਉਨ੍ਹਾਂ ਨੇ ਆਪਣਾ ਨਿਜੀ ਸਿਧਾਂਤ ਘੜਿਆ ਹੈ ਕਿ ਉਨ੍ਹਾਂ ਦੀ ਲਿਖਤ ਦਾ ਉੱਤਰ ਜੇ ਤਿੰਨ ਮਹੀਨੇ ਤੱਕ ਨਾ ਆਵੇ ਤਾਂ ਉਸ ਨੂੰ ਪ੍ਰਵਾਣ ਹੋਇਆ ਸਮਝ ਲਿਆ ਜਾਵੇਗਾ ।

ਕਾਲਾ ਅਫਗਾਨਾ ਦੀ ਬਚਿਤ੍ਰ ਨਾਟਕ ਬਾਰੇ ਲਿਖੀ ਕਿਤਾਬ ਦੇ ਸੰਧਰਭ ਵਿਚ ਦਾਸ ਨੇ ਗੁਰਬਾਣੀ ਦੀ ਕਸਵੱਟੀ ਦੇ ਆਧਾਰ 'ਤੇ ਫਰਵਰੀ ੨੦੦੩ ਵਿਚ ਉਨ੍ਹਾਂ ਦੇ ਨਾਉਂ ਇਕ ਖੁੱਲੀ ਚਿੱਠੀ ਲਿਖੀ ਸੀ, ਜੋ ਕਿ ਖੰਡੇਧਾਰ ਮਾਸਿਕ ਵਿਚ ਛਪੀ ਸੀ, ਜਿਸ ਦੀ ਇਕ ਕਾਪੀ ਸਪੋਕਸਮੈਨ ਦੇ ਐਡੀਟਰ ਨੂੰ, ਇਕ ਕਾਪੀ ਸ. ਗੁਰਤੇਜ ਸਿੰਘ ਅਤੇ ਇਕ ਕਾਪੀ ਸ. ਅਮਰਜੀਤ ਸਿੰਘ ਖੋਸਾ (ਕੈਨਡਾ) ਰਾਹੀਂ ਕਾਲਾ ਅਫਗਾਨਾ ਨੂੰ ਭੇਜੀ ਸੀ ਪਰ ਕਿਸੇ ਪਾਸਿਓਂ ਅੱਜ ਤੱਕ ਉਸ ਦਾ ਉੱਤਰ ਨਹੀਂ ਆਇਆ ਜਦ ਕਿ ਅਮਰੀਕਾ, ਇੰਗਲੈਂਡ ਅਤੇ ਆਪਣੇ ਦੇਸ਼ 'ਚੋਂ ਦਾਸ ਨੂੰ ਅਨੇਕਾ ਥਾਵਾਂ ਤੋਂ ਅਸ਼ੀਰਵਾਦ ਮਿਲੇ ਹਨ ।

ਕਾਲਾ ਅਫਗਾਨਾ ਅਤੇ ਉਨ੍ਹਾਂ ਦੇ ਸਮਰਥਕਾਂ ਵੱਲੋਂ ਇਹ ਕੂੜ ਪ੍ਰਚਾਰ ਵੀ ਬੜੇ ਜ਼ੋਰ ਨਾਲ ਹੋ ਰਿਹਾ ਹੈ ਕਿ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜੱਥੇਦਾਰ ਗਿਆਨੀ ਜੋਗਿੰਦਰ ਸਿੰਘ ਵੇਦਾਂਤੀ ਜੀ ਵਲੋਂ ਸੰਪਾਦਿਤ "ਗੁਰ ਬਿਲਾਸ ਪਾਤਸ਼ਾਹੀ ਛੇਵੀਂ" ਦਾ, ਕਾਲ ਅਫਗਾਨਾ ਵੱਲੋਂ ਵਿਰੋਧ ਕਰਨ ਕਰਕੇ, ਬਦਲੇ ਦੀ ਭਾਵਨਾ ਨਾਲ ਉਨ੍ਹਾਂ ਨੂੰ ਪੰਥ ਵਿਚੋਂ ਛੇਕਿਆ ਗਿਆ ਹੈ । ਇਸ ਬਾਰੇ "ਗੁਰਮਤਿ ਪ੍ਰਕਾਸ਼" ਦੇ ਅਕਤੂਬਰ ੨੦੦੩ ਅੰਕ ਰਾਹੀਂ ਵਿਸਤਰਿਤ ਜਾਣਕਾਰੀ ਸੰਗਤਾਂ ਨੂੰ ਮਿਲ ਚੁੱਕੀ ਹੈ। ਅਸੀਂ ਇਸ ਵਿਸ਼ੇ ਦਾ ਦੂਸਰਾ ਪਹਿਲੂ ਪਾਠਕਾਂ ਨੂੰ ਦੱਸਣਾ ਚਾਹੁੰਦੇ ਹਾਂ ।

ਵੇਦਾਂਤੀ ਜੀ ਤੋਂ ਪਹਿਲਾਂ ਇਹੀ ਪੁਸਤਕ ਵੱਖ-ਵੱਖ ਵਿਦਵਾਨਾਂ ਵੱਲੋਂ ਕਰਮ ਅਨੁਸਾਰ ਇਸ ਤਰ੍ਹਾਂ ਸੰਪਾਦਿਤ ਹੋ ਕੇ ਪ੍ਰਕਾਸ਼ਤ ਹੋ ਚੁੱਕੀ ਹੈ :

੧. ਗੁਰਬਿਲਾਸ ਪਾਤਸ਼ਾਹੀ ਛੇਵੀਂ, ਗਿਆਨੀ ਇੰਦਰ ਸਿੰਘ ਗਿੱਲ,

ਅੰਮ੍ਰਿਤਸਰ, ੧੯੬੮

੨. ਗੁਰਬਿਲਾਸ ਛੇਵੀਂ ਪਾਤਸ਼ਾਹੀ 'ਹਿੰਦੀ', ਭਾਸ਼ਾ ਵਿਭਾਗ ਪਟਿਆਲਾ, ੧੯੭੦

੩. ਗੁਰਬਿਲਾਸ ਪਾਤਸ਼ਾਹੀ ੬-ਡਾਕਟਰ ਗੁਰਮੁਖ ਸਿੰਘ, ਪ੍ਰਕਾਸ਼ਕ ਪੰਜਾਬੀ ਯੂਨੀਵਰਸਿਟੀ, ਪਟਿਆਲਾ, ੧੯੯੭

ਕਾਲਾ ਅਫਗਾਨਾ ਅਤੇ ਉਨ੍ਹਾਂ ਦੇ ਸਮਰਥਕਾਂ ਨੇ ਇਨ੍ਹਾਂ ਵਿਦਵਾਨਾਂ ਅਤੇ ਪ੍ਰਕਾਸ਼ਕਾਂ ਦਾ ਘਿਰਾਓ ਕਿਉਂ ਨ ਕੀਤਾ ? ਇਨ੍ਹਾਂ ਨੂੰ ਕੇਵਲ ਵੇਦਾਂਤੀ ਜੀ ਹੀ ਕਿਉਂ ਰੜਕਦੇ ਹਨ ?

ਦੂਸਰੇ, 'ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ' ਕ੍ਰਿਤ ਕੇਸਰ ਸਿੰਘ ਛਿੱਬੜ ਨੂੰ, ੧੯੭੧ ਵਿੱਚ ਪਹਿਲਾਂ ਸ. ਰਤਨ ਸਿੰਘ ਜੱਗੀ ਨੇ ਸੰਪਾਦਿਤ ਕੀਤਾ ਅਤੇ ਪੰਜਾਬੀ ਯੂਨੀਵਰਸਿਟੀ ਨੇ ਛਾਪਿਆ, ਫਿਰ ਇਸ ਨੂੰ ਪਿਆਰਾ ਸਿੰਘ ਪਦਮ ਨੇ ਸੰਪਾਦਿਤ ਕੀਤਾ ਹੈ। ਇਸ ਕਿਤਾਬ ਵਿੱਚ ਗੁਰਬਿਲਾਸ ਨਾਲੋਂ ਕਿਤੇ ਵੱਧ ਕੂੜ ਭਰਿਆ ਪਿਆ ਹੈ। ਇਸ ਦੇ ਬਰਖਿਲਾਫ਼ ਇਨ੍ਹਾਂ ਨੇ ਜਹਾਦ ਕਿਉਂ ਨ ਛੇੜਿਆ ?

ਅਜਿਹੀਆਂ ਹੀ ਪੁਰਾਤਨ ਤੀਹ-ਚਾਲੀ ਪੁਸਤਕਾਂ ਹੋਰ ਹਨ । ਵਿਦਵਾਨਾਂ ਨੂੰ ਪਤਾ ਹੈ ਕਿ ਇਨ੍ਹਾਂ ਪੁਸਤਕਾਂ ਵਿੱਚ ਸਿੱਖ ਵਿਰੋਧੀ ਗੱਲਾਂ ਹੁੰਦਿਆਂ ਹੋਇਆਂ ਵੀ ਇਹ ਸਾਡੇ ਇਤਿਹਾਸ ਦਾ ਮੂਲ ਸ੍ਰੋਤ ਹਨ । ਹੰਸ ਬਿਰਤੀ ਵਾਲੇ ਵਿਦਵਾਨਾਂ ਨੇ ਇਨ੍ਹਾਂ ਸਰੋਤਾਂ ਤੋਂ ਹੀ ਤੱਤ ਕੱਢ ਕੇ ਇਤਿਹਾਸ ਲਿਖਿਆ ਹੈ। ਜੇ ਇਹ ਪੁਸਤਕਾਂ ਸਾੜ ਦਿੱਤੀਆਂ ਜਾਣ ਤਾਂ ਗੁਰੂ ਸਾਹਿਬਾਨ ਦੇ ਪ੍ਰਕਾਸ਼ ਦਿਹਾੜੇ ਅਤੇ ਜੋਤੀ ਜੋਤਿ ਸਮਾਉਣ ਦੀਆਂ ਮਿਤੀਆਂ ਲੱਭਣੀਆਂ ਹੀ ਅਸੰਭਵ ਹਨ । ਇਸ ਲਈ ਵਿਦਵਾਨ ਬੰਦੇ ਕਦੇ ਇਨ੍ਹਾਂ ਦਾ ਵਿਰੋਧ ਨਹੀਂ ਕਰਦੇ, ਕੇਵਲ ਕਾਲਾ ਅਫਗਾਨਾ ਵਰਗੇ ਅਗਿਆਨੀ ਹੀ ਇਨ੍ਹਾਂ ਦਾ ਵਿਰੋਧ ਕਰਦੇ ਹਨ ।

ਇਸ ਤੋਂ ਇਲਾਵਾ ਇਹ ਵੀ ਵਿਚਾਰਨ ਵਾਲੀ ਗੱਲ ਹੈ ਕਿ ਵੇਦਾਂਤੀ ਜੀ ਨੇ ਇਹ ਕਿਤਾਬ ਆਪ ਨਹੀਂ ਲਿਖੀ ਬਲਕਿ ਹੋਰਨਾਂ ਵਾਂਗ ਕੇਵਲ ਸੰਪਾਦਿਤ ਕੀਤੀ ਹੈ। ਇਸ ਵਿੱਚ ਗਲਤ ਬਿਆਨੀ ਬਾਰੇ ਭੂਮਿਕਾ ਵਿਚ ਕਾਫੀ ਕੁਝ ਲਿਖ ਦਿੱਤਾ ਹੈ, ਜਦਕਿ ਕਾਲਾ ਅਫਗਾਨਾ ਦੀਆਂ ਆਪਣੀਆਂ ਲਿਖੀਆਂ ਕਿਤਾਬਾਂ ਸਿੱਖੀ ਸਿਧਾਂਤ ਵਿਰੋਧੀ ਹੋਣ ਕਾਰਨ, ਇਸ ਬਾਰੇ ਬਣਾਈ ਇਕ ਕਮੇਟੀ ਦੀ ਸਿਫਾਰਸ਼ 'ਤੇ ਐਕਸ਼ਨ ਲੈ ਕੇ, ਕਾਲਾ ਅਫਗਾਨਾ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਬੁਲਾਇਆ ਸੀ ਅਤੇ ਉਨ੍ਹਾਂ ਦੇ ਹਾਜ਼ਰ ਨਾ ਹੋਣ ਦੇ ਝੂਠੇ ਬਹਾਨਿਆਂ ਨੂੰ ਦੇਖਦੇ ਹੋਏ ਪੰਥ ਵਿਚੋਂ ਛੇਕਿਆ ਗਿਆ ਹੈ ।

ਸਭ ਨੂੰ ਪਤਾ ਹੈ ਕਿ ਸਾਕਾ ਨੀਲਾ ਤਾਰਾ ਨੂੰ ਸਿਰੇ ਚਾੜ੍ਹਨ ਲਈ ਸ੍ਰੀਮਤੀ ਇੰਦਰਾ ਗਾਂਧੀ ਨੇ ਪਹਿਲਾਂ ਜਨਰਲ ਜਾਮਵਾਲ ਨੂੰ ਕਿਹਾ, ਪਰ ਉਸ ਨੇ ਸਾਫ



ਇਨਕਾਰ ਕਰ ਦਿੱਤਾ। ਇਸ ਤੋਂ ਪਿੱਛੋਂ ਨੰਬਰ ਦੋ 'ਤੇ, ਜਨਰਲ ਸਿਨਹਾ ਨੂੰ ਕਿਹਾ ਗਿਆ । ਉਸ ਦੇ ਇਨਕਾਰ ਕਰਨ 'ਤੇ ਜੂਨੀਅਰ ਜਰਨੈਲ ਵੈਦਿਆ ਨੂੰ ਸੁਪਰ ਸੀਡ ਕਰਵਾ ਕੇ ਉਸ ਤੋਂ ਇਹ ਕੰਮ ਕਰਵਾਇਆ ਗਿਆ । ਜਿਸ 'ਤੇ, ਰੋਸ ਵਜੋਂ ਜਨਰਲ ਸਿਨਹਾ ਅਤੇ ਉਸ ਦੇ ਸਾਥੀ ਨੇ ਰਿਟਾਇਰਮੈਂਟ ਲੈ ਲਈ ।

ਬਲਿਊ ਸਟਾਰ ਉਪਰੇਸ਼ਨ ਪਿੱਛੋਂ ਬੰਗਲਾ ਦੇਸ਼ ਦੀ ਲੜਾਈ ਦੇ ਹੀਰੋ ਜਨਰਲ ਜਗਜੀਤ ਸਿੰਘ ਅਰੋੜਾ ਅਤੇ ਹੋਰ ਬਹੁਤ ਸਾਰੇ ਮਿਲਟਰੀ ਅਫਸਰਾਂ ਨੇ ਬਿਆਨ ਦਿੱਤੇ ਕਿ ਕੇਵਲ ਅੱਤਵਾਦੀਆਂ ਨੂੰ ਹਰਿੰਮਦਰ ਸਾਹਿਬ ਵਿਚੋਂ ਕੱਢਣ ਲਈ ਇੰਨੀਆਂ ਨਿਰਦੋਸ਼ ਜਾਨਾਂ ਦਾ ਘਾਣ ਕਰਨਾ ਅਤੇ ਏਡਾ ਵੱਡਾ ਮਿਲਟਰੀ ਉਪਰੇਸ਼ਨ ਬੇਲੋੜਾ ਸੀ । ਅਨੇਕਾਂ ਹੋਰ ਸਾਧਨਾਂ ਨਾਲ ਕਥਿਤ ਅੱਤਵਾਦੀ ਕੱਢੇ ਜਾ ਸਕਦੇ ਸਨ । ਜੋ ਪਿੱਛੋਂ ਜਾ ਕੇ ਕਸ਼ਮੀਰ ਦੇ ਚਾਰ ਮਜ਼ਾਰ ਅਤੇ ਬਲੈਕ ਥੰਡਰ ਨੇ ਸਹੀ ਸਿੱਧ ਕਰ ਦਿੱਤਾ ।

ਕੇਵਲ ਸਰਕਾਰੀ ਏਜੰਸੀਆਂ, ਸਰਕਾਰੀ ਏਜੰਟਾਂ, ਪੰਥ ਦੋਖੀ ਤਾਕਤਾਂ ਅਤੇ ਕਮਿਊਨਿਸਟਾਂ ਨੇ ਹੀ ਇਸ ਐਕਸ਼ਨ ਨੂੰ ਸਹੀ ਕਰਾਰ ਦਿੱਤਾ ਹੈ ਅਤੇ ਕਾਲਾ ਅਫਗਾਨਾ ਆਪਣੀ ਪਹਿਲੀ ਪੁਸਤਕ ਦੇ ਪੰਨਾ ੨੧੮ 'ਤੇ ਸਰਕਾਰੀ ਬੋਲੀ ਇੰਜ ਬੋਲ ਰਹੇ ਹਨ- "ਸ੍ਰੀ ਹਰਿਮੰਦਰ ਸਾਹਿਬ ਦੇ ਅੰਦਰ ਮੋਰਚੇ ਬਣਨ ਦਾ ਕੀ ਕਾਰਨ ਸੀ? ਦਰਬਾਰ ਸਾਹਿਬ ਦਾ ਬਿਨਾਂ ਕੋਈ ਨੁਕਸਾਨ ਕੀਤਿਆਂ ਅਥਵਾ ਵਾਧੂ ਬੇਅਦਬੀ ਕੀਤਿਆਂ ਉਨ੍ਹਾਂ ਅਕਾਲੀਆਂ ਨੂੰ ਕਿਵੇਂ ਕਾਬੂ ਕੀਤਾ ਜਾ ਸਕਦਾ ਸੀ ?"

ਜਦ ਕਿ ਦਿਬ ਦ੍ਰਿਸ਼ਟੀ ਦੇ ਮਾਲਕ, ਪੂਰੀ ਮਨੁੱਖਤਾ ਦੀ ਸੇਵਾ ਨੂੰ ਸਮਰਪਿਤ, ਖਾਲਸਾ ਪੰਥ ਦਾ ਦੂਸਰਾ ਭਾਈ ਘਨਈਆ, ਭਗਤ ਪੂਰਨ ਸਿੰਘ ਜੀ ਪਿੰਗਲਵਾੜੇ ਨੇ ਬਲਿਊ ਸਟਾਰ ਉਪਰੇਸ਼ਨ ਤੋਂ ਤਿੰਨ ਮਹੀਨੇ ਪਿੱਛੋਂ "ਪਦਮ ਸ੍ਰੀ" ਦਾ ਸਨਮਾਨ ਵਾਪਸ ਕਰਦਿਆਂ ਰਾਸ਼ਟਰਪਤੀ ਨੂੰ ਲਿਖਿਆ ਹੈ "ਤਿੰਨ ਮਹੀਨੇ ਲਗਾਤਾਰ ਸੋਚਣ ਪਿੱਛੋਂ ਮੈਂ ਇਸ ਫੈਸਲੇ 'ਤੇ ਪੁੱਜਾ ਹਾਂ ਕਿ ਸਰਕਾਰ ਨੇ ਸਾਕਾ ਨੀਲਾ ਤਾਰਾ ਕਿਸੇ ਅੱਤਵਾਦੀ ਨੂੰ ਕੱਢਣ ਲਈ ਨਹੀਂ ਕੀਤਾ ਬਲਕਿ ਪੂਰੀ ਸਿੱਖ ਕੌਮ ਨੂੰ ਜ਼ਲੀਲ ਕਰਨ ਲਈ ਕੀਤਾ ਹੈ, ਇਸ ਲਈ ਮੈਂ ਇਹ ਸਨਮਾਨ ਵਾਪਸ ਕਰਦਾ ਹਾਂ ।"

"ਬਿਪ੍ਰਨ ਕੀ ਰੀਤ ਤੋਂ ਸੱਚ ਦਾ ਮਾਰਗ" ਨਾਮੀ ਸਾਰੀਆਂ ਪੁਸਤਕਾਂ ਦਾ ਅਧਿਐਨ ਕਰਕੇ ਇਹ ਨਿਰਣਾ ਸਹਿਜੇ ਹੀ ਹੋ ਜਾਂਦਾ ਹੈ ਕਿ, ਜਿਹੋ ਜਿਹੀ ਇਤਿਹਾਸਕ, ਮਿਥਿਹਾਸਕ, ਸਨਾਤਨ ਧਰਮ ਅਤੇ ਸਿੱਖ ਧਰਮ ਦੀ ਜਾਣਕਾਰੀ ਵਾਲੀਆਂ ਇਹ ਪੁਸਤਕਾਂ ਹਨ, ਜਿਹੋ ਜਿਹੀ ਮਝੀ, ਟਕਸਾਲੀ ਬੋਲੀ, ਸ਼ੈਲੀ ਅਤੇ ਉੱਚ ਕੋਟੀ ਦੀ ਭੁਜੰਗ ਪਰਯਾਤ ਛੰਤ ਵਾਲੀ ਵਿਧੀ, ਕਦੇ ਅੱਗੇ ਕਦੇ ਪਿੱਛੇ, ਕਦੇ ਸਿਧਾਂਤ ਦਾ ਖੰਡਨ ਕਦੇ ਮੰਡਨ ਅਤੇ ਗੁਰਬਾਣੀ ਦੀ ਗਹਿਰਾਈ ਵਿੱਚ ਜਾ ਕੇ ਆਪਣੀ ਆਸ਼ਾ ਅਨੁਸਾਰ ਢੁਕਵੇਂ ਸ਼ਬਦ ਬਰੈਕਟਾਂ ਵਿੱਚ ਪਾ ਕੇ ਗੁਰਬਾਣੀ ਦੇ ਅਰਥ

ਆਪਣੀ ਮਰਜ਼ੀ ਅਨੁਸਾਰ ਕੀਤੇ ਹਨ, ਇਹ ਇਕ ਉਰਦੂ ਦੀਆਂ ਲੋਇਰ ਮਿਡਲ ਜਾਂ ਹਾਈ ਸਕੂਲ ਪਾਸ, ਰਿਟਾਇਰਡ ਥਾਣੇਦਾਰ ਦੀ ਬੁੱਧੀ ਤੋਂ ਬਹੁਤ ਪਰੇ ਦੀ ਗੱਲ ਹੈ।

ਜੇ ਇਹ ਕਿਹਾ ਜਾਵੇ ਕਿ ਪੰਥ ਵਿਰੋਧੀ ਸੰਸਥਾ ਦਾ "Think Tank" ਜਿਸ ਵਿੱਚ ਕੋਈ ਪੱਚੀ-ਤੀਹ ਸੀਨੀਅਰ ਸਕੇਲ ਦੇ ਰਿਟਾਇਰਡ ਆਈ.ਏ.ਐਸ. ਅਫਸਰ ਕਹੇ ਜਾਂਦੇ ਹਨ, ਉਨ੍ਹਾਂ ਵੱਲੋਂ ਮਸੌਦਾ ਤਿਆਰ ਕਰਕੇ ਕਿਸੇ ਦੇ ਰਾਹੀਂ ਅਤੇ ਕਿਸੇ ਦੇ ਨਾਉਂ 'ਤੇ ਛਾਪਿਆ ਜਾ ਰਿਹਾ ਹੈ ਕੋਈ ਅਢੁੱਕਵੀਂ ਗੱਲ ਨਹੀਂ ਹੋਵੇਗੀ।

ਕਾਲਾ ਅਫਗਾਨਾ ਤਾਂ ਜਦ ਹੁਣ ਪਿਛਲੇ ਸਾਲ ਕੈਨੇਡਾ ਤੋਂ ਪੰਜਾਬ ਆਏ ਸੀ ਤਾਂ ਖੰਡੇ ਦੀ ਪਾਹੁਲ ਅਤੇ ਹੋਰ ਗੱਲਾਂ ਬਾਰੇ ਇਕ ਸਾਧਾਰਨ ਸਿੱਖ ਦੇ ਸਵਾਲਾਂ ਦਾ ਵੀ ਢੁਕਵਾਂ ਜੁਆਬ ਦੇਣ ਤੋਂ ਅਸਮਰੱਥ ਹੋ ਗਏ ਸਨ। "ਬਚਿੱਤਰ ਨਾਟਕ" ਬਾਰੇ, ਕਾਲਾ ਅਫਗਾਨਾ ਨੂੰ ਲਿਖੀ ਖੁੱਲ੍ਹੀ ਚਿੱਠੀ ਵਿੱਚ ਮੈਂ ਬੇਨਤੀ ਕੀਤੀ ਸੀ ਕਿ ਜਦ ਵੀ ਦੇਸ਼ ਪਰਤੋ ਤਾਂ ਜ਼ਰੂਰ ਮਿਲਣ ਦਾ ਮੌਕਾ ਦੇਣਾ, ਆਪਣਾ ਐਡਰੇਸ ਅਤੇ ਟੈਲੀਫੋਨ ਨੰਬਰ ਚਿੱਠੀ ਵਿੱਚ ਲਿਖਿਆ ਸੀ, ਪਰ ਉਨ੍ਹਾਂ ਨੇ ਅਰਬਨ ਅਸਟੇਟ ਪਟਿਆਲਾ ਵਿੱਚ ਸ. ਇੰਦਰ ਸਿੰਘ ਘੱਗਾ ਦੇ ਘਰ ਕੇਵਲ ਆਪਣੇ ਚਹੇਤਿਆਂ ਨੂੰ ਹੀ ਟੈਲੀਫੋਨ ਕਰਕੇ ਬੁਲਾਇਆ ਨਾਲ ਹੀ ਗੱਲਬਾਤ ਕਰਨ ਤੋਂ ਪਹਿਲਾਂ ਘੱਗਾ ਜੀ ਨੇ ਕਿਹ ਦਿੱਤਾ, ਉਮਰ ਸਿਆਣੀ ਹੈ, ਸਿਹਤ ਠੀਕ ਨਹੀਂ ਇਸ ਲਈ ਕੋਈ ਖਾਸ ਗੱਲ ਨਾ ਕਰਨਾ ਭਾਵ ਕੋਈ ਉਲਟਾ-ਪੁਲਟਾ ਸੁਆਲ ਜਾਂ ਜਿਰਾਹ ਨਾ ਕਰਨਾ।

ਇਸੇ ਤਰ੍ਹਾਂ ਚੰਡੀਗੜ੍ਹ ਜਦ ਪ੍ਰੈਸ ਵਾਲਿਆਂ ਨੇ ਪ੍ਰਸ਼ਨ ਕੀਤਾ ਕਿ ਤੁਸੀਂ ਤਾਂ ਕਹਿੰਦੇ ਸੀ ਮੈਂ ਸਰਕਾਰ ਦੀ ਬਲੈਕ ਲਿਸਟ ਵਿੱਚ ਹਾਂ, ਸਰਕਾਰ ਮੇਰੇ ਖੂਨ ਦੀ ਪਿਆਸੀ ਹੈ ਇਸ ਲਈ ਮੈਂ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਹਾਜ਼ਰ ਨਹੀਂ ਹੋ ਸਕਦਾ ਪਰ ਹੁਣ ਤੁਸੀਂ ਸਰਕਾਰੀ ਪੁਲਿਸ ਦੀ ਸੁਰੱਖਿਆ ਹੇਠ ਕਿਵੇਂ ਫਿਰ ਰਹੇ ਹੋ? ਤਾਂ ਕਾਲਾ ਅਫਗਾਨਾ ਨੂੰ ਕੋਈ ਉੱਤਰ ਨਹੀਂ ਸੀ ਆਇਆ।

ਕਾਲਾ ਅਫਗਾਨਾ ਨੂੰ ਤਾਂ ਸ਼ਾਇਦ, ਕਿਤਾਬਾਂ 'ਤੇ ਉਨ੍ਹਾਂ ਦੇ ਨਾਉਂ ਵਰਤਣ ਲਈ "Name, Fame and Money" ਹੀ ਪ੍ਰਾਪਤ ਹੋਈ ਹੈ ਜੋ ਉਨ੍ਹਾਂ ਦਾ ਜੀਵਨ ਲਕਸ਼ ਸੀ। ਇਸ ਲਈ ਤੁਸੀਂ ਉਨ੍ਹਾਂ ਬਾਰੇ ਜੋ ਮਰਜ਼ੀ ਕਹੀ ਜਾਵੋ ਉਨ੍ਹਾਂ ਦੀ ਸਿਹਤ 'ਤੇ ਕੋਈ ਅਸਰ ਨਹੀਂ ਹੈ।

ਸਾਡੇ ਆਲੋਚਕਾਂ ਨੇ ਵੀ ਕਾਲਾ ਅਫਗਾਨਾ ਦੀ ਕਾਰਜ ਵਿਧੀ ਦੀ ਆਲੋਚਨਾ ਅਖਬਾਰਾਂ ਵਿੱਚ ਅਤੇ ਅਕਤੂਬਰ ੨੦੦੩ ਦੇ "ਗੁਰਮਤਿ ਪ੍ਰਕਾਸ਼" ਅੰਕ ਰਾਹੀਂ ਕੀਤੀ ਹੈ ਪਰ ਜੋ ਸਿੱਖੀ ਸਿਧਾਂਤ ਅਤੇ ਪਰੰਪਰਾਵਾਂ 'ਤੇ ਚੋਟ ਇਨ੍ਹਾਂ ਕਿਤਾਬਾਂ ਵਿੱਚ ਕੀਤੀ ਗਈ ਹੈ, ਚੰਗੀ ਤਰ੍ਹਾਂ ਉਘਾੜ ਕੇ ਸੰਗਤਾਂ ਅੱਗੇ ਨਹੀਂ ਰੱਖੀ ਤਾਂ ਜੋ ਆਮ ਸਿੱਖ ਸੰਗਤ ਨੂੰ ਪਤਾ ਲੱਗ ਸਕੇ ਕਿ ਕਿਹੜੇ ਕਾਰਨਾ ਕਰਕੇ ਕਾਲਾ ਅਫਗਾਨਾ,



ਮਨਮੁਖੀ ਸਿੱਖ ਵਿਦਵਾਨਾਂ ਦੀ ਅਕਾਸ਼ਗੰਗਾ ਦੇ ਧਰੂ ਤਾਰੇ ਬਣ ਗਏ ਅਤੇ ਪੰਥ ਵਿਚੋਂ ਛੇਕੇ ਗਏ।

ਬ੍ਰਾਹਮਣਵਾਦ ਦਾ ਹਊਆ ਖੜਾ ਕਰਕੇ ਜੋ-ਜੋ ਕੁਝ ਸਿੱਖੀ ਵਿਰੋਧੀ ਗੱਲਾਂ ਇਨ੍ਹਾਂ ਕਿਤਾਬਾਂ ਵਿੱਚ ਲਿਖੀਆਂ ਗਈਆਂ ਹਨ, ਸਾਰੀਆਂ ਗੱਲਾਂ ਦਾ ਜੁਆਬ ਬਨਾਉਣ ਲਈ, ਸ਼ਾਇਦ ਇਸ ਤੋਂ ਕਈ ਗੁਣਾਂ ਵੱਧ ਲਿਖਣਾ ਪਏ ਜਿਸ ਲਈ ਸਮਾਂ ਅਤੇ ਸਾਧਨ ਇਜਾਜ਼ਤ ਨਹੀਂ ਦਿੰਦੇ। ਫਿਰ ਵੀ ਸਤਿਗੁਰੂ ਦੀ ਬਖਸ਼ੀ ਬੁੱਧੀ ਅਨੁਸਾਰ ਜੋ ਬਣ ਆਇਆ ਸੰਗਤਾਂ ਦੀ ਸੇਵਾ ਵਿੱਚ ਹਾਜ਼ਰ ਕਰ ਦਿੱਤਾ ਹੈ।

ਹਾਲਾਂਕਿ ਪੰਥ ਵਿਚੋਂ ਛੇਕਣ ਕਰਕੇ ਕਾਲਾ ਅਫਗਾਨਾ ਦਾ ਵਜੂਦ ਖਤਮ ਹੋ ਗਿਆ ਹੈ, ਪਰ ਇਨ੍ਹਾਂ ਦੇ ਮਰਨ ਪਿਛੋਂ ਇਨ੍ਹਾਂ ਦੀਆਂ ਕਿਤਾਬਾਂ ਪੰਥ ਦਾ ਅਤੇ ਸਿੱਖਾਂ ਦਾ ਮੂੰਹ ਚਿੜਾਂਦੀਆਂ ਰਹਿਣਗੀਆਂ। ਕੇਵਲ ਇਸੇ ਗੱਲ ਨੂੰ ਮੁੱਖ ਰੱਖ ਕੇ ਇਹ ਨਿਗੂਣਾ ਜਿਹਾ ਜਤਨ ਕੀਤਾ ਗਿਆ ਹੈ। ਆਸ ਹੈ ਪਾਠਕ ਅਨੇਕਾਂ ਉਕਾਈਆਂ ਨੂੰ ਨਾ ਚਿਤਾਰਦੇ ਹੋਏ ਕੇਵਲ ਸਹੀ ਤੱਥ ਸਮਝਣ ਦੀ ਕੋਸ਼ਿਸ਼ ਕਰਨਗੇ।

ਦਾਸ ਉਨ੍ਹਾਂ ਸਾਰੇ ਗੁਰਮੁਖ ਸੁਹਿਰਦ ਵੀਰਾਂ, ਖਾਸ ਕਰਕੇ ਡਾ. ਅਨੋਖ ਸਿੰਘ ਜੀ ਬਠਿੰਡਾ, "ਗੁਰਸਿੱਖ ਫੀਚਰ" ਦੇ ਵੀਰ ਸ. ਤਰਦੀਪ ਸਿੰਘ, ਸ. ਕਸ਼ਮੀਰ ਸਿੰਘ, ਜਿਨ੍ਹਾਂ ਨੇ ਲੋੜੀਂਦੀ ਸਮੱਗਰੀ ਦੇਣ ਦੀ ਕ੍ਰਿਪਾ ਕੀਤੀ, ਗਿਆਨੀ ਹਰਬੰਸ ਸਿੰਘ ਜੀ ਅਤੇ ਸ. ਨਿਰੰਜਨ ਸਿੰਘ ਦਾ ਦਿਲੋਂ ਧੰਨਵਾਦੀ ਹੈ ਜਿਨ੍ਹਾਂ ਦੀ ਪ੍ਰੇਰਨਾ ਅਤੇ ਬਖਸ਼ੇ ਉਤਸ਼ਾਹ ਦਾ ਸਦਕਾ ਗੁਰੂ ਮਹਾਰਾਜ ਦੀ ਬਖਸ਼ਿਸ਼ ਦੁਆਰਾ ਕਾਰਜ ਸਿਰੇ ਚੜ੍ਹ ਸਕਿਆ ਹੈ।

ਦਾਸ ਕਰਨਲ ਦਵਿੰਦਰ ਸਿੰਘ ਜੀ ਦਾ ਧੰਨਵਾਦੀ ਹੈ ਜਿਨ੍ਹਾਂ ਨੇ ਦੂਸਰੀ ਐਡੀਸ਼ਨ ਛਾਪਣ ਲਈ ਯੋਗ ਅਗਵਾਈ ਦਿੱਤੀ। ਦਾਸ ਕੈਨੇਡਾ ਨਿਵਾਸੀ ਵੀਰਾਂ ਦਾ ਵੀ ਅਤਿ ਧੰਨਵਾਦੀ ਹੈ ਜਿਨ੍ਹਾਂ ਦੀ ਮਾਇਕ ਸਹਾਇਤਾ ਵਗੈਰ ਇਹ ਕਾਰਜ ਅਸੰਭਵ ਸੀ।

ਨਾਉ ਫਕੀਰੈ ਪਾਤਿਸਾਹੁ ਮੂਰਖੁ ਪੰਡਿਤ ਨਾਉ ॥
ਅੰਧੇ ਕਾ ਨਾਉ ਪਾਰਖੂ ਏਵੈ ਕਰੇ ਗੁਆਉ ॥
ਇਲਤਿ ਕਾ ਨਾਉ ਚਉਧਰੀ ਕੂੜੀ ਪੂਰੇ ਥਾਉ ॥
ਨਾਨਕ ਗੁਰਮੁਖਿ ਜਾਣੀਐ ਕਲਿ ਕਾ ਏਹੁ ਨਿਆਉ ॥

(ਪੰਨਾ ੧੨੮੮)

ਗੁਰੂ-ਪੰਥ ਦਾ ਦਾਸ
ਕੰਵਰ ਅਜੀਤ ਸਿੰਘ
ਮੋਬਾਇਲ : ੯੮੧੫੧-੫੬੮੧੮

# ਦੂਸਰੀ ਐਡੀਸ਼ਨ ਬਾਰੇ

ਫਰਵਰੀ 2003 ਵਿੱਚ ਦਾਸ ਨੇ ਕਾਲਾ ਅਫਗਾਨਾ ਵਲੋਂ ਲਿਖੀ 'ਬਿਪ੍ਰਨ ਕੀ ਰੀਤ ਤੋਂ ਸੱਚ ਦਾ ਮਾਰਗ' ਭਾਗ ਦਸਵਾਂ, (ਬਚਿਤ੍ਰ ਨਾਟਕ) ਦੇ ਜਵਾਬ ਵਿੱਚ, ਇਕ ਖੁਲ੍ਹੀ ਚਿੱਠੀ ਕਾਲਾ ਅਫਗਾਨਾ ਦੇ ਨਾਉਂ ਲਿਖੀ ਸੀ ਜੋ ਮਾਸਿਕ ਅੰਮ੍ਰਿਤ 'ਖੰਡੇ ਧਾਰ', ਅੰਮ੍ਰਿਤਸਰ ਵਿੱਚ ਛਾਪੀ ਗਈ ਸੀ । ਇਸ ਬਾਰੇ ਦੇਸ਼, ਵਿਦੇਸ਼ਾਂ ਦੀਆਂ ਸਿੱਖ ਸੰਗਤਾਂ ਵਲੋਂ ਜੋ ਆਸ਼ੀਰਵਾਦ ਅਤੇ ਅਸੀਸਾਂ ਦਾਸ ਨੂੰ ਮਿਲੀਆਂ ਉਹ ਬਿਆਨ ਤੋਂ ਬਾਹਰ ਹਨ ।

ਦਸਮੇਸ਼ ਪਿਤਾ ਦੀ ਅਪਾਰ ਬਖਸ਼ਿਸ਼ ਦਾ ਸਦਕਾ ਫਿਰ ਕਾਲਾ ਅਫਗਾਨਾ ਦੀਆਂ ਬਾਕੀ ਕਿਤਾਬਾਂ ਦਾ ਅਧਿਐਨ ਕਰਨ ਦਾ ਅਵਸਰ ਮਿਲਿਆ । ਜਿਉਂ ਜਿਉਂ ਕਿਤਾਬਾਂ ਪੜ੍ਹੀਆਂ, ਮਨ ਵਿੱਚ ਨਿਰਾਸ਼ਾ ਅਤੇ ਕੁੜੱਤਣ ਵਧਦੀ ਗਈ । ਸ਼ਬਦ ਜਾਲ ਵਿਛਾ ਕੇ, ਜਿਸ ਤਰ੍ਹਾਂ ਸਿੱਖੀ ਪ੍ਰੰਪਰਾਵਾਂ, ਧਾਰਨਾਵਾਂ, ਸਿੱਖੀ ਸਿਧਾਂਤਾਂ ਅਤੇ ਫਲਸਫੇ ਦੇ ਖਿਲਵਾੜ ਕਰਣ ਤੋਂ ਇਲਾਵਾ ਪੰਥ ਪ੍ਰਮਾਣਿਤ ਹਸਤੀਆਂ, ਭਾਈ ਰਣਧੀਰ ਸਿੰਘ ਜੀ ਜਾਂ ਦਮਦਮੀ ਟਕਸਾਲ ਦੇ ਮੁਖੀਆਂ ਤੇ ਜੋ ਚਿੱਕੜ ਇਨ੍ਹਾਂ ਵਿਚ ਉਛਾਲਿਆ ਗਿਆ ਹੈ, ਕਿਸੇ ਵੀ ਸੁਹਿਰਦ ਸਿੱਖ ਲਈ ਬਰਦਾਸ਼ਤ ਕਰਨਾ ਔਖਾ ਹੈ।

ਗੁਰੂ ਕੇ ਪਿਆਰਿਆਂ ਦੀ ਪ੍ਰੇਰਨਾ ਅਤੇ ਸਤਿਗੁਰੂ ਜੀ ਦੀ ਕ੍ਰਿਪਾ ਸਦਕਾ ਕਾਲਾ ਅਫਗਾਨਾ ਦਾ ਪਿਛੋਕੜ ਲੱਭ ਕੇ ਸਾਰੀਆਂ ਕਿਤਾਬਾਂ ਦਾ ਇਕ ਸੰਚੁਕਤ ਜਵਾਬ ਬਣਾਉਣ ਦੀ ਲਾਲਸਾ ਪੈਦਾ ਹੋਈ । ਇਹ ਫੁਰਨਾ ਵੀ ਸਤਿਗੁਰੂ ਜੀ ਦਾ, ਉਦਮ ਅਤੇ ਪ੍ਰੇਰਨਾ ਵੀ ਗੁਰੂ ਦੀ, ਕਲਮ ਵੀ ਸਤਿਗੁਰੂ ਜੀ ਨੇ ਬਖਸ਼ੀ ਅਤੇ ਬਾਂਹ ਫੜ ਕੇ ਲਿਖਵਾਇਆ ਵੀ ਆਪ ਹੀ। ਕਦਮ ਚੁਕਦਿਆਂ ਹੀ ਸਾਰੀ ਸਮੱਗਰੀ ਗੁਰੂ ਸਾਹਿਬ ਨੇ ਬਖਸ਼ ਦਿੱਤੀ । ਇਸ ਤਰ੍ਹਾਂ "ਸਭ ਦੁਸ਼ਟ ਝੱਖ ਮਾਰਾ" ਨਾਮ ਦੀ ਪੁਸਤਕ ਸੰਗਤਾਂ ਤੱਕ ਪਹੁੰਚੀ ।

ਜਿਉਂ ਹੀ ਕਿਤਾਬ ਸਿੱਖ ਸੰਗਤਾਂ ਕੋਲ ਪਹੁੰਚੀ, ਦੇਸ਼ ਵਿਦੇਸ਼ ਤੋਂ ਅਸੀਸਾਂ ਦੀ ਬਖਸ਼ਸ਼ ਨੇ ਇਕ ਸਾਲ ਦੀ ਘਾਲਣਾ ਦੀ ਸਾਰੀ ਥਕਾਨ ਉਤਾਰ ਕੇ ਗੁਰੂ ਚਰਨਾਂ ਨਾਲ ਗੰਢ ਹੋਰ ਪੀਡੀ ਕਰ ਦਿੱਤੀ । ਕਿਸੇ ਇਸ਼ਤਿਹਾਰ ਬਾਜ਼ੀ ਜਾਂ ਮੀਡੀਏ ਰਾਹੀਂ ਸੰਚਾਰ-ਪ੍ਰਚਾਰ ਦੇ ਬਗ਼ੈਰ, ਪਹਿਲੀ ਐਡੀਸ਼ਨ ਜਲਦੀ ਹੀ ਖ਼ਤਮ ਹੋਣ ਤੇ ਕਿਤਾਬ ਦੀ ਹੋਰ ਮੰਗ ਆਉਣੀ ਸ਼ੁਰੂ ਹੋ ਗਈ।

ਪਹਿਲੀ ਐਡੀਸ਼ਨ ਦੀ ਛਪਾਈ ਦੀਆਂ ਗ਼ਲਤੀਆਂ ਦੀ ਸੁਧਾਈ ਤੋਂ ਇਲਾਵਾ ਦਸਮ ਗ੍ਰੰਥ ਦੇ ਸ਼ੰਕਿਆਂ ਦੀ ਨਿਵਿਰਤੀ ਲਈ ਕਈ ਹੋਰ ਸੋਧਾਂ, ਸਪਸ਼ਟੀਕਰਣਾਂ



ਵਿੱਚ ਵਾਧਾ ਅਤੇ ਹੋਰ ਕੁਝ ਵਿਸਥਾਰ ਕੀਤਾ ਗਿਆ ਹੈ । ਪੁਸਤਕ ਦੀ ਉਪਰਲੀ ਚੋਲੀ ਜੋ ਪਹਿਲੀ ਦ੍ਰਿਸ਼ਟੀ ਤੇ ਕਈ ਭੁਲੇਖਿਆਂ ਦਾ ਕਾਰਣ ਬਣਦੀ ਸੀ ਹਟਾ ਦਿੱਤੀ ਗਈ ਹੈ । ਹੁਣ ਇਹ ਪੇਪਰ ਬੈਕ ਵਿੱਚ ਸਸਤੇ ਦਰ ਤੇ ਛਾਪੀ ਜਾ ਰਹੀ ਹੈ ਤਾਂ ਕਿ ਹੋਰ ਸੁਹਿਰਦ ਪਾਠਕਾਂ ਤੱਕ ਪਹੁੰਚ ਸਕੇ।

ਕਿਤਾਬ ਲਿਖਣ ਵਿੱਚ ਮੇਰੀ ਕੋਈ ਵਿਦਵਤਾ ਨਹੀਂ ਨਾ ਹੀ ਮੈਂ ਕੋਈ ਵਿਦਵਾਨ ਹਾਂ। ਪਿਤਾ ਪੁਰਖੀ ਘਰੋਂ ਜੋ ਗਿਆਨ ਪਿਤਾ ਜੀ ਵਲੋਂ ਵਿਰਾਸਤ ਵਿੱਚ ਮਿਲਿਆ ਉਹੀ ਲਿਖਿਆ ਹੈ । ਇਹ ਸਭ ਕਲਗੀਧਰ ਮਹਾਰਾਜ ਦੀ ਕ੍ਰਿਪਾ ਹੀ ਹੈ। ਜਿਸ ਤਰ੍ਹਾਂ ਭੰਗਾਣੀ ਦੇ ਯੁੱਧ ਵਿੱਚ ਹਲਵਾਈ ਤੋਂ ਪਠਾਣ ਜਰਨੈਲ ਦਾ ਘਾਣ ਕਰਵਾਇਆ ਸੀ ਉਸੇ ਤਰ੍ਹਾਂ ਕਲਗੀਧਰ ਪਿਤਾ ਨੇ ਮੇਰੇ ਵਰਗੇ ਗਰੀਬੜੇ ਜਿਹੇ ਮੋਟੀ ਬੁੱਧੀ ਵਾਲੇ ਬੰਦੇ ਤੋਂ ਅਖੌਤੀ ਧਰੂ ਤਾਰੇ ਦਾ ਮੁਕਟ ਉਤਾਰ ਕੇ ਬੋਦੀ ਵਾਲਾ ਤਾਰਾ ਬਣਾਇਆ ਹੈ ।

ਕਾਲਾ ਅਫਗਾਨਾ ਦੇ ਸਮਰਥਕਾਂ ਦਾ ਇਤਰਾਜ਼ ਹੈ ਕਿ ਇਸ ਵਿੱਚ ਉਨ੍ਹਾਂ ਬਾਰੇ ਬਹੁਤ ਨਾਜਾਇਜ਼ ਗਾਲੀ ਗਲੋਚ ਕੀਤਾ ਗਿਆ ਹੈ । ਇਸ ਬਾਰੇ ਮੈਂ ਕੁਝ ਨਹੀਂ ਕਹਿ ਸਕਦਾ, ਸੰਗਤ ਹੀ ਨਿਰਣਾ ਕਰ ਸਕਦੀ ਹੈ । ਸ਼ਾਇਦ ਸਤਿਗੁਰੂ ਨੂੰ ਇਹੀ ਮਨਜ਼ੂਰ ਸੀ । ਅਨੇਕਾਂ ਊਣਤਾਈਆਂ ਦੇ ਬਾਵਜੂਦ ਸਿੱਖ ਸੰਗਤਾਂ ਨੇ ਦਾਸ ਨੂੰ ਨਿਵਾਜਿਆ ਹੈ ਇਹ ਮੇਰੇ ਲਈ ਸੁਭਾਗੀ ਗੱਲ ਹੈ । ਫਿਰ ਵੀ ਮੈਂ ਦਿਲ ਦੇ ਧੁਰ ਅੰਦਰੋਂ ਆਪਣੀਆਂ ਗ਼ਲਤੀਆਂ ਲਈ ਖਿਮਾਂ ਦਾ ਜਾਚਕ ਹਾਂ ਅਤੇ ਉਮੀਦ ਕਰਦਾ ਹਾਂ ਕਿ ਸਿੱਖ ਸੰਗਤ ਦਾਸ ਨੂੰ ਅਣਜਾਣ ਬੱਚਾ ਜਾਣਕੇ ਬਖਸ਼ੇਗੀ ਅਤੇ ਅੱਗੇ ਲਈ ਸੁਮੱਤ ਪ੍ਰਾਪਤ ਹੋਵੇਗੀ। ਜਿਨ੍ਹਾਂ ਗੁਰਮੁਖ ਪਿਆਰਿਆਂ ਨੇ ਕਿਤਾਬ ਛਪਾਉਣ ਵਿੱਚ ਮਾਇਕ ਸਹਾਇਤਾ ਦਿੱਤੀ ਹੈ (ਸੂਚੀ ਅੰਤਕੇ ਵਿੱਚ ਹੈ) ਦਾਸ ਉਨ੍ਹਾਂ ਸਭਨਾ ਦਾ ਦਿਲੋਂ ਧੰਨਵਾਦੀ ਹੈ । ਦੂਸਰੀ ਐਡੀਸ਼ਨ ਦੀ ਛਪਾਈ ਲਈ ਯੋਗ ਅਗਵਾਈ ਲਈ ਦਾਸ ਕਰਨਲ ਦਵਿੰਦਰ ਸਿੰਘ ਜੀ ਦਾ ਅਤਿ ਧੰਨਵਾਦੀ ਹੈ ।

ਗੁਰੂ ਪੰਥ ਦਾ ਦਾਸ
ਕੰਵਰ ਅਜੀਤ ਸਿੰਘ

# ਕਾਲਾ ਅਫਗਾਨਾ ਦੇ ਨਾਉਂ ਖੁੱਲ੍ਹੀ ਚਿੱਠੀ

ਸਨਮਾਨਯੋਗ ਸ. ਗੁਰਬਖਸ਼ ਸਿੰਘ ਜੀ,

ਵਾਹਿਗੁਰੂ ਜੀ ਕਾ ਖਾਲਸਾ ॥
ਵਾਹਿਗੁਰੂ ਜੀ ਕੀ ਫਤਿਹ ॥

ਤੁਹਾਡੇ ਦੁਆਰਾ ਅਧਿਐਨ ਕਰਕੇ 'ਬਚਿਤ੍ਰ ਨਾਟਕ' ਬਾਰੇ ਲਿਖੀ ਪੁਸਤਕ ਦਾਸ ਨੇ ਬੜੇ ਗੌਰ ਨਾਲ ਪੜ੍ਹੀ ਹੈ । ਬੜੇ ਸੂਝਵਾਨ ਅਤੇ ਵਿਦਵਾਨ ਸੱਜਣਾਂ ਨੇ ਇਸ ਦੀ ਭੂਮਿਕਾ ਵਜੋਂ ਮੁੱਖ ਬੰਦ ਲਿਖਿਆ ਹੈ ਅਤੇ ਤੁਹਾਡੀ ਵੀਚਾਰਧਾਰਾ ਦਾ ਸਮਰਥਨ ਕੀਤਾ ਹੈ ।

ਤੁਸੀਂ ਇਹ ਸਿੱਟਾ ਕੱਢਿਆ ਹੈ ਕਿ ਇਹ ਰਚਨਾ ਦਸਮੇਸ਼ ਪਿਤਾ ਦੀ ਨਹੀਂ ਬਲਕਿ ਕਿਸੇ ਸਾਕਤ ਮੱਤ ਦੇ ਬ੍ਰਾਹਮਣ, ਸ਼ਿਵ ਜੀ ਦੇ ਭਗਤ ਨੇ ਲਿਖੀ ਹੈ ਅਤੇ ਆਪਣੀ ਵੀਚਾਰਧਾਰਾ ਨੂੰ ਸਿੱਧ ਕਰਨ ਲਈ ਹੇਠ ਲਿਖੇ ਨਿਰਮੂਲ ਸ਼ੰਕੇ ਖੜੇ ਕੀਤੇ ਹਨ :

ੳ) ਬਚਿਤ੍ਰ ਨਾਟਕ ਪੁਸਤਕ ਕਿਸੇ ਸ਼ਿਵ ਭਗਤ ਬ੍ਰਾਹਮਣ ਦੀ ਲਿਖਤ ਹੈ । ਇਸ ਵਿਚ ਬ੍ਰਹਮਾ ਅਤੇ ਵਿਸ਼ਨੂੰ ਦੇ ਅਵਤਾਰਾਂ ਨੂੰ ਕਾਲ ਦੇ ਅਧੀਨ ਦੱਸਿਆ ਹੈ ਪਰ ਸ਼ਿਵ ਜੀ ਦੇ ਵਿਰੁੱਧ ਕੋਈ ਗੱਲ ਨਹੀਂ ਲਿਖੀ ।
(ਪੰਨਾ ੧)

ਅ) ਇਸ ਵਿਚ ਦਰਸਾਇਆ ਮਹਾਂ ਕਾਲ ਜਾਂ ਕਾਲ ਸ਼ਿਵ ਪੁਰਾਣ ਅਨੁਸਾਰ ਸ਼ਿਵ ਜੀ ਦਾ ਨਾਉਂ ਹੀ ਹੈ ।
(ਪੰਨਾ ੧੨)

ੲ) ਗੁਰਬਾਣੀ ਅਨੁਸਾਰ ਪਰਮੇਸ਼ਰ ਮਿਠ-ਬੋਲੜਾ, ਦਯਾਲੂ, ਕ੍ਰਿਪਾਲੂ ਹੈ ਪਰ ਬਚਿਤ੍ਰ ਨਾਟਕ ਦੇ ਪਹਿਲੇ ਅਧਿਆਇ ਵਿਚ ਸ਼ਸਤਰ ਧਾਰਨ ਕਰਨ ਵਾਲਾ ਬਿਕਰਾਲ ਰੂਪ ਵਾਲਾ ਅਤੇ ਸ਼ਤਰੂਆਂ ਦਾ ਨਾਸ਼ ਕਰਨ ਵਾਲਾ ਨਿਰਦਈ ਦਿਖਾਇਆ ਗਿਆ ਹੈ। ਇਸ ਲਈ ਇਹ ਗੁਰਬਾਣੀ ਦੀ ਵਿਚਾਰਧਾਰਾ ਅਨੁਕੂਲ ਨਾ ਹੋਣ ਕਰਕੇ ਗੁਰੂ-ਕ੍ਰਿਤ ਨਹੀਂ ਹੋ ਸਕਦਾ । (ਪੰਨਾ ੬)

ਸ) ਗੁਰਬਾਣੀ ਦੀ ਕਸਵੱਟੀ 'ਤੇ ਇਹ ਰਚਨਾ ਖਰੀ ਨਹੀਂ ਉਤਰਦੀ ।
(ਅਨੇਕਾਂ ਥਾਵਾਂ ਤੇ)

ਹ) ਇਸ ਦੇ ਪਹਿਲੇ ਅਧਿਆਇ ਦੇ ਇਕ ਛੰਦ ਵਿੱਚ ਅਸ਼ਲੀਲ ਭਾਸ਼ਾ ਵਰਤੀ ਗਈ ਹੈ।
(ਪੰਨਾ ੧੭)

ਕ) "ਮਮ ਪ੍ਰਤਿ ਪਾਰਣ ਜੈ ਤੇਗੰ" ਵਾਲਾ ਸ਼ੁਰੂ ਦਾ ਸਵੱਯਾ ਗੁਰਮਤਿ ਦੇ ਉਲਟ ਹੈ। ਗੁਰਮਤਿ ਵਿੱਚ ਕਿਸੇ ਸ਼ਸ਼ਤਰ ਦੀ ਕੋਈ ਮਾਨਤਾ ਨਹੀਂ ਹੈ । ਸਤਿਗੁਰੂ ਜੀ ਨੇ ਜੀਵਨ ਜਾਚ ਲਈ "ਗਿਆਨ ਖੜਗ" ਅਤੇ "ਗਰੀਬੀ ਗਦਾ ਹਮਾਰੀ" ਵਰਤਣ ਲਈ ਉਪਦੇਸ਼ ਦਿੱਤਾ ਹੈ । (ਪੰਨਾ ੬)

ਖ) ਦਸਮੇਸ਼ ਪਿਤਾ ਪੰਜ ਸਾਲ ਦੀ ਉਮਰ ਵਿੱਚ ਪੰਜਾਬ ਆ ਗਏ ਸੀ । ਪਰ ਇਹ ਸਾਰੀ ਬਾਣੀ ਬ੍ਰਿਜ ਭਾਸ਼ਾ, ਗੋਪੀਆਂ ਦੀ ਭਾਸ਼ਾ ਵਿੱਚ ਲਿਖੀ ਹੈ ਇਸ ਲਈ ਇਹ ਗੁਰੂ ਕ੍ਰਿਤ ਨਹੀਂ ਹੋ ਸਕਦੀ । (ਪੰਨਾ ੧੭)

ਤੁਸੀਂ ਆਪਣੀ ਚਪਲ ਬੁੱਧੀ ਅਨੁਸਾਰ ਕੀਤੇ ਬਚਿਤ੍ਰ ਨਾਟਕ ਦੇ ਅਧਿਐਨ ਨਾਲ, ਨਿਰਮੂਲ ਸ਼ੰਕੇ ਕਰਕੇ ਪੰਥ ਵਿੱਚ ਬੜਾ ਵੱਡਾ ਬਿਖੇੜਾ ਪਾ ਰਹੇ ਹੋ ਅਤੇ ਇਕ ਖਾਸ ਸੋਚ ਵਾਲੀ ਸੰਸਥਾ ਦੇ ਵਿਦਵਾਨ ਤੁਹਾਨੂੰ ਥਾਪੜਾ ਦੇ ਕੇ ਸਾਰੇ ਪੰਥ ਨੂੰ ਕੁਰਾਹੇ ਪਾਉਣ ਦੀ ਕੋਸ਼ਿਸ਼ ਕਰ ਰਹੇ ਹਨ । ਨਾਲ ਹੀ ਤੁਹਾਨੂੰ ਸਿੱਖ ਜਗਤ ਦਾ ਧ੍ਰੂ ਤਾਰਾ ਦੀ ਉਪਾਧੀ ਨਾਲ ਵਡਿਆ ਰਹੇ ਹਨ ।

ਅਸੀਂ ਤੁਹਾਡੇ ਅਗਿਆਨਤਾ ਵਸ ਉਪਜੇ ਸ਼ੰਕਿਆਂ ਦਾ ਉੱਤਰ ਲੜੀਵਾਰ ਦੇ ਕੇ ਸੰਗਤਾਂ ਸਾਹਮਣੇ ਰੱਖ ਰਹੇ ਹਾਂ ਤਾਂ ਜੋ ਸੰਗਤ ਆਪ ਨਿਰਣਾ ਕਰਨ ਦੇ ਯੋਗ ਬਣ ਜਾਵੇ-

(ੳ) ਸ਼ਿਵ ਭਗਤ ਬ੍ਰਾਹਮਣ ਦੀ ਲਿਖਤ ਅਤੇ ਸ਼ਿਵ ਜੀ ਦੇ ਵਿਰੁੱਧ ਕੁਝ ਨਹੀਂ ਲਿਖਿਆ ।

ਤੁਸੀਂ ਬਚਿਤ੍ਰ ਨਾਟਕ ਦਾ ਪਹਿਲਾ ਅਧਿਆਇ ਗੌਰ ਨਾਲ ਪੜ੍ਹਿਆ ਨਹੀਂ ਜਾਂ ਫਿਰ ਜਾਣ ਬੁਝ ਕੇ ਇਸ ਅਧਿਆਇ ਦਾ ੮੪ਵਾਂ ਛੰਦ ਛੁਪਾ ਗਏ । ਇਹ ਛੰਦ ਇਸ ਤਰ੍ਹਾਂ ਹੈ:-

ਕਾਲ ਹੀ ਪਾਇ ਭਯੋ ਭਗਵਾਨ
ਸੁ ਜਾਗਤ ਯਾ ਜਗ ਜਾ ਕੀ ਕਲਾ ਹੈ ॥
ਕਾਲ ਹੀ ਪਾਇ ਭਯੋ ਬ੍ਰਹਮਾ ਸਿਵ
ਕਾਲ ਹੀ ਪਾਇ ਭਯੋ ਜੁਗੀਆ ਹੈ ॥
ਕਾਲ ਹੀ ਪਾਇ ਸੁਰਾਸੁਰ ਗੰਧ੍ਰਬ
ਜੱਛ ਭੁਜੰਗ ਦਿਸਾ ਬਿਦਿਸਾ ਹੈ ॥
ਔਰ ਸੁਕਾਲ ਸਭੈ ਬਸ ਕਾਲ ਕੇ
ਏਕ ਹੀ ਕਾਲ ਅਕਾਲ ਸਦਾ ਹੈ ॥੮੪॥

(ਅਧਿਆਇ ਪਹਿਲਾ)

ਕੀ ਕੋਈ ਸ਼ਿਵ ਭਗਤ ਬ੍ਰਾਹਮਣ ਸ਼ਿਵ ਜੀ ਨੂੰ ਕਾਲ ਦੇ ਅਧੀਨ ਦੱਸ ਸਕਦਾ ਹੈ

? ਤੁਸੀਂ ਆਪਣੀ ਪੁਸਤਕ ਦੇ ਪੰਨਾ ਨੰ. ੧੫ 'ਤੇ ਇਹ ਸਵੱਯਾ ਲਿਖ ਕੇ ਤਰੋੜ-ਮਰੋੜ ਕੇ ਅਰਥ ਕੀਤੇ ਹਨ ਕਿ ਕਾਲ ਦੇ ਹੁਕਮ ਅਨੁਸਾਰ ਸ਼ਿਵ ਜੋਗੀ ਹੋ ਗਿਆ। ਇਸ ਤਰ੍ਹਾਂ ਆਪਣੀ ਚਤੁਰ ਬੁੱਧੀ ਨਾਲ ਪਾਠਕਾਂ ਨੂੰ ਮੂਰਖ ਬਣਾ ਰਹੇ ਹੋ। ਇਸੇ ਤਰ੍ਹਾਂ ਅੱਗੇ ਦੋ ਟੂਕ ਫੈਸਲਾ ਕਰ ਦਿੱਤਾ :

ਜਿਤੇ ਜੀਵ ਜੰਤੰ ਸੁ ਦੁਨੀਅੰ ਉਪਾਯੰ ॥
ਸਭੈ ਅੰਤ ਕਾਲੰ ਬਲੀ ਕਾਲ ਘਾਯੰ ॥ ੨੨॥

(ਅਧਿਆਇ ਪਹਿਲਾ)

ਅਰਥ - ਜਿੰਨੇ ਵੀ ਜੀਵ-ਜੰਤ ਜੋ ਦੁਨੀਆਂ ਵਿੱਚ ਪੈਦਾ ਹੋਏ ਅੰਤ ਨੂੰ ਸਾਰੇ ਹੀ ਕਾਲ ਨੇ ਖਤਮ ਕਰ ਦਿੱਤੇ ਤਾਂ ਫਿਰ ਸ਼ਿਵ ਕਿਵੇਂ ਰਹਿ ਗਏ ? ਇਸ ਗੱਲ ਨੂੰ ਹੋਰ ਸਾਫ ਕਰਨ ਲਈ "ਅਕਾਲ ਪੁਰਖ ਵਾਚ ਇਸ ਕੀਟ ਪ੍ਰਤਿ" ਦੀ ਚੌਪਈ ਵਿਚ ਇਸ ਤਰ੍ਹਾਂ ਦੱਸ ਰਹੇ ਹਨ :

ਮਹਾਦੇਵ ਅਚੁੱਤ ਕਹਾਯੋ ॥
ਬਿਸਨ ਆਪ ਹੀ ਕੋ ਠਹਿਰਾਯੋ ॥
ਬ੍ਰਹਮਾ ਆਪ ਪਾਰਬ੍ਰਹਮ ਬਖਾਨਾ ॥
ਪ੍ਰਭ ਕੋ ਪ੍ਰਭੂ ਨ ਕਿਨਹੂੰ ਜਾਨਾ ॥੮॥

(ਬਚਿੱਤ੍ਰ ਨਾਕਟ, ਅਧਿਆਇ ੬)

ਅਰਥ- ਸ਼ਿਵ ਨੇ ਆਪਣੇ ਆਪ ਨੂੰ ਪਰਮੇਸ਼ਰ ਕਹਾਇਆ, ਵਿਸ਼ਨੂੰ ਵੀ ਆਪ ਨੂੰ ਪਾਰਬ੍ਰਹਮ ਵਿਖਿਆਨਦਾ ਹੈ ਪਰ ਕਿਸੇ ਨੇ ਵੀ ਪ੍ਰਭੂ ਨੂੰ ਪ੍ਰਭੂ ਕਰਕੇ ਨਹੀਂ ਜਾਨਿਆ। ਇਸੇ ਤਰ੍ਹਾਂ ਇਸ ਅਧਿਆਇ ਦੇ ੨੪ਵੇਂ ਛੰਦ ਵਿੱਚ ਲਿਖਿਆ ਹੈ ਕਿ

ਸ੍ਰਿਜੇ ਸੇਤਜੰ ਜੇਰਜੰ ਉਤਭਜੇਵੰ ॥ ਰਚੇ ਅੰਡਜੰ ਖੰਡ ਬ੍ਰਹਮੰਡ ਏਵੰ ॥
ਦਿਸਾ ਬਿਦਿਸਾਯੰ ਜਿਮੀ ਆਸਮਾਣੰ, ਚਤੁਰ ਬੇਦ ਕਥਿਅੰ ਕੁਰਾਣੰ ਪਰੁਾਣੰ॥੨੪॥

(ਅਧਿਆਇ ਪਹਿਲਾ)

ਭਾਵ, ਪਰਮੇਸ਼ਰ ਨੇ ਪਸੀਨੇ ਤੋਂ ਪੈਦਾ ਹੋਣ ਵਾਲੇ (ਪਤੰਗੇ ਆਦਿ), ਜੇਰ ਤੋਂ ਪੈਦਾ ਹੋਣ ਵਾਲੇ (ਪਸ਼ੂ), ਅੰਡੇ ਤੋਂ ਪੈਦਾ ਹੋਣ ਵਾਲੇ (ਪੰਛੀ ਆਦਿ) ਅਤੇ ਧਰਤੀ ਤੋਂ ਪੈਦਾ ਹੋਣ ਵਾਲੀ ਬਨਸਪਤੀ ਰਚੀ ਹੈ। ਜਿਮੀ ਅਸਮਾਨ ਬਣਾਏ, ਚਾਰੇ ਵੇਦ ਰਚੇ, ਕੁਰਾਨ ਅਤੇ ਪੁਰਾਣ ਬਣਾਏ ਹਨ। ਕੀ ਸ਼ਿਵ ਪੁਰਾਣ ਯਾ ਹਿੰਦੂਆਂ ਦੀ ਕਿਸੇ ਹੋਰ ਪੁਸਤਕ ਵਿੱਚ ਕਿਤੇ ਲਿਖਿਆ ਮਿਲਦਾ ਹੈ ਕਿ ਭਗਵਾਨ ਨੇ ਕੁਰਾਨ ਸ਼ਰੀਫ ਬਣਾਇਆ ਹੈ? ਜਾਂ ਕੀ ਇਸਲਾਮਿਕ ਜਗਤ ਇਸ ਨੂੰ ਮੰਨੇਗਾ ? ਸਾਫ ਜ਼ਾਹਿਰ ਹੈ ਕਿ ਇਹ ਗ੍ਰੰਥ ਕਿਸੇ ਸ਼ਿਵ ਜੀ ਦੇ ਪੁਜਾਰੀ ਦਾ ਨਹੀਂ ਬਲਕਿ ਹਰ ਚੀਜ਼ ਵਿਚ ਪ੍ਰਮਾਤਮਾ ਦੀ ਜੋਤਿ ਦੇਖਣ ਵਾਲੇ ਦਸਮੇਸ਼ ਪਿਤਾ ਦਾ ਹੀ ਹੈ।



(ਅ) ਕਾਲਾ ਅਫਗਾਨਾ ਦੀ ਖੋਜ਼ ਅਨੁਸਾਰ ਬਚਿਤ੍ਰ ਨਾਟਕ ਵਿਚ ਦਰਸਾਇਆ ਮਹਾਂ ਕਾਲ ਸ਼ਿਵ ਪੁਰਾਣ ਅਨੁਸਾਰ ਸ਼ਿਵ ਜੀ ਦਾ ਲਖਾਇਕ ਹੈ।

ਸ਼ਿਵ ਪੁਰਾਣ ਵਿੱਚ ਮਹਾਂ ਕਾਲ ਕਿਸ ਨੂੰ ਕਹਿਆ ਗਿਆ ਹੈ, ਸਾਡਾ ਇਸ ਨਾਲ ਕੀ ਤੁਅੱਲਕ ਹੈ ?

ਉੱਤਰ ਪ੍ਰਦੇਸ਼ ਦੀ ਬੋਲੀ ਵਿੱਚ "ਬਾਈ" ਚੁਬਾਰੇ ਵਿੱਚ ਬੈਠ ਕੇ ਧੰਧਾ ਕਰਨ ਵਾਲੀ ਔਰਤ ਨੂੰ ਆਖਦੇ ਹਨ। ਜੋਧਪੁਰ ਵਿੱਚ ਘਰ ਵਿੱਚ ਆ ਕੇ ਰੋਟੀ ਬਣਾਉਣ ਵਾਲੀ ਅਤੇ ਕੰਮ ਕਰਨ ਵਾਲੀ ਇਸਤਰੀ ਨੂੰ ਬਾਈ ਆਖਦੇ ਹਨ। ਲੁਧਿਆਣੇ ਜ਼ਿਲ੍ਹੇ ਵਿੱਚ "ਬਾਈ ਜੀ" ਵੱਡੇ ਭਰਾ ਨੂੰ ਆਖੀਦਾ ਹੈ। ਗੁਰਬਾਣੀ ਵਿੱਚ ਸਤਿਕਾਰਿਤ ਇਸਤਰੀ ਲਈ ਇਹ ਸ਼ਬਦ ਵਰਤਿਆ ਗਿਆ ਹੈ :-

ਰੀ ਬਾਈ ਬੇਢੀ ਦੇਨੁ ਨ ਜਾਈ ॥ ਦੇਖੁ ਬੇਢੀ ਰਹਿਓ ਸਮਾਈ ॥

(ਪੰਨਾ ੬੫੭)

ਕੀ ਅਸੀਂ ਇਸ ਤੁਕ ਦਾ ਅਰਥ ਕਰਨ ਵੇਲੇ ਉੱਤਰ ਪ੍ਰਦੇਸ਼ ਦੀ ਬਾਈ ਜਾਂ ਜੋਧਪੁਰ ਦੀ ਬਾਈ ਵਾਲੇ ਅਰਥ ਕਰਾਂਗੇ ?

ਭਾਈ ਕਾਨ੍ਹ ਸਿੰਘ ਜੀ ਨਾਭਾ ਦੇ ਮਹਾਨ ਕੋਸ਼ ਦੇ ਪੰਨਾ ੯੩੪ ਤੇ ਮਹਾਂ ਕਾਲ ਦੇ ਅਰਥ ਇਸ ਤਰ੍ਹਾਂ ਹਨ -

੧. ਕਾਲ ਦਾ ਵੀ ਕਾਲ ਕਰਨ ਵਾਲਾ, ਯਮ ਸ਼ਿਵ ਆਦਿ ਜਗਤ ਦਾ ਅੰਤ ਕਰਨ ਵਾਲੇ ਵੀ ਜਿਸ ਵਿੱਚ ਲੈ ਹੋ ਜਾਂਦੇ ਹਨ, ਵਾਹਿਗੁਰੂ, ਪਾਰਬ੍ਰਹਮ।
੨. ਉਹ ਲੰਮਾ ਸਮਾਂ ਜਿਸਦਾ ਅੰਤ ਅਸੀਂ ਨਹੀਂ ਜਾਣ ਸਕਦੇ।
੩. ਸਮੇਂ ਨੂੰ ਹੀ ਕਰਤਾ-ਹਰਤਾ ਮੰਨਣ ਵਾਲਿਆ ਦੇ ਮੱਤ ਅਨੁਸਾਰ ਅਨੰਤ ਰੂਪ ਕਾਲ।
੪. ਕਾਲਿਕਾ ਪੁਰਾਣ ਅਨੁਸਾਰ ਸ਼ਿਵ ਦਾ ਇਕ ਪੁੱਤਰ।... ....
੫. ਉਜੈਨ ਵਿੱਚ ਮਹਾਂਕਾਲ ਨਾਮਕ ਸ਼ਿਵਲਿੰਗ।

ਪਰ ਕੀ ਕਰੀਏ ਤੁਹਾਨੂੰ ਆਪਣੀ ਪਸੰਦ ਅਨੁਸਾਰ ਸ਼ਿਵ ਪੁਰਾਣ ਵਾਲਾ ਮਹਾਂ ਕਾਲ ਹੀ ਜ਼ਿਆਦਾ ਪਸੰਦ ਹੈ ਇਸ ਲਈ ਸਦਾ ਇਸੇ ਨੂੰ ਮਹਾਂ ਕਾਲ ਮੰਨ ਕੇ ਚੱਲੋਂਗੇ ।

ਗੁਰੂ ਪਦ, ਹਿੰਦੂਆਂ ਦੇ ਧਾਰਮਿਕ ਗ੍ਰੰਥਾਂ ਵਿੱਚ ਬਹੁਤ ਵਾਰ ਆਉਂਦਾ ਹੈ, ਗੁਰੂ ਦੀ ਵਡਿਆਈ ਵੀ ਬਹੁਤ ਕੀਤੀ ਮਿਲਦੀ ਹੈ ਅਤੇ ਗੁਰੂ ਦੀ ਮਾਨਤਾ ਬ੍ਰਹਮਾ ਅਤੇ ਸ਼ਿਵ ਆਦਿ ਦੇ ਬਰਾਬਰ ਦਰਸਾਈ ਹੈ।

ਕੀ ਗੁਰੂ ਨਾਨਕ ਦੇਵ ਮਹਾਰਾਜ ਅਤੇ ਹੋਰ ਗੁਰੂ ਸਾਹਿਬ ਦੀ ਤੁਲਨਾ ਹਿੰਦੂ ਧਾਰਮਿਕ ਗ੍ਰੰਥ ਦੇ ਦਰਸਾਇ ਗੁਰੂ ਨਾਲ ਕਰ ਸਕਦੇ ਹਾਂ ?

(ੲ) ਗੁਰੂ ਬਾਣੀ ਅਨੁਸਾਰ ਪਰਮੇਸ਼ਰ ਮਿਠ ਬੋਲੜਾ, ਦਯਾਲੂ, ਕ੍ਰਿਪਾਲੂ ਹੈ,

ਪਰ ਬਚਿਤ੍ਰ ਨਾਟਕ ਵਾਲਾ ਬਿਕਰਾਲ ਰੂਪ ਵਾਲਾ ਡਰਾਉਣਾ ਅਤੇ ਦੁਸ਼ਮਣ ਦਾ ਘਾਤ ਕਰਨ ਵਾਲਾ ਹੈ ।

ਕਾਲ ਅਫਗਾਨਾ ਦਾ ਇਹ ਦੂਸ਼ਨ ਮੰਦ ਬੁੱਧੀ ਵਾਲਾ ਹੈ ਅਤੇ ਉਨ੍ਹਾਂ ਬੰਦਿਆਂ ਦੀ ਸੋਚ ਦਾ ਸਮਰਥਨ ਕਰਦਾ ਹੈ ਜਿਹੜੇ ਗੁਰੂ ਨਾਨਕ ਦੇਵ ਮਹਾਰਾਜ ਤੋਂ ਲੈ ਕੇ ਗੁਰੂ ਤੇਗ਼ ਬਹਾਦਰ ਸਾਹਿਬ ਮਹਾਰਾਜ ਤੱਕ (ਗੁਰੂ ਹਰਿਗੋਬਿੰਦ ਸਾਹਿਬ ਨੂੰ ਛੱਡ ਕੇ) ਗੁਰੂ ਸਾਹਿਬ ਨੂੰ ਤਾਂ ਗੁਰੂ ਮੰਨਦੇ ਹਨ ਪਰ ਦਸ਼ਮੇਸ਼ ਪਿਤਾ ਅਤੇ ਗੁਰੂ ਹਰਿਗੋਬਿੰਦ ਸਾਹਿਬ ਨੂੰ ਜੰਗਾਂ ਯੁੱਧਾਂ ਵਿੱਚ ਖ਼ੂਨ-ਖਰਾਬਾ ਕਰਨ ਲਈ, ਸ਼ਿਕਾਰ ਵੇਲੇ ਜਾਨਵਰਾਂ ਦੇ ਘਾਤ ਦਾ ਦੂਸ਼ਣ ਲਾ ਕੇ ਗੁਰੂ ਮੰਨਣ ਨੂੰ ਤਿਆਰ ਨਹੀਂ ।

"ਮਿਠ ਬੋਲੜਾ" ਸੁਆਮੀ ਅਤੇ 'ਕਦੇ ਨ ਬੋਲੈ ਕਉਰਾ' ਦੇ ਉਪਾਸ਼ਕ ਕਾਲਾ ਅਫ਼ਗਾਨਾ ਜੀ ! ਜਦ ਕਲਗੀਧਰ ਮਹਾਰਾਜ ਨੇ ਮਸੰਦ ਤੇਲ ਦੇ ਕੜਾਹਿਆਂ ਵਿੱਚ ਪਾ ਕੇ ਸਾੜੇ ਸੀ, ਸ੍ਰੀ ਅਨੰਦਪੁਰ ਸਾਹਿਬ ਆ ਰਹੀ ਸੰਗਤ ਦੀ ਇਕ ਬੀਬੀ ਦਾ ਅਪਹਰਣ ਕਰਨ ਬਦਲੇ ਬਸੀ ਪਠਾਣਾਂ ਦੇ ਹਾਕਮ ਜਾਬਰ ਖਾਨ ਨੂੰ ਰੇਤੇ ਵਿੱਚ ਗੱਡ ਕੇ ਤੀਰ ਨਾਲ ਘਾਤ ਕੀਤਾ ਸੀ ਅਤੇ ਕੀਰਤਪੁਰ ਸਾਹਿਬ ਕੋਲ ਤੀਰ ਨਾਲ ਜ਼ਖਮੀ ਹੋ ਕੇ ਤੜਪਦੇ ਹੋਏ ਜੀਵਨ ਦੀ ਭੀਖ ਮੰਗਣ ਵਾਲੇ ਸੈਦ ਬੇਗ਼ ਜਰਨੈਲ ਦਾ ਸਿਰ ਤਲਵਾਰ ਨਾਲ ਲਾਹ ਦਿੱਤਾ ਸੀ ਤਾਂ ਕੀ ਕਲਗੀਧਰ ਮਹਾਰਾਜ ਗੁਰੂ ਨਾਨਕ ਦਾ ਦਸਵਾਂ ਰੂਪ ਨਹੀਂ ਸੀ? ਜਾਂ ਇਹ ਸ਼ਿਵ ਭਗਤ ਕੋਈ ਹੋਰ ਗੁਰੂ ਸੀ ? ਇਸੇ ਤਰ੍ਹਾਂ ਜਦ ਭਾਈ ਉਦੈ ਸਿੰਘ ਕਰਪੇ ਬਰਛੇ ਉਤੇ ਰਾਜਾ ਕੇਸਰੀ ਚੰਦ ਦਾ ਸਿਰ ਟੰਗ ਕੇ ਕਲਗੀਧਰ ਮਹਾਰਾਜ ਦੇ ਚਰਨਾ ਵਿੱਚ ਲਿਆ ਕੇ ਰਖਦਾ ਹੈ ਓਦੋਂ ਦਸਵੇਂ ਨਾਨਕ ਦਾ ਕੀ ਸਰੂਪ ਹੋਵੇਗਾ ?

- ਹਰਿ ਆਪੇ ਮਾਰੈ ਹਰਿ ਆਪੇ ਛੋਡੈ
ਮਨ ਹਰਿ ਸਰਣੀ ਪੜਿ ਰਹੀਐ ॥
ਹਰਿ ਬਿਨੁ ਕੋਈ ਮਾਰਿ ਜੀਵਾਲਿ ਨਾ ਸਕੈ
ਮਨ ਹੋਇ ਨਿਚਿੰਦ ਨਿਸਲੁ ਹੋਇ ਰਹੀਐ ॥

(ਪੰਨਾ ੫੯੪)

ਭਾਈ ਮਤ ਕੋਈ ਸਾਣਹੁ ਕਿਸੀ ਕੈ ਕਿਛੁ ਹਾਥਿ ਹੈ
ਸਭ ਕਰੇ ਕਰਾਇਆ ॥
ਜਰਾ ਮਰਾ ਤਾਪੁ ਸਿਰਤਿ ਸਾਪੁ ਸਭੁ ਹਰਿ ਕੈ ਵਸਿ ਹੈ
ਕੋਈ ਲਾਗਿ ਨ ਸਕੈ ਬਿਨੁ ਹਰਿ ਕਾ ਲਾਇਆ ॥

(ਪੰਨਾ ੧੬੮)

ਉਪਰੋਕਤ ਕਥਨ ਅਨੁਸਾਰ ਜਦ ਕੋਈ ਬੰਦਾ ਬਿਮਾਰੀ ਨਾਲ ਤੜਪ ਕੇ ਮਰ ਰਿਹਾ ਹੁੰਦਾ ਹੈ ਓਦੋਂ "ਮਿਠ ਬੋਲੜਾ ਸੁਆਮੀ" ਤੜਪਾ ਰਿਹਾ ਹੁੰਦਾ ਹੈ ਜਾਂ ਬਚਿਤ੍ਰ



ਨਾਟਕ ਵਾਲਾ ਵਿਕਰਾਲ ਰੂਪ ਵਾਲਾ ਮਹਾਂ ਕਾਲ ਹੁੰਦਾ ਹੈ ?

ਆਪੇ ਹੀ ਬਲੁ ਆਪਿ ਹੈ ਪਿਆਰਾ ਬਲੁ ਭੰਨੈ ਮੂਰਖ ਮੁਗਧਾਹਾ ॥

(ਪੰਨਾ ੬੦੬)

ਕੀ ਕਿਸੇ ਮੂਰਖ ਦਾ ਬਲ ਭੰਨਣ ਲਈ ਮਿੱਠੀਆਂ ਲੋਰੀਆਂ ਦਿੱਤੀਆਂ ਜਾਣਗੀਆਂ, ਜਾਂ ਫੁੱਲਾਂ ਦੇ ਹਾਰ ਪਾ ਕੇ ਆਰਤੀ ਉਤਾਰਨ ਨਾਲ ਕਿਸੇ ਮੁਗਧ ਦਾ ਬਲ ਤੋੜਿਆ ਜਾ ਸਕਦਾ ਹੈ? ਨਿਸਚੇ ਹੀ ਅਜਿਹਾ ਕਰਨ ਵਾਲੇ ਪਰਮੇਸ਼ਰ ਦਾ ਰੂਪ ਉਹੀ ਹੋਵੇਗਾ ਜੋ ਬਚਿਤ੍ਰ ਨਾਟਕ ਵਿੱਚ ਦਰਸਾਇਆ ਗਿਆ ਹੈ ।

ਗੁਰਬਾਣੀ ਦਾ ਫ਼ੁਰਮਾਨ ਹੈ :

ਕੇਸੀ ਕੰਸ ਮਥਨੁ ਜਿਨਿ ਕੀਆ ॥

(ਪੰਨਾ ੮੭੪)

ਕੀ ਕਾਲਾ ਅਫ਼ਗਾਨਾ ਦੱਸੇਗਾ ਕਿ ਕੇਸਾਂ ਤੋਂ ਪਕੜ ਕੇ ਕੰਸ ਦਾ ਮਥਨ ਕਰਨ ਵਾਲੇ ਪਰਮੇਸ਼ਰ ਦਾ ਸਰੂਪ ਓਦੋਂ ਕੈਸਾ ਹੋਵੇਗਾ ?

ਆਪੇ ਸੇਵਾ ਲਇਦਾ ਪਿਆਰਾ ਆਪੇ ਭਗਤਿ ਉਮਾਹਾ ॥
ਆਪੇ ਗੁਣ ਗਾਵਾਇਦਾ ਪਿਆਰਾ ਆਪੇ ਸਬਦਿ ਸਮਾਹਾ ॥
ਆਪੇ ਲੇਖਣਿ ਆਪਿ ਲਿਖਾਰੀ ਆਪੇ ਲੇਖੁ ਲਿਖਾਹਾ ॥੧॥
ਮੇਰੇ ਮਨ ਜਪਿ ਰਾਮ ਨਾਮੁ ਓਮਾਹਾ ॥
ਅਨਦਿਨੁ ਅਨਦੁ ਹੋਵੈ ਵਡਭਾਗੀ ਲੈ ਗੁਰਿ ਪੂਰੇ ਹਰਿ ਲਾਹਾ ॥ ਰਹਾਉ॥
ਆਪੇ ਗੋਪੀ ਕਾਨੁ ਹੈ ਪਿਆਰਾ ਬਨਿ ਆਪੇ ਗਊ ਚਰਾਹਾ ॥
ਆਪੇ ਸਾਵਲ ਸੁੰਦਰਾ ਪਿਆਰਾ ਆਪੇ ਵੰਸੁ ਵਜਾਹਾ ॥
ਕੁਵਲੀਆ ਪੀੜੁ ਆਪਿ ਮਰਾਇਦਾ ਪਿਆਰਾ ਕਰਿ ਬਾਲਕ ਰੂਪਿ ਪਚਾਹਾ॥੨॥
ਆਪਿ ਅਖਾੜਾ ਪਾਇਦਾ ਪਿਆਰਾ ਕਰਿ ਵੇਖੈ ਆਪਿ ਚੋਜਾਹਾ ॥
ਕਰਿ ਬਾਲਕ ਰੂਪ ਉਪਾਇਦਾ ਪਿਆਰਾ ਚੰਡੂਰੁ ਕੰਸੁ ਕੇਸੁ ਮਾਰਾਹਾ ॥
ਆਪੇ ਹੀ ਬਲੁ ਆਪਿ ਹੈ ਪਿਆਰਾ ਬਲੁ ਭੰਨੈ ਮੂਰਖ ਮੁਗਧਾਹਾ ॥੩॥
ਸਭੁ ਆਪੇ ਜਗਤੁ ਉਪਾਇਦਾ ਪਿਆਰਾ ਵਸਿ ਆਪੇ ਜੁਗਤਿ ਹਥਾਹਾ ॥
ਗਲਿ ਜੇਵੜੀ ਆਪੇ ਪਾਇਦਾ ਪਿਆਰਾ ਜਿਉ ਪ੍ਰਭੁ ਖਿੰਚੈ ਤਿਉ ਜਾਹਾ ॥
ਜੋ ਗਰਬੈ ਸੋ ਪਚਸੀ ਪਿਆਰੇ ਜਪਿ ਨਾਨਕ ਭਗਤਿ ਸਮਾਹਾ ॥੪॥

(ਪੰਨਾ ੬੦੭)

ਇਸੇ ਤਰ੍ਹਾਂ ਗੁਰਬਾਣੀ ਦੇ ਹੋਰ ਅਨੇਕ ਸ਼ਬਦ ਹਨ ਜੋ ਪਰਮੇਸ਼ਰ ਦੀ ਸਰਬ ਵਿਆਪਕਤਾ ਦਰਸਾ ਰਹੇ ਹਨ :

ਆਪੇ ਸੁਰਿ ਨਰ ਗਣ ਗੰਧਰਬਾ ਆਪੇ ਖਟ ਦਰਸਨ ਕੀ ਬਾਣੀ ॥

ਆਪੇ ਸਿਵ ਸੰਕਰ ਮਹੇਸਾ ਆਪੇ ਗੁਰਮੁਖਿ ਅਕਥ ਕਹਾਣੀ ॥
ਆਪੇ ਜੋਗੀ ਆਪੇ ਭੋਗੀ ਆਪੇ ਸੰਨਿਆਸੀ ਫਿਰੈ ਬਿਬਾਣੀ ॥
ਆਪੈ ਨਾਲਿ ਗੋਸਟਿ ਆਪਿ ਉਪਦੇਸੈ ਆਪੇ ਸੁਘੜੁ ਸਰੂਪੁ ਸਿਆਣੀ ॥
ਆਪਣਾ ਚੋਜੁ ਕਰਿ ਵੇਖੈ ਆਪੇ ਸਭਨਾ ਜੀਆ ਕਾ ਹੈ ਜਾਣੀ ॥੧੨॥

(ਪੰਨਾ ੫੫੩)

ਕਣ-ਕਣ ਵਿਚ ਪਰਮੇਸ਼ਰ ਦੀ ਜੋਤਿ ਦੇਖਣ ਵਾਲੇ ਸਤਿਗੁਰੂ ਸਾਹਿਬਾਨ ਨੂੰ:

ਆਪੇ ਗੋਪੀ ਕਾਨੁ ਹੈ ਪਿਆਰਾ ਬਨਿ ਆਪੇ ਗਊ ਚਰਾਹਾ ॥

(ਪੰਨਾ ੬੦੬)

ਗੋਪੀਆਂ, ਕ੍ਰਿਸ਼ਨ ਜੀ, ਸ਼ਿਵ, ਸ਼ੰਕਰ ਸਭ ਵਿੱਚ ਪਰਮੇਸ਼ਰ ਨਜ਼ਰ ਆਉਂਦਾ ਹੈ। ਇਸੇ ਤਰ੍ਹਾਂ "ਸਭ ਮਹਿ ਜੋਤਿ ਜੋਤਿ ਹੈ ਸੋਇ" ਦੇ ਅਧਾਰ 'ਤੇ ਸਮਦ੍ਰਿਸ਼ਟਾ ਦੇ ਮਾਲਕ ਸਾਹਿਬੇ ਕਮਾਲ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਦੋਨਾਂ ਅਵਸਰਾਂ ਤੇ ਇਕੋ ਜੋਤ ਦੇਖੀ ਹੈ। ਇਸੇ ਲਈ ਦਿਆਲੂ ਕ੍ਰਿਪਾਲੂ ਰੂਪ ਦੇ ਨਾਲ ਹੀ ਵਿਕਰਾਲ ਰੂਪ ਵਿਚ ਵੀ ਉਸੇ ਹਰੀ ਦੇ ਦਰਸ਼ਨ ਕਰਕੇ ਬਚਿਤ੍ਰ ਨਾਟਕ ਅਤੇ ਹੋਰ ਗ੍ਰੰਥਾਂ ਵਿਚ ਉਸਤਤਿ ਕੀਤੀ ਹੈ। ਪਰ ਅਫਸੋਸ ਹੈ ਕਿ ਤੁਹਾਨੂੰ ਦਸ਼ਮੇਸ਼ ਪਿਤਾ ਦੀ ਕ੍ਰਿਤ ਵਿੱਚ ਬੈਠਾ ਸ਼ਿਵ ਭਗਤ ਬ੍ਰਾਹਮਣ ਨਜ਼ਰ ਆਉਂਦਾ ਹੈ।

ਸ਼ਿਵ ਜੀ ਦਾ ਵਾਸਾ ਕੈਲਾਸ਼ ਪਰਬਤ, ਪਤਨੀ ਪਾਰਬਤੀ ਅਤੇ ਨੰਦੀ ਬੈਲ ਇੰਨ੍ਹਾਂ ਦੀ ਸਵਾਰੀ ਮੰਨੀ ਗਈ ਹੈ। ਗਲ੍ਹ ਵਿਚ ਫਨੀਅਰ ਸੱਪ, ਹੱਥ ਵਿੱਚ ਤ੍ਰਿਸ਼ੂਲ ਤੇ ਡਮਰੂ ਅਤੇ ਧਤੂਰਾ ਆਦਿ ਦਾ ਨਸ਼ਾ ਕਰਨਾ ਹਰ ਥਾਂ ਦਿਖਾਇਆ ਗਿਆ ਹੈ। ਸ਼ਿਵ ਪੁਰਾਣ ਵਿਚ ਇਨ੍ਹਾਂ ਦੀਆਂ ਅਨੇਕਾਂ ਕਹਾਣੀਆਂ ਪਾਰਬਤੀ ਨਾਲ ਰਾਸ ਲੀਲਾ ਕਰਦਿਆਂ ਦੀਆਂ ਦੱਸੀਆਂ ਗਈਆਂ ਹਨ। ਬਗ਼ੈਰ ਪਾਰਬਤੀ ਦੇ ਸ਼ਿਵ ਦਾ ਵਰਣਨ ਹੀ ਅਧੂਰਾ ਹੈ। ਪਰ ਬਚਿਤ੍ਰ ਨਾਟਕ ਵਿਚ ਕਿਤੇ ਵੀ ਇਨ੍ਹਾਂ ਦਾ ਵਰਨਣ ਨਹੀਂ ਹੈ। ਫਿਰ ਤੁਸੀਂ ਕਿਸ ਅਧਾਰ 'ਤੇ ਕਹਿੰਦੇ ਹੋ ਕਿ ਬਚਿਤ੍ਰ ਨਾਟਕ ਵਿਚ ਮਹਾਂ ਕਾਲ ਸ਼ਿਵ ਜੀ ਦਾ ਸਰੂਪ ਹੀ ਪ੍ਰਗਟ ਹੁੰਦਾ ਹੈ ?

ਜਿਸ ਤਰ੍ਹਾਂ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵਿਸ਼ਨੂੰ ਦੇ ਭਗਤ (ਧ੍ਰੂ, ਪ੍ਰਹਿਲਾਦ ਆਦਿ) ਦੀ ਵਡਿਆਈ ਕੀਤੀ ਗਈ ਹੈ, ਬਚਿਤ੍ਰ ਨਾਟਕ ਵਿੱਚ ਕਿਸੇ ਵੀ ਸ਼ਿਵ ਭਗਤ ਰਾਵਣ, ਅਹਿਰਾਵ, ਸ਼ੁੰਭ, ਨਿਸ਼ੁੰਭ ਜਾਂ ਮਹਿਖਾਸੁਰ ਆਦਿ ਦੀ ਵਡਿਆਈ ਦਾ ਕੋਈ ਵਰਣਨ ਨਹੀਂ ਹੈ।

ਗੁਰਬਾਣੀ ਦਾ ਅਧਿਐਨ ਕਰਨ ਤੋਂ ਪਤਾ ਚਲਦਾ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਮਹਾਰਾਜ ਦੀ ਬਾਣੀ ਕਟਾਖਸ਼ ਭਰੀ (ਮਨਿ ਅੰਧਾ ਨਾਉ ਸੁਜਾਣੁ ॥ ਪੰਨਾ ੪੭੧) ਸੰਵਾਦ ਵਾਲੀ (ਸਿਧ ਗੋਸਟਿ ਆਦਿ) ਗੁਹਜ ਗਿਆਨ (ਅਰਬਦ ਨਰਬਦ ਧੁੰਧੂਕਾਰਾ) ਵਾਲੀ ਸ਼ਬਦਾਵਲੀ ਨਾਲ ਭਰਪੂਰ ਹੈ ਅਤੇ ਸ੍ਰੀ ਗੁਰੂ ਰਾਮਦਾਸ ਮਹਾਰਾਜ ਦੀ



ਬਾਣੀ, ਨਿਮਰਤਾ, ਗ਼ਰੀਬੀ, ਹਲੀਮੀ ਬਿਰਹਾ ਭਰਪੂਰ ਅਤੇ ਵੈਰਾਗਮਈ ਅਰਦਾਸ ਨਾਲ ਭਰਪੂਰ ਹੈ ਅਤੇ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਜੀ ਮਹਾਰਾਜ ਦੀ ਬਾਣੀ ਵਿਚ ਵੈਰਾਗ ਪ੍ਰਧਾਨ ਹੈ।

ਇਨ੍ਹਾਂ ਗੁਰੂ ਸਾਹਿਬਾਨ ਨੂੰ ਤੁਸੀਂ ਇਕ ਜੋਤਿ ਮੰਨਦੇ ਹੋ ਜਾਂ ਅੱਡ ਅੱਡ? ਇਸੇ ਤਰ੍ਹਾਂ ਦਸ਼ਮੇਸ਼ ਪਿਤਾ ਦੇ ਦੁਸ਼ਟ ਸੰਘਾਰ ਕਰਤਾ ਹੋਣ ਕਰਕੇ ਬੀਰ ਰਸ ਪ੍ਰਧਾਨ ਹੈ। ਉਨ੍ਹਾਂ ਦੇ ਰਚਿਤ ਸੁਧਾ ਸਵੱਯੇ ਵੈਰਾਗ ਭਰਪੂਰ ਹੁੰਦੇ ਹੋਏ ਵੀ ਛੰਦਾਂ ਦੀ ਚਾਲ ਅਨੁਸਾਰ ਬੀਰ ਰਸ ਵਾਲੇ ਹਨ। ਪਰ ਤੁਹਾਨੂੰ ਇਸ ਵਿਚ ਮਿਠ ਬੋਲੜਾ ਸੁਆਮੀ ਨਜ਼ਰ ਕਿਉਂ ਨਹੀਂ ਆਉਂਦਾ?

ਵੀਹਵੀਂ ਸਦੀ ਵਿਚ ਭਾਈ ਵੀਰ ਸਿੰਘ ਜੀ ਦੀ ਰਚਨਾ ਮਿਠਾਸ ਭਰਪੂਰ, ਪ੍ਰੋਫੈਸਰ ਸਾਹਿਬ ਜੀ ਦੀ ਲਿਖਤ ਤਰਕ ਨਾਲ ਲਬਰੇਜ਼ ਅਤੇ ਭਾਈ ਰਣਧੀਰ ਸਿੰਘ ਜੀ ਦੀ ਕਲਮ ਬੀਰ ਰਸ ਨਾਲ ਭਰਪੂਰ ਹੈ ਅਤੇ ਸੰਤ ਜਰਨੈਲ ਸਿੰਘ ਜੀ ਭਿੰਡਰਾਂ ਵਾਲਿਆਂ ਦੀ ਹਰ ਤਕਰੀਰ ਜੁਸ਼ੀਲੀ ਸੀ। ਕੀ ਇਨ੍ਹਾਂ ਦੀ ਸਿੱਖੀ ਅੱਡ-ਅੱਡ ਕਿਸਮ ਦੀ ਸੀ ? ਜਾਂ ਕੀ ਇਹ ਅੱਡ-ਅੱਡ ਗੁਰੂਆਂ ਦੇ ਚੇਲੇ ਸੀ ?

ਗੁਰੂ ਗੋਬਿੰਦ ਸਿੰਘ ਸਾਹਿਬ ਮਹਾਰਾਜ ਦੇ ਸਮਕਾਲੀ ਸਾਰੇ ਗੁਰਸਿੱਖਾਂ ਨੂੰ ਭਾਈ ਨੰਦ ਲਾਲ ਜੀ ਵਾਂਗ :

ਗਾਹੇ ਸੂਫ਼ੀ ਗਾਹੇ ਜ਼ਾਹਦ ਗਹ ਕਲੰਦਰ ਮੇ ਸ਼ਵਦ।
ਰੰਗਹਾਇ ਮੁਖ਼ਤਲਿਫ਼ ਦਾਰਦ ਬੁਤਿ ਅੱਯਾਰਿ ਮਾ ॥

(ਦੀਵਾਨਿ ਗੋਯਾ)

ਅਤੇ ਸਾਰੇ ਗੁਰੂ ਸਾਹਿਬਾਨ ਨੂੰ ਇਕ ਜੋਤਿ ਦੇਖ ਕੇ ਕਹਿੰਦੇ ਹਨ।

ਹਮੂ ਗੁਰੂ ਗੋਬਿੰਦ ਸਿੰਘ ਹਮੂ ਨਾਨਕ ਅਸਤ ॥
ਹਮੂ ਰਤਨ ਜੌਹਰ ਹਮੂ ਮਾਣਕ ਅਸਤ ॥ (ਤੌਸੀਫ਼ੋ-ਸਨਾ)

ਪਰ ਤੁਹਾਨੂੰ ਇਸ ਤਰ੍ਹਾਂ ਜੇ ਨਜ਼ਰ ਨਹੀਂ ਆਉਂਦਾ ਤਾਂ ਤੁਹਾਡੀ ਨਿਗ੍ਹਾ ਵਿਚ ਫਰਕ ਹੈ; ਇਲਾਜ ਕਰਾਉ ਜਾਂ ਫਿਰ ਤੁਸੀਂ ਆਪਣੀ ਪੱਕ ਚੁੱਕੀ ਆਦਤ ਤੋਂ ਮਜ਼ਬੂਰ ਹੋ, ਕਿਉਂਕਿ ਜਿਸ ਮਹਿਕਮੇ ਵਿਚ ਤੁਸੀਂ ਤੀਹ-ਬੱਤੀ ਸਾਲ ਗੁਜ਼ਾਰੇ ਹਨ, ਉਥੇ ਟ੍ਰੇਨਿੰਗ ਹੀ ਇਹ ਦਿੱਤੀ ਜਾਂਦੀ ਹੈ ਕਿ ਸਕੇ ਪਿਉ ਨੂੰ ਵੀ ਸ਼ੱਕ ਦੀ ਨਿਗਾਹ ਨਾਲ ਦੇਖੋ। ਗੁਰੂ ਭਲੀ ਕਰੇ!

(ਸ) ਗੁਰਬਾਣੀ ਦੀ ਕਸਵੱਟੀ ਤੇ ਇਹ ਬਾਣੀ ਖਰੀ ਨਹੀਂ ਉਤੱਰਦੀ।

ਜਿਸ ਤਰ੍ਹਾਂ ਤੁਸੀਂ ਲਿਖਿਆ ਹੈ ਕਿ ਤਲਵਾਰ ਆਪਣੇ ਆਪ ਵਿਚ ਕੋਈ ਚੀਜ਼ ਨਹੀਂ, ਜਿਸ ਦੇ ਹੱਥ ਵਿੱਚ ਤਲਵਾਰ ਹੁੰਦੀ ਹੈ ਉਸ ਦੀ ਮਾਨਸਿਕਤਾ 'ਤੇ ਨਿਰਭਰ ਹੈ ਕਿ ਕਿਸੇ ਦੋਖੀ ਦਾ ਨਾਸ਼ ਹੁੰਦਾ ਹੈ ਜਾਂ ਸੰਤ ਦਾ।

ਠੀਕ ਇਸੇ ਤਰ੍ਹਾਂ 'ਕਸਵੱਟੀ' ਆਪਣੇ ਆਪ ਕੁਝ ਨਹੀਂ ਬੋਲਦੀ। ਕਸਵੱਟੀ

ਲਾਣ ਵਾਲੇ ਦੀ ਬੁੱਧੀ 'ਤੇ ਨਿਰਭਰ ਹੈ ਕਿ ਕੀ ਸਿੱਟਾ ਕੱਢਦੀ ਹੈ । ਅਨੇਕਾਂ ਵਾਰ ਸੁਨਿਆਰ ਕਸਵੱਟੀ ਲਾ ਕੇ ਲੋਕਾਂ ਨੂੰ ਠੱਗਦੇ ਦੇਖੇ ਗਏ ਹਨ ।

੧੯੪੭ ਵਿੱਚ ਬਟਾਲੇ "ਕਾਦੀਆਂ" ਫਿਰਕੇ ਦੇ ਆਗੂਆਂ ਨੇ ਆਪਣੀ ਬੁੱਧੀ ਅਨੁਸਾਰ ਕਸਵੱਟੀ ਲਾ ਕੇ ਇਹ ਪ੍ਰਚਾਰ ਕੀਤਾ ਕਿ ਬਾਕੀ ਹੋਰ ਮੁਸਲਮਾਨਾਂ ਨੂੰ ਬੇਸ਼ੱਕ ਮਾਰਿਆ ਜਾਵੇ ਪਰ 'ਕਾਦੀਆਂ' ਵਾਲੇ ਮੁਸਲਮਾਨਾਂ ਨੂੰ ਨਾ ਮਾਰਿਆ ਜਾਵੇ ਕਿਉਂਕਿ ਗੁਰੂ ਨਾਨਕ ਦੇਵ ਮਹਾਰਾਜ ਕਹਿ ਗਏ ਹਨ "

ਵਖਤੁ ਨ ਪਾਇਓ ਕਾਦੀਆ... ॥

(ਜਪੁ, ਪੰਨਾ ੪)

ਤਕਰੀਬਨ ਸਾਰਾ ਹਿੰਦੂ ਸਮਾਜ ਆਪਣੀ ਕਸਵੱਟੀ ਵਰਤ ਕੇ ਕਹਿ ਰਿਹਾ ਹੈ ਕਿ ਆਦਿ ਗੁਰੂ ਗ੍ਰੰਥ ਸਾਹਿਬ ਵਿਚ ਥਾਂ-ਥਾਂ ਰਾਮ ਦੀ ਮਹਿਮਾ ਲਿਖੀ ਹੈ । ਇਸ ਲਈ ਸਿਖ ਦਸ਼ਰਥ ਪੁੱਤਰ ਰਾਮ ਚੰਦਰ ਜੀ ਨੂੰ ਮੰਨਦੇ ਹਨ ਇਸ ਲਈ ਇਹ ਕੇਸਾ ਧਾਰੀ ਹਿੰਦੂ ਹਨ। ਆਜ਼ਾਦ ਭਾਰਤ ਦੇ ਰਾਸ਼ਟਰ ਪਿਤਾ ਮਹਾਤਮਾ ਗਾਂਧੀ ਜੀ ਦੀ ਕਸਵੱਟੀ ਅਨੁਸਾਰ ਗੁਰੂ ਗੋਬਿੰਦ ਸਿੰਘ ਸਾਹਿਬ ਭੁੱਲੜ ਦੇਸ਼ ਭਗਤ ਸਨ ।

ਡਾਕਟਰ ਰਤਨ ਸਿੰਘ ਜੱਗੀ ਜੀ ਨੇ ਪਹਿਲਾਂ ਗੁਰਬਾਣੀ ਦੀ ਕਸਵੱਟੀ ਲਾ ਕੇ ਸਾਰੀ ਦਸਮ ਗ੍ਰੰਥ ਦੀ ਬਾਣੀ ਰੱਦ ਕਰ ਦਿੱਤੀ । ਇਸੇ ਵਿਸ਼ੇ 'ਤੇ ਥੀਸਸ ਲਿਖ ਕੇ ਪੀ-ਐਚ.ਡੀ. ਦੀ ਡਿਗਰੀ ਪ੍ਰਾਪਤ ਕੀਤੀ ਪਰ ਹੁਣ ਦੂਸਰੀ ਕਸਵੱਟੀ ਲਾ ਕੇ ਦੇਖੀ ਤਾਂ ਸਾਰੇ ਦਸਮ ਗ੍ਰੰਥ ਦੀ ਬਾਣੀ ਗੁਰੂ-ਕ੍ਰਿਤ ਦਿੱਸਣ ਲਗ ਪਈ । ਇਸ ਲਈ ਮੇਰਾ ਖਿਆਲ ਹੈ ਜਿਸ ਦਿਨ ਕਿਸੇ ਨੇ ਤੁਹਾਡੀ ਅੱਖ ਵਿਚ ਮਮੀਰਾ ਪਾ ਦਿੱਤਾ ਤਾਂ ਤੁਹਾਡੀ ਕਸਵੱਟੀ ਦਾ ਨਤੀਜਾ ਵੀ ਬਦਲ ਜਾਵੇਗਾ ।

ਵੈਸੇ ਜਿਹੜੀ ਕਸਵੱਟੀ ਤੁਹਾਨੂੰ ਲੱਭੀ ਹੈ ਉਹ ਕਦੋਂ ਉਪਲਬਧ ਹੋਈ ਹੈ ? ਕੀ ਇਹ ਕਸਵੱਟੀ ਭਾਈ ਮਨੀ ਸਿੰਘ ਅਤੇ ਬਾਬਾ ਦੀਪ ਸਿੰਘ ਜੀ ਵੇਲੇ ਨਹੀਂ ਸੀ ਜਾਂ ਉਨ੍ਹਾਂ ਨੂੰ ਇਹ ਕਸਵੱਟੀ ਵਰਤਣ ਦੀ ਅਕਲ ਨਹੀਂ ਸੀ ਆਈ ? ਕੀ ਭਾਰਤ ਵਰਗੇ ਦੇਸ਼ ਵਿਚ ਇਹ ਕਸਵੱਟੀ ਕੰਮ ਨਹੀਂ ਕਰਦੀ, ਅਮਰੀਕਨ ਡਾਲਰਾਂ ਨਾਲ ਜ਼ਿਆਦਾ ਅੱਛਾ ਰਿਜ਼ਲਟ ਕੱਢਦੀ ਹੈ ? ਸੰਤ ਜਰਨੈਲ ਸਿੰਘ ਜੀ ਨੂੰ ਵੀਹਵੀਂ ਸਦੀ ਦਾ ਮਹਾਨ ਸਿੱਖ ਸਾਰੇ ਸਿੱਖ ਜਗਤ ਨੇ ਕਬੂਲਿਆ ਹੈ । ਸੰਤ ਜੀ ਦਸਮ ਗ੍ਰੰਥ ਦੇ ਪੱਕੇ ਸ਼ਰਧਾਲੂ ਸਨ, ਤੁਸੀਂ ਇਹ ਕਸਵੱਟੀ ਉਨ੍ਹਾਂ ਨੂੰ ਕਿਉਂ ਨਾ ਦਿੱਤੀ ? ਕੀ ਤੁਸਾਂ ਉਨ੍ਹਾਂ ਦੀ ਸੰਗਤ ਕਰਕੇ ਇਹੋ ਖੱਟਿਆ ਹੈ ?

ਕੈਸੀ ਅਜੀਬ ਹਾਲਤ ਹੈ, ਸਾਰਾ ਪੰਥ ਸੰਤ ਜਰਨੈਲ ਸਿੰਘ ਜੀ ਨੂੰ ਵੀਹਵੀਂ ਸਦੀ ਦਾ ਮਹਾਨ ਸਿੱਖ ਮੰਨਦਾ ਹੈ ਪਰਾ ਕਾਲਾ ਅਫਗਾਨਾ ਦੀ ਕਸਵੱਟੀ ਉਨ੍ਹਾਂ ਨੂੰ ਦਸਮ ਗ੍ਰੰਥ, ਗੁਰੂ-ਕ੍ਰਿਤ ਮੰਨਣ ਕਰਕੇ ਮੂਰਖ, ਅੰਧ-ਵਿਸ਼ਵਾਸੀ, ਸ਼ਿਵ ਜੀ ਦਾ ਉਪਾਸ਼ਕ ਸਾਬਤ ਕਰਦੀ ਹੈ।



ਹੁਣ ਅਸੀਂ ਇਹੀ ਕਸਵੱਟੀ ਤੁਹਾਡੀ ਪਰਖ ਲਈ ਵਰਤਣ ਲੱਗੇ ਹਾਂ ਤਕੜੇ ਹੋ ਜਾਓ! ਗੁਰਬਾਣੀ ਦਾ ਉਪਦੇਸ਼ ਹੈ :

ਹੋਰ ਵਿਡਾਣੀ ਚਾਕਰੀ ਧ੍ਰਿਗੁ ਜੀਵਣੁ ਧ੍ਰਿਗੁ ਵਾਸੁ ॥ (ਪੰਨਾ ੫੯੬)

ਇਸ ਕਸਵੱਟੀ ਤੇ ਜੋ ਪਰਖੀਏ ਤਾਂ ਤੁਸਾਂ ਜੋ ਆਪਣੇ ਕੀਮਤੀ ਸਮੇਂ ਦੇ ਤੀਹ-ਬੱਤੀ ਸਾਲ ਭਾਰਤ ਸਰਕਾਰ ਦੀ ਧ੍ਰਿਗ ਵਿਡਾਣੀ ਚਾਕਰੀ ਤੇ ਲਾਏ ਹਨ ਇਹ ਧਿਰਕਾਰਨ ਯੋਗ ਹਨ ਅਤੇ ਨਿਸਫਲ ਕੀਤੇ ਹਨ । ਅੱਗੇ ਸੁਣੋ :

ਸਾਹਿਬ ਜਿਸੁਕਾ ਨੰਗਾ ਭੁਖ ਹੋਵੈ ਤਿਸ ਦਾ ਨਫਰੁ ਕਿਥਹੁ ਰਜਿ ਖਾਏ ॥
ਜਿ ਸਾਹਿਬ ਕੈ ਘਰਿ ਵਥੁ ਹੋਵੈ ਸੁ ਨਫਰੈ ਹਥਿ ਆਵੈ ਅਣਹੋਦੀ ਕਿਥਹੁ ਪਾਏ॥
ਜਿਸ ਦੀ ਸੇਵਾ ਕੀਤੀ ਫਿਰਿ ਲੇਖਾ ਮੰਗੀਐ ਸਾ ਸੇਵਾ ਅਉਖੀ ਹੋਈ ॥
ਨਾਨਕ ਸੇਵਾ ਕਰਹੁ ਹਰਿ ਗੁਰ ਸਫਲ ਦਰਸਨ ਕੀ ਫਿਰਿ ਲੇਖਾ ਮੰਗੈ ਨ ਕੋਈ॥੨॥

(ਪੰਨਾ ੩੦੬)

ਕੀ ਤੁਸੀਂ ਸਾਡੀ ਇਸ ਕਸਵੱਟੀ ਦੀ ਪਰਖ 'ਤੇ ਖੁਸ਼ ਹੋ ਜਾਂ ਫਿਰ ਹੁਣ ਇਸ ਕਸਵੱਟੀ ਦੇ ਆਧਾਰ 'ਤੇ ਸਾਰੇ ਸਿੱਖਾਂ ਕੋਲੋਂ ਸਰਕਾਰੀ ਨੌਕਰੀ ਛੁਡਾਉਣ ਅਤੇ ਅੱਗੇ ਤੋਂ ਨਾ ਕਰਨ ਲਈ ਪ੍ਰਚਾਰ ਦਾ ਕਮਰਕੱਸਾ ਕਰੋਗੇ ?

ਮਨੁ ਹਾਲੀ ਕਿਰਸਾਣੀ ਕਰਣੀ ਸਰਮੁ ਪਾਣੀ ਤਨੁ ਖੇਤੁ ॥
ਨਾਮੁ ਬੀਜੁ ਸੰਤੋਖੁ ਸੁਹਾਗਾ ਰਖੁ ਗਰੀਬੀ ਵੇਸੁ ॥
ਭਾਉ ਕਰਮ ਕਰਿ ਜੰਮਸੀ ਸੇ ਘਰ ਭਾਗਠ ਦੇਖੁ ॥
ਬਾਬਾ ਮਾਇਆ ਸਾਥਿ ਨ ਹੋਇ ॥
ਇਨਿ ਮਾਇਆ ਜਗੁ ਮੋਹਿਆ ਵਿਰਲਾ ਬੂਝੈ ਕੋਇ ॥

(ਪੰਨਾ ੫੯੫)

ਕੀ ਤੁਸੀਂ ਇਸ ਗੁਰ ਫੁਰਮਾਨ ਨੂੰ ਪੱਲੇ ਬੰਨ੍ਹ ਕੇ ਸਾਰੇ ਸਿੱਖਾਂ ਤੋਂ ਝੂਠੀ ਖੇਤੀ ਛੁਡਾ ਕੇ ਸੱਚੀ ਖੇਤੀ ਕਰਨ ਵੱਲ ਪ੍ਰੇਰਤ ਕਰੋਗੇ ?

ਗੁਰਬਾਣੀ ਕਹਿ ਰਹੀ ਹੈ :

ਵਣਜੁ ਕਰਹੁ ਵਣਜਾਰਿਹੋ ਵਖਰੁ ਲੇਹੁ ਸਮਾਲਿ ॥
ਤੈਸੀ ਵਸਤੁ ਵਿਸਾਹੀਐ ਜੈਸੀ ਨਿਬਹੈ ਨਾਲਿ ॥
ਅਗੈ ਸਾਹੁ ਸੁਜਾਣੁ ਹੈ ਲੈਸੀ ਵਸਤੁ ਸਮਾਲਿ ॥੧॥
ਭਾਈ ਰੇ ਰਾਮੁ ਕਹਹੁ ਚਿਤੁ ਲਾਇ ॥
ਹਰਿ ਜਸੁ ਵਖਰੁ ਲੈ ਚਲਹੁ ਸਹੁ ਦੇਖੈ ਪਤੀਆਇ ॥੧॥ ਰਹਾਉ ॥

(ਪੰਨਾ ੨੨-੨੩)

ਕੀ ਤੁਸੀਂ ਇਸ ਕਸਵੱਟੀ ਅਨੁਸਾਰ ਸਾਰੇ ਦੁਕਾਨਦਾਰ ਸਿੱਖਾਂ ਦੀਆਂ ਦੁਕਾਨਾਂ ਅਤੇ ਕਾਰੋਬਾਰ ਬੰਦ ਕਰਵਾ ਦੇਵੋਂਗੇ ?

ਜੇ ਤੁਸੀਂ ਇਸ ਮਿਸ਼ਨ ਵਿਚ ਕਾਮਯਾਬ ਹੋ ਜਾਂਦੇ ਹੋ ਤਾਂ ਜਰੂਰ ਤੁਹਾਨੂੰ ਭਾਰਤ ਸਰਕਾਰ (ਜੋ ਇਹ ਸਭ ਕੁਝ ਸਿੱਖਾਂ ਕੋਲੋਂ ਖੋਹਣਾ ਚਾਹੁੰਦੀ ਹੈ) ਭਾਰਤ ਰਤਨ ਨਾਲ ਨਿਵਜੇਗੀ ।

ਗੁਰਬਾਣੀ ਦਾ ਇਕ ਹੋਰ ਫੁਰਮਾਨ ਗ਼ੌਰ ਨਾਲ ਸੁਣੋ !

ਨਰੁ ਪ੍ਰਾਣੀ ਚਾਕਰੀ ਕਰੇ ਨਰਪਤਿ ਰਾਜੇ ਅਰਥਿ ਸਭ ਮਾਇਆ ॥
ਕੈ ਬੰਧੈ ਕੈ ਡਾਨਿ ਲੇਇ ਕੈ ਨਰਪਤਿ ਮਰਿ ਜਾਇਆ ॥

(ਪੰਨਾ ੧੬੬)

ਇਹ ਤਿੰਨੇ ਗੱਲਾਂ ਤੁਹਾਡੇ ਨਾਲ ਵਾਪਰ ਗਈਆਂ । ਤੁਹਾਡੀ ਮਹਾਰਾਣੀ ਇੰਦਰਾ ਪਰਲੋਕ ਸਿਧਾਰ ਗਈ । ਤੁਹਾਡੇ 'ਤੇ ਡੰਨ ਲਗਾਉਣ ਅਤੇ ਬੰਨ੍ਹਣ ਲਈ ਸਰਕਾਰ ਤਿਆਰ ਬੈਠੀ ਸੀ, ਪਰ ਤੁਸੀਂ ਚਕਮਾ ਦੇ ਕੇ ਕਨੈਡਾ ਜਾ ਬੈਠੇ ਮੁੜ ਕੇ ਇਧਰ ਮੂੰਹ ਨਹੀਂ ਕੀਤਾ ।

ਤੁਹਾਨੂੰ ਡਰ ਕਿਸ ਦਾ ? ਤੁਹਾਡੇ ਕੋਲ ਗਰੀਬੀ ਦੀ ਗਦਾ ਹੈ ਅਤੇ ਸੱਚੇ ਗਿਆਨ ਦੀ ਖੜਗ ਧਾਰੀ ਹੋਈ ਹੈ (ਭਾਵੇਂ ਗਾਤਰੇ ਵਿਚ ਕ੍ਰਿਪਾਨ ਵੀ ਹੈ) ਤੁਸੀਂ ਆਪਣੀ ਗਦਾ ਅਤੇ ਖੜਗ ਨਾਲ ਜਦਲੀ ਆਪਣੇ ਦੇਸ਼ ਪਰਤੋ, ਤੁਹਾਡੀ ਇਥੇ ਭਾਰਤ ਸਰਕਾਰ ਨੂੰ ਬਹੁਤ ਲੋੜ ਹੈ।

(ਇਹ ਸਤਰਾਂ ਸੰਨ ੨੦੦੩ ਦੀਆਂ ਹਨ ਹੁਣ ਸਭ ਕੁਝ ਜ਼ਾਹਿਰ ਹੋ ਚੁੱਕਾ ਹੈ ਕਿ ਕਾਲਾ ਅਫਗਾਨਾ ਸਰਕਾਰੀ ਸਰਪ੍ਰਸਤੀ ਹੇਠ ਹੀ ਸਭ ਕੰਮ ਕਰ ਰਹੇ ਹਨ)

(ਹ) ਪਹਲੇ ਅਧਿਆਇ ਦੇ ਇਕ ਛੰਦ ਵਿਚ ਅਸ਼ਲੀਲ ਭਾਸ਼ਾ ਵਰਤੀ ਗਈ ਹੈ।

ਦਸ਼ਮੇਸ਼ ਪਿਤਾ ਦੀ ਬਾਣੀ ਅਤੇ ਜੀਵਨ ਦਾ ਅਧਿਐਨ ਕੀਤਿਆਂ ਪਤਾ ਚਲਦਾ ਹੈ ਕਿ ਜਿਸ ਸ਼ਕਤੀਸ਼ਾਲੀ ਅੰਦਾਜ਼ ਵਿੱਚ ਗੁਰੂ ਸਾਹਿਬ ਦੇ ਤੀਰ ਅਤੇ ਤਲਵਾਰ ਚੱਲਦੀ ਸੀ ਉਸੇ ਤੇਜ਼ ਤਰਾਰ ਵੇਗ ਵਿੱਚ ਉਨ੍ਹਾਂ ਦੀ ਕਲਮ ਵੀ ਚਲਦੀ ਸੀ । ਅਕਾਲ ਉਸਤਤਿ ਦੇ ਹੇਠ ਲਿਖੇ ਸਵੱਈਆਂ ਦਾ ਨਜ਼ਾਰਾ ਦੇਖੋ :

੧. ਖੂਕ ਮਲਹਾਰੀ, ਗਜ ਗਦਹਾ ਬਿਭੂਤਧਾਰੀ
ਗਿਦੂਆ ਮਸਾਨ ਬਾਸ ਕਰਿਓ ਈ ਕਰਤ ਹੈ ।
ਘੁਘੁ ਮਟ ਬਾਸੀ ਲਗੇ ਡੋਲਤ ਉਦਾਸੀ ਮ੍ਰਿਗ
ਤਰਵਰ ਸਦੀਵ ਮੋਨ ਸਾਧੇਈ ਮਰਤ ਹੈ ॥
ਬਿੰਦ ਕੇ ਸਧੱਯਾ ਤਾਹਿ ਹੀਜ ਕੀ ਬਡੱਯਾ ਦੇਤ
ਬੰਦਰਾ ਸਦੀਵ ਪਾਯ ਨਾਂਗੇ ਹੀ ਫਿਰਤ ਹੈ ।



ਅੰਗਨਾ ਅਧੀਨ ਕਾਮ ਕ੍ਰੋਧ ਮੈ ਪ੍ਰਬੀਨ
ਏਕ ਗਿਆਨ ਕੇ ਬਿਹੀਨ ਛੀਨ ਕੈਸੇ ਕੈ ਤਰਤ ਹੈ॥ (ਅਕਾਲ ਉਸਤਤਿ)

ਖੂਕ-ਸੂਰ, ਗਜ-ਹਾਥੀ, ਗਦਹਾ-ਗਧਾ, ਗਿਦੂਆ-ਗਿੱਦੜ, ਹੀਜ਼-ਹਿਜੜਾ (ਨਿਪੁੰਸਕ)

੨. ਸੀਸ ਪਟਕਤ ਜਾ ਕੇ ਕਾਨ ਮੇ ਖਜੂਰਾ ਧਸੈ
ਮੂੰਡ ਛਟਕਤ ਮਿਤ੍ਰ ਪੁਤ੍ਰ ਹੂੰ ਕੇ ਸੋਕ ਸੌ ॥
ਆਕ ਕੋ ਚਰੱਯਾ, ਫਲ ਫੂਲ ਕੋ ਭਛੱਯਾ ਸਦਾ
ਬਨ ਕੋ ਭ੍ਰਮੱਯਾ ਔਰ ਦੂਸਰੋ ਨ ਬੋਕ ਸੌ
ਕਹਾ ਭਯੋ ਭੇਡ ਜੋ ਘੱਸਤ ਸੀਸ ਬ੍ਰਿਛਨ ਸੌ,
ਮਾਟੀ ਕੋ ਭਛੱਯਾ ਬੋਲ ਪੂਛ ਲੀਜੈ ਜੋਕ ਸੌ,
ਕਾਮਨਾ ਅਧੀਨ ਕਾਮ ਕ੍ਰੋਧ ਮੈ ਪ੍ਰਬੀਨ,
ਏਕ ਭਾਵਨਾ ਬਿਹੀਨ ਕੈਸੇ ਭੇਟੈ ਪਰਲੋਕ ਸੌ ॥੧੦॥੭੦॥

ਇਸੇ ਤਰ੍ਹਾਂ ਬਾਕੀ ਸਵੱਯੇ ਤਲਵਾਰ ਦੀ ਤੇਜ਼ ਧਾਰ ਵਾਂਗੂੰ ਭ੍ਰਮ ਅਤੇ ਅਗਿਆਨਤਾ ਦੇ ਪਰਖਚੇ ਉਡਾ ਰਹੇ ਹਨ ।

ਛੰਦ ਦੀ ਚਾਲ ਅਤੇ ਕਵਿਤਾ ਦਾ ਤੋਲ ਪੂਰਾ ਕਰਨ ਲਈ ਜੇ ਇਕ ਥਾਂ ਲਿਖ ਦਿੱਤਾ 'ਪ੍ਰਭੂ ਨ ਭੀਜੈ ਲਾਂਡ ਕਟਾਏ' ਤਾਂ ਕਿਹੜੀ ਆਖਰ ਆ ਗਈ । ਤੁਸੀਂ ਜਾਂ ਤੁਹਾਡੀ ਬਿਰਾਦਰੀ ਦਾ ਕੋਈ ਬੰਦਾ ਦੱਸੇ ਕਿ ਇਥੇ ਹੋਰ ਕਿਹੜਾ ਸ਼ਬਦ ਲਗ ਸਕਦਾ ਹੈ। ਜਦ ਕਿ ਦੁਬਾਰਾ ਇਸੇ ਗਲ ਨੂੰ ਛੰਦ ਦੀ ਚਾਲ ਠੀਕ ਰੱਖਦੇ ਹੋਏ ਲਿਖਿਆ ਹੈ :

ਮਹਾਦੀਨ ਤਬ ਪ੍ਰਭ ਉਪਰਾਜਾ ॥ ਅਰਬ ਦੇਸ ਕੀ ਕੀਨੋ ਰਾਜਾ ॥੨੬॥
ਤਿਨ ਵੀ ਏਕ ਪੰਥ ਉਪਰਾਜਾ ॥ ਲਿੰਗ ਬਿਨਾ ਕੀਨੇ ਸਭ ਰਾਜਾ ॥

ਵੈਸੇ ਭਗਤ ਕਬੀਰ ਜੀ ਨੇ ਆਸਾ ਰਾਗ ਵਿੱਚ ਕਾਜ਼ੀ ਨੂੰ ਕਿਹਾ ਹੈ :

ਜਉ ਰੇ ਖੁਦਾਇ ਮੋਹਿ ਤੁਰਕੁ ਕਰੈਗਾ ਆਪਨ ਹੀ ਕਟਿ ਜਾਈ ॥

(ਪੰਨਾ ੪੭੭)

ਹੁਣ ਤੁਸੀਂ ਦੱਸੋ ਦੋਨਾਂ ਵਿਚ ਕੀ ਫਰਕ ਹੈ :

ਭਾਈ ਕਾਨ੍ਹ ਸਿੰਘ ਨਾਭਾ ਦੇ ਸਪੁੱਤਰ ਸ. ਭਗਵੰਤ ਸਿੰਘ ਉਰਫ ਹਰਿ ਜੀ ਜਦ ਪਟਿਆਲੇ ਪਿਤਾ ਜੀ ਨੂੰ ਮਿਲਣ ਆਉਂਦੇ ਸੀ ਤਾਂ ਬੜੇ ਮਾਨ-ਮੱਤੇ ਅੰਦਾਜ਼ ਵਿਚ ਇਹ ਤੁਕਾਂ ਪੜ੍ਹ ਕੇ ਆਖਿਆ ਕਰਦੇ ਸਨ ਕਿ ਦਸਮੇਸ਼ ਵਰਗਾ ਸੂਰਮਾ ਕੌਣ ਹੋ ਸਕਦਾ ਹੈ ਜੋ ਔਰੰਗਜ਼ੇਬ ਦੇ ਰਾਜ ਕਾਲ ਸਮੇਂ ਇਸਲਾਮ ਦੇ ਸਿਧਾਂਤਾਂ ਦਾ ਇਨੀ ਦਲੇਰੀ ਅਤੇ ਸਪੱਸ਼ਟਤਾ ਨਾਲ ਖੰਡਨ ਕਰੇ । ਕੀ ਕੋਈ ਇਕ ਵੀ ਬ੍ਰਾਹਮਣ ਕਵੀ ਦੱਸ ਸਕਦੇ ਹੋ ਜਿਸ ਨੇ ਅਜਿਹਾ ਕੀਤਾ ਹੋਵੇ ?

(ਕ) ਬਚਿਤ੍ਰ ਨਾਟਕ ਦੇ ਪਹਿਲੇ ਅਧਿਆਇ ਦਾ ਦੂਸਰਾ ਸਵੱਯਾ :

ਜੈ ਜੈ ਜਗ ਕਾਰਣ ਸ੍ਰਿਸ਼ਟ ਉਬਾਰਣ ਮਮ ਪ੍ਰਤਿਪਾਰਣ ਜੈ ਤੇਗੰ ॥

ਗੁਰਮਤਿ ਦੇ ਉਲਟ ਹੈ । ਗੁਰਬਾਣੀ ਵਿਚ ਕਿਸੇ ਸ਼ਸ਼ਤਰ ਦੀ ਕੋਈ ਮਾਨਤਾ ਨਹੀਂ ਹੈ। ਸਤਿਗੁਰੂ ਜੀ ਨੇ ਜੀਵਨ ਜਾਚ ਲਈ "ਗਿਆਨ ਖੜਗ" ਤਥਾ "ਗਰੀਬੀ ਗਦਾ ਹਮਾਰੀ" ਧਾਰਨ ਲਈ ਕਿਹਾ ਹੈ ।

ਬਲਿਹਾਰ ਜਾਈਏ ਤੁਹਾਡੀ ਚਤੁਰ ਬੁੱਧੀ ਦੇ । ਇਸ ਲਈ ਹੀ ਤੁਸੀਂ ਪੰਜਾਬ ਪੁਲਿਸ ਵਿਚ ਸਿਪਾਹੀ ਭਰਤੀ ਹੋ ਕੇ ਤਰੱਕੀਆਂ ਲੈ ਕੇ ਉਚੇ ਅਹੁਦੇ 'ਤੇ ਪਹੁੰਚ ਗਏ। ਵੈਸੇ ਤੁਸੀਂ ਜਦ ਬਾਬੇ ਬਕਾਲੇ ਨਿਹੰਗ ਸਿੰਘਾਂ ਨਾਲ ਮੁਕਾਬਲਾ ਕਰਨ ਗਏ ਸੀ ਤਾਂ ਇਹ "ਗਰੀਬੀ ਗਦਾ ਹਮਾਰੀ" ਅਤੇ "ਗਿਆਨ ਖੜਗ" ਘਰ ਕਿਉਂ ਛੱਡ ਗਏ? ਉਥੇ ਤੁਸੀਂ ਸਰਕਾਰੀ ਅਸਲੇ (ਪਿਸਤੌਲ ਅਤੇ ਬੰਦੂਕਾਂ) ਨਾਲ ਲੈਸੱ ਹੋ ਕੇ ਕਿਉਂ ਗਏ ?

ਜ਼ਿਕਰਯੋਗ ਹੈ ਕਿ ਇਹੀ ਅਜੀਤ ਸਿੰਘ ਪੂਲ੍ਹਾ ਨਿਹੰਗ ਹੈ, ਜਿਸ 'ਤੇ ਅਨੇਕਾਂ ਲੁੱਟਾਂ, ਖੋਹਾਂ, ਕਤਲ ਅਤੇ ਬਲਾਤਕਾਰ ਦੇ ਕੇਸ ਚਲਣ ਕਰਕੇ ਅੱਜ ਜੇਲ੍ਹ ਵਿਚ ਹੈ ਅਤੇ ਇਸ ਨੇ ਸਰਕਾਰੀ ਟਾਊਟ ਬਣ ਕੇ ਅਨੇਕਾਂ ਜੁਝਾਰੂ ਪੁਲਿਸ ਹੱਥੋਂ ਮਰਵਾਏ । ਬਾਬੇ ਬਕਾਲੇ ਵਾਲਾ ਡੇਰੇ ਦਾ ਕਬਜ਼ਾ ਵੀ ਕਾਲਾ ਅਫਗਾਨਾ ਨੇ ਇਸੇ ਅਜੀਤ ਸਿੰਘ ਪੂਲ੍ਹੇ ਨੂੰ ਦਿਵਾਇਆ ਸੀ ।

ਸਤਿਗੁਰੂ ਜੀ ਦਾ ਉਪਦੇਸ਼ ਹੈ

ਜਿਨ੍ ਮਨਿ ਹੋਰੁ ਮੁਖਿ ਹੋਰੁ ਸਿ ਕਾਢੇ ਕਚਿਆ ॥

(ਪੰਨਾ ੪੮੮)

ਤੁਸੀਂ ਆਪ ਕ੍ਰਿਪਾਨ ਧਾਰਨ ਕਰਕੇ ਅਤੇ ਜ਼ਿੰਦਗੀ ਵਿਚ ਹਥਿਆਰਾਂ ਨਾਲ ਲੈਸੱ ਹੋ ਕੇ ਵਿਚਰਦੇ ਰਹੇ ਅਤੇ ਲੋਕਾਂ ਨੂੰ "ਗਿਆਨ ਖੜਗ" ਧਾਰਨ ਦਾ ਉਪਦੇਸ਼ ਦੇ ਰਹੇ ਹੋ-

ਔਰੋਂ ਕੋ ਨਸੀਹਤ, ਖੁਦ ਮੀਆਂ ਬਦ ਫਜ਼ੀਅਤ ।

ਤੁਸੀਂ ਲਿਖਿਆ ਹੈ ਕਿ ਸ਼ਸਤਰਾਂ ਦੀ ਗੁਰੂ-ਬਾਣੀ ਵਿਚ ਕੋਈ ਮਾਨਤਾ ਨਹੀਂ । ਇਹ ਵੀ ਗਲਤ ਹੈ :

ਤਿਲਕ ਹੀਣੰ ਜਥਾ ਬਿਪ੍ਰਾ ਅਮਰ ਹੀਣੰ ਜਥਾ ਰਾਜਨਹ ।

ਆਵਧ ਹੀਣੰ ਜਥ ਸੂਰਾ ਨਾਨਕ ਧਰਮ ਹੀਣੰ ਤਥਾ ਬੈਸ੍ਨਵਹ ।

(ਪੰਨਾ ੧੩੫੯)

ਗੁਰੂ ਸਾਹਿਬ ਉਪਦੇਸ਼ ਦੇ ਰਹੇ ਹਨ ਕਿ ਜਿਸ ਤਰ੍ਹਾਂ ਬ੍ਰਾਹਮਣ ਦੀ ਪਹਿਚਾਨ ਤਿਲਕ ਤੋਂ ਹੁੰਦੀ ਹੈ, ਬਗ਼ੈਰ ਹੁਕਮ ਹਾਸਲ ਤੋਂ ਰਾਜੇ ਦੀ ਕੋਈ ਮਾਨਤਾ ਨਹੀਂ ਅਤੇ ਸ਼ਸਤਰ ਤੋਂ ਬਗ਼ੈਰ ਸੂਰਬੀਰ ਦਾ ਕੋਈ ਮੁੱਲ ਨਹੀਂ, ਇਸੇ ਤਰ੍ਹਾਂ ਧਰਮ ਤੋਂ ਬਗੈਰ



ਵੈਸ਼ਨਵ ਹੈ ।

ਹੁਣ ਤੁਸੀਂ ਦੱਸੋ ਕਿ ਦਸ਼ਮੇਸ਼ ਪਿਤਾ ਨੇ ਖਾਲਸਾ ਪੰਥ ਭੜਭੂੰਜਿਆਂ ਦਾ ਪੰਥ ਜਾਂ ਘਸਿਆਰਿਆਂ (ਘਾਹ ਕੱਟਣ ਵਾਲਿਆਂ) ਦਾ ਪੰਥ ਬਣਾਇਆ ਸੀ ਕਿ ਸੂਰਬੀਰ ਯੋਧਿਆਂ ਦਾ ਪੰਥ ਬਣਾਇਆ ਸੀ ? ਗੁਰਬਾਣੀ ਕਹਿ ਰਹੀ ਹੈ ਸ਼ਸਤਰ ਤੋਂ ਬਗ਼ੈਰ ਸੂਰਬੀਰ ਦਾ ਕੋਈ ਮੁੱਲ ਨਹੀਂ ਅਤੇ ਦਸ਼ਮੇਸ਼ ਪਿਤਾ ਨੇ ਇਹ ਵੀ ਕਿਹਾ ਹੈ :

ਇਹੈ ਮੋਰਿ ਆਗਿਆ ਸੁਨਹੁ ਹੇ ਪਿਆਰੇ ।

ਬਿਨਾਂ ਸ਼ਸ਼ਤਰ ਕੇਸੰ ਦੇਵੋ ਨਾ ਦੀਦਾਰੇ ।

ਕਾਲਾ ਅਫਗਾਨਾ ਨੂੰ ਕੌਣ ਸਮਝਾਵੇ ਕਿ ਸਿਖ ਨੇ ਮਨ ਦੇ ਵਿਕਾਰਾਂ ਨਾਲ ਲੜਲ ਲਈ ਗਿਆਨ ਖੜਗ ਦੀ ਵਰਤੋਂ ਕਰਨੀ ਹੈ

"ਗਿਆਨ ਖੜਗੁ ਲੈ ਮਨ ਸਿਉ ਝੂਝੈ ਮਨਸਾ ਮਨਹਿ ਸਮਾਈ ਹੈ"

(ਪੰਨਾ ੧੦੨੨)

ਅਤੇ ਅਬਦਾਲੀ ਜਾਂ ਔਰੰਗਜ਼ੇਬ ਲਈ ਫੌਲਾਦੀ ਖੜਗ ਵਰਤਣੀ ਹੈ ।

ਤੁਹਾਨੂੰ ਕੇਨੈਡਾ ਗਿਆਂ ਨੂੰ ਕਾਫੀ ਦੇਰ ਹੋ ਗਈ ਹੈ ਇਸ ਲਈ ਆਪਣੇ ਦੇਸ਼ ਤੇ ਸਮਾਜ ਦੀ ਸੱਭਿਅਤਾ ਨੂੰ ਭੁੱਲ ਗਏ ਹੋ । ਸਾਡੇ ਦੇਸ਼ ਵਿਚ ਪਹਿਲਵਾਨ ਕੁਸ਼ਤੀ ਲੜਨ ਤੋਂ ਪਹਿਲਾਂ ਅਖਾੜੇ ਦੀ ਮਿੱਟੀ ਚੁੱਕ ਕੇ ਮੱਥੇ 'ਤੇ ਲਾਉਂਦੇ ਹਨ, ਵਾਜੰਤ੍ਰੀ, ਆਪਣੇ ਸਾਜ਼ ਦਾ ਪੂਰਾ ਸਨਮਾਨ ਕਰਦੇ ਹਨ, ਕਾਰੀਗਰ ਕੰਮ ਕਰਨ ਤੋਂ ਪਹਿਲਾਂ ਆਪਣੇ ਔਜ਼ਾਰਾਂ ਦੀ ਸਫਾਈ ਕਰਕੇ ਅਤੇ ਨਮਸ਼ਕਾਰ ਕਰਕੇ ਕੰਮ ਸ਼ੁਰੂ ਕਰਦੇ ਹਨ ਅਤੇ ਗਤਕੇ ਦੇ ਖਿਡਾਰੀ, ਪਹਿਲਾਂ ਹਥਿਆਰ ਧਰਤੀ ਤੇ ਰੱਖ ਕੇ ਪੈਂਤੜਾ ਲੈ ਕੇ ਆਉਂਦੇ ਹਨ, ਸ਼ਸਤਰ ਚੁੱਕ ਕੇ ਨਮਸ਼ਕਾਰ ਕਰਦੇ ਹਨ, ਹਥਿਆਰਾਂ ਨੂੰ ਮਿਲਟਰੀ ਦੀ ਤਰ੍ਹਾਂ ਸਲਾਮੀ ਦੇ ਕੇ ਫਿਰ ਅਖਾੜੇ ਵਿੱਚ ਉਤਰਦੇ ਹਨ ।

ਤਾਂ ਤੇ "ਤੇਗ ਰਾ ਫਤਹ" ਮਹਾਂ ਬਲੀ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਜੇ, "ਜਿਤੇ ਸ਼ਸ਼ਤਰ ਨਾਮੰ ਨਮਸਕਾਰੰ ਤਾਮੰ" ਜਾਂ "ਮਮ ਪ੍ਰਤਿਪਾਰਣ ਜੈ ਤੇਗੰ" ਕਹਿ ਦਿਤ ਤਾਂ ਦਸ਼ਮੇਸ਼ ਪਿਤਾ ਦਾ ਦੋਸ਼ ਨਹੀਂ, ਦੋਸ਼ ਤੁਹਾਡੀ ਨਾ-ਸਮਝ ਬੁੱਧੀ ਦਾ ਹੈ ।

ਗੁਰਬਾਣੀ ਦਾ ਆਸ਼ਾ ਸਮਝਣ ਲਈ ਤੁਸੀਂ ਹਰ ਥਾਂ ਪ੍ਰੋ. ਸਾਹਿਬ ਸਿੰਘ ਜੀ ਨੂੰ ਮਾਨਤਾ ਦਿੱਤੀ ਹੈ । ਨਾਲ ਹੀ ਤੁਸੀਂ ਦਾਅਵਾ ਕਰਦੇ ਹੋ ਕਿ ਤੁਸੀਂ ਉਨ੍ਹਾਂ ਦੀਆਂ ਸਾਰੀਆਂ ਕਿਤਾਬਾਂ ਪੜ੍ਹੀਆਂ ਹਨ ਜੋ ਕਿ ਸਰਾਸਰ ਝੂਠ ਹੈ । ਜੇ ਤੁਸੀਂ ਉਨ੍ਹਾਂ ਦਾ ਜਾਪੁ ਸਾਹਿਬ ਦਾ ਸਟੀਕ ਪੜ੍ਹਿਆ ਹੁੰਦਾ ਤਾਂ ਅਜਿਹੀ ਮੂਰਖਤਾ ਨ ਕਰਦੇ । ਸਿੰਘ ਬ੍ਰਦਰਜ਼ ਵਲੋਂ ਪ੍ਰਕਾਸ਼ਤ ਪ੍ਰੋ. ਸਾਹਿਬ ਸਿੰਘ ਜੀ ਦੇ ਜਾਪੁ ਸਾਹਿਬ ਸਟੀਕ ਦੀ ਛੇਵੀਂ ਛਾਪ ਦੇ ਮੁੱਖ ਬੰਦ ਵਿਚ 'ਮਮ ਪ੍ਰਤਿਪਾਰਣ ਜੈ ਤੇਗੰ' ਨੂੰ ਉਹ ਗੁਰੂ-ਕ੍ਰਿਤ ਮੰਨਦੇ ਹਨ ।

ਤੁਸੀਂ ਲਿਖਿਆ ਹੈ ਕਿ ਅੱਜਕਲ੍ਹ ਦੇ ਜੁੱਗ ਵਿਚ ਜਿਥੇ ਦੂਰੋਂ ਮਾਰ ਕਰਨ ਵਾਲੀ

ਬੰਦੂਕ, ਤੋਪ ਅਤੇ ਮਿਜ਼ਾਇਲਾਂ ਹਨ ਤਲਵਾਰ ਦੀ ਕੀ ਕੀਮਤ ਹੈ? ਤੁਹਾਡੀ ਇਹ ਲਿਖਤ ਪੜ੍ਹ ਕੇ ਤੁਹਾਡੀ ਬੁੱਧੀ 'ਤੇ ਤਰਸ ਆਉਂਦਾ ਹੈ । ਸਾਡੀ ਜਾਚੇ ਤੁਹਾਨੂੰ ਸਿੱਖੀ ਦਾ ਓ, ਅ, ੲ ਵੀ ਨਹੀਂ ਅਉਂਦਾ ਅਤੇ ਤੁਸੀਂ ਆਪਣੇ ਆਪ ਨੂੰ ਗੁਰਮਤਿ ਦੇ ਮਹਾਂਰਥੀ ਹੋਣ ਦੇ ਦਮਗਜੇ ਮਾਰ ਰਹੇ ਹੋ ।

ਕੀ ਦਸ਼ਮੇਸ਼ ਪਿਤਾ ਪਾਸ ਦੂਰੋਂ ਮਾਰ ਕਰਨ ਵਲੇ ਨੇਜ਼ੇ, ਤੀਰ ਕਮਾਨ, ਪਿਸਤੌਲ ਅਤੇ ਬੰਦੂਕ ਨਹੀਂ ਸਨ ? ਗੁਰੂ ਸਾਹਿਬ ਨੇ ਕਿਸੇ ਹਥਿਆਰ ਨੂੰ ਰੱਖਣ ਦੀ ਮਨਾਹੀ ਨਹੀਂ ਕੀਤੀ, ਪਰ ਪ੍ਰਧਾਨਤਾ ਕ੍ਰਿਪਾਨ ਨੂੰ ਦਿੱਤੀ । ਇਸ ਪਿਛੇ ਕੀ ਰਾਜ਼ ਸੀ ਉਹ ਤੁਹਾਨੂੰ ਪਤਾ ਨਹੀਂ ਇਸੇ ਲਈ ਅਜਿਹੀਆਂ ਬਚਕਾਨਾ ਗੱਲਾਂ ਕਰਦੇ ਹੋ । ਇਸ ਦਾ ਭੇਦ ਹੈ- ਸਿੱਖੀ ਦਾ ਅਸੂਲ; ਕਿ 'ਆਪ ਜੀਓ ਹੋਰਨਾਂ ਨੂੰ ਜਿਉਣ ਦਿਉ।'

ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ ॥

(ਪੰਨਾ ੧੪੨੭)

(੧) ਬਾਕੀ ਜਿਨੇ ਸ਼ਸ਼ਤਰ ਹਨ ਉਹ ਦੂਰੋਂ ਮਾਰ ਕਰਨ ਵਾਲੇ (offensive) ਹਨ ਕੇਵਲ ਕ੍ਰਿਪਾਨ ਹੀ ਸਵੈ-ਰੱਖਿਆ ਵਾਲਾ ਹਥਿਆਰ ਹੈ ।

(੨) ਬਾਕੀ ਸਾਰੇ ਹਥਿਆਰ ਅਪੂਰਣ ਹਨ । ਗੋਲੀ ਤੋਂ ਬਗ਼ੈਰ ਬੰਦੂਕ ਤੇ ਪਿਸਤੌਲ ਕਿਸ ਕੰਮ ਦੀ ? ਤੀਰ ਤੋਂ ਬਗ਼ੈਰ ਕਮਾਨ ਕੀ ਕਰੇਗੀ ? ਬਰਛਾ ਵੀ ਫਲ ਲੋਹੇ ਦਾ ਅਤੇ ਦਸਤਾ ਲਕੜੀ ਦਾ ਹੋਣ ਕਾਰਨ ਅਪੂਰਣ ਹੈ ਪਰ ਕ੍ਰਿਪਾਨ ਇਕ ਸੰਪੂਨ ਹਥਿਆਰ ਹੈ, ਟੁੱਟ ਵੀ ਜਾਵੇਗੀ, ਅੱਧੀ ਤਲਵਾਰ ਨਾਲ ਵੀ ਬੰਦਾ ਬਚਾਉ ਕਰ ਸਕਦਾ ਹੈ ।

(੩) ਕ੍ਰਿਪਾਨ ਸਰਦਾਰੀ ਦੀ ਨਿਸ਼ਾਨੀ ਹੈ । ਫੌਜ ਵਿਚ ਗ਼ਜ਼ਟਡ ਅਫਸਰਾਂ ਨੂੰ ਕ੍ਰਿਪਾਨ ਮਿਲਦੀ ਹੈ। ਦੇਹਰਾਦੂਨ ਮਿਲਟਰੀ ਆਫੀਸਰ ਟ੍ਰੇਨਿੰਗ ਵੇਲੇ ਸਭ ਤੋਂ ਅੱਛੇ ਕੈਡਿਟ ਨੂੰ ਮੈਡਿਲ ਅਤੇ ਕ੍ਰਿਪਾਨ ਦਿੱਤੀ ਜਾਂਦੀ ਹੈ । ਕਿਤੇ ਵੀ ਇਨਾਮ ਵਿਚ ਪਿਸਤੌਲ, ਬੰਦੂਕ ਜਾਂ ਏ.ਕੇ ਸੰਤਾਲੀ ਨਹੀਂ ਦਿੱਤੀ ਜਾਂਦੀ । ਦੇਸ਼ ਦੇ ਹਾਕਮਾਂ ਨੂੰ ਗਜ਼ਟਡ ਆਫੀਸਰ ਤਲਵਾਰ ਨਾਲ ਸਲਾਮੀ ਦਿੰਦੇ ਹਨ ।

(੪) ਪਿਸਤੌਲ, ਬੰਦੂਕ ਦਾ ਘੋੜਾ ਇਕ ਬੱਚਾ ਵੀ ਦੱਬ ਕੇ ਚਲਾ ਸਕਦਾ ਹੈ ਪਰ ਤਲਵਾਰ ਚਾਲਉਣ ਲਈ ਡੌਲਿਆਂ ਵਿਚ ਤਾਕਤ ਚਾਹੀਦੀ ਹੈ, ਜੋ ਗੁਰਮਤਿ ਅਨੁਸਾਰ ਸ਼ੁੱਧ ਆਚਾਰ ਵਾਲੇ ਸੰਜਮੀ ਜੀਵਨ ਨਾਲ ਹੀ ਆ ਸਕਦੀ ਹੈ ।

(੫) ਹਥਿਆਰਬੰਦ ਹੋਣਾ ਆਜ਼ਾਦ ਕੌਮਾਂ ਦੀ ਨਿਸ਼ਾਨੀ ਹੈ । ਪਠਾਣ ਗੁਲਮਾ ਨਹੀਂ ਹੋਇਆ । ਉਥੇ ਬੰਦੂਕ ਰੱਖਣ ਲਈ ਕੋਈ ਲਾਈਸੈਂਸ ਦੀ ਲੋੜ ਨਹੀਂ । ਗੋਰਖੇ ਨੂੰ ਖੁਖਰੀ ਰੱਖਣ ਦੀ ਕਿਤੋਂ ਇਜਾਜ਼ਤ ਨਹੀਂ ਲੈਣੀ ਪੈਂਦੀ । ਮੁਗਲਾਂ ਵੇਲੇ ਕੋਈ ਗੁਲਾਮ ਤਲਵਾਰ ਨਹੀਂ ਰੱਖ ਸਕਦਾ ਸੀ ।

(੬) ਖਾਲਸੇ ਦਾ ਕ੍ਰਿਪਾਨਧਾਰੀ ਹੋਣਾ ਦਰਸਾਂਦਾ ਹੈ ਕਿ ਖਾਲਸਾ ਜੈਨੀਆਂ



ਵਰਗੀ ਅਹਿੰਸਾ ਪਰਮੋ ਧਰਮਾਂ ਦਾ ਪੁਜਾਰੀ ਨਹੀਂ । ਇਹ ਲੋੜ ਪੈਣ 'ਤੇ ਸ੍ਵੈ-ਮਾਣ, ਸਤਿਕਾਰ ਅਤੇ ਹੋਂਦ ਕਾਇਮ ਰੱਖਣ ਤੋਂ ਇਲਾਵਾ ਮਜ਼ਲੂਮਾਂ ਦੀ ਰੱਖਿਆ ਲਈ ਹਿੰਦੂਆਂ ਵਾਂਗ ਜ਼ਾਲਮਾਂ ਅੱਗੇ ਨਹੀਂ ਝੁਕੇਗਾ ਬਲਕਿ ਤਲਵਾਰ ਲੈ ਕੇ ਜੂਝੇਗਾ । ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਤੋਂ ਪਿੱਛੋਂ ਸਾਰੇ ਗੁਰੂ ਸਾਹਿਬ ਸ਼ਸ਼ਤਰਧਾਰੀ ਰਹੇ ਹਨ । ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਦੇ ਕਮਰਕੱਸੇ ਦੀ ਕ੍ਰਿਪਾਨ ਮਹਾਰਾਜਾ ਬੜੋਦਾ ਦੇ ਤੋਸ਼ੇਖਾਨੇ ਵਿਚ ਪਈ ਹੈ । ਦਸ਼ਮੇਸ਼ ਪਿਤਾ ਦੇ ਸਿੱਖਾਂ ਨੂੰ ਬਖਸ਼ੇ ਹੋਏ ਸ਼ਸ਼ਤਰ ਅਜੇ ਥਾਂ-ਥਾਂ ਪਏ ਹਨ ਜਿੰਨਾਂ ਨੂੰ ਸਿੱਖ ਹੁਣ ਵੀ ਸਤਿਕਾਰ ਨਾਲ ਨਮਸਕਾਰ ਕਰਦੇ ਹਨ।

ਦਸਮੇਸ਼ ਪਿਤਾ ਦੇ ਅਨਿੰਨ ਸਿੱਖ, ਜਿਸ ਨੂੰ ਚਮਕੌਰ ਦੀ ਗੜ੍ਹੀ ਵਿਚ ਗੁਰੂ ਸਾਹਿਬ ਨੇ ਆਪਣੀ ਪੁਸ਼ਾਕ ਪਹਿਨਾ ਕੇ ਆਪ ਗੜ੍ਹੀ ਵਿਚੋਂ ਨਿਕਲ ਗਏ, ਉਹ ਭਾਈ ਜੈਤਾ (ਜੀਵਨ ਸਿੰਘ) ਆਪਣੀ ਰਚਨਾ ਵਿਚ ਇੰਜ ਲਿਖਦਾ ਹੈ ;

ਕੇਤੇ ਦਿਨ ਦਮਦਮਹਿ ਬੈਠਿ ਕੇ, ਸਤਿਗੁਰ ਚਿੰਤਨ ਚੀਤ ਲਗਾਯੋ ।<br>
ਤਿਹ ਕਿਛ ਘਿਰਤ ਕਨਾਤ ਕੁਸਾ ਕਉ, ਏਕਠਿ ਕਰਕੇ ਅਗਨ ਜਲਾਯੋ ।<br>
ਅਗਨਿ ਸਿਖਾ ਅਤਿ ਊਚ ਭਈ ਤਉ, ਮਿਆਨ ਬਿਨਾ ਗੁਰ ਤੇਗ ਲਹਿਰਾਯੋ ।<br>
ਚਲਤਿ ਭਏ ਦਮਦਮਹਿ ਤੇ, ਤਬ ਹੀ ਜੈ ਤੇਗੰ ਜੈ ਤੇਗੰ ਗਾਯੋ ॥੫੪॥<br>
ਜਬ ਕਿਛ ਮਾਤ ਬੰਧ ਸਿਖ ਪੂਛਹਿੰ, ਜੈ ਤੇਗੰ ਜੈ ਤੇਗੰ ਸੁਨਾਯੋ ।<br>
ਅਬ ਤੇ ਸਿੱਖ ਜੰਗੀ ਔ ਜੋਗੀ, ਗਿਆਨੀ ਹੋਇਗੋ ਮੁਖਹੁੰ ਅਲਾਯੋ ।<br>
ਚਾਰਹੁੰ ਦਿਸ ਕੋ ਲਿਖ ਸੰਦੇਸੇ, ਸਤਿਗੁਰ ਸਿਖਹੁ ਕੋ ਬੁਲਵਾਯੋ ।<br>
ਸ਼ਸ਼ਤਰ, ਬਸਤਰ ਔ ਬਰ ਅਸਤਰ, ਸਬ ਸੰਗ ਆਨੈ ਇਹੈ ਬਤਾਯੋ ॥੫੫॥

(ਭਾਈ ਜੈਤਾ ਜੀ ਜੀਵਨ ਤੇ ਰਚਨਾ, ਕ੍ਰਿਤ ਡਾ. ਗੁਰਮੁਖ ਸਿੰਘ ਪੰਨਾ ੬੫)

ਪਰ ਤੁਹਾਡੇ ਵਰਗੇ ਕਪਟੀ ਅਖੌਤੀ ਵਿਦਵਾਨ ਇਨ੍ਹਾਂ ਇਤਿਹਾਸਕ ਰਚਨਾਵਾਂ ਨੂੰ ਕਦੇ ਨਹੀਂ ਮੰਨਣਗੇ । ਇਤਿਹਾਸ ਗਵਾਹ ਹੈ ਕਿ ਜਿਹੜੀਆਂ ਕੌਮਾਂ ਸ਼ਾਸਤਰ ਵਾਲੇ ਕੇਵਲ "ਗਿਆਨ ਖੜਗ" ਵਿਚ ਵਿਸ਼ਵਾਸ ਰੱਖਣ ਵਾਲੀਆਂ ਹਨ ਕਦੇ ਜ਼ਿੰਦਾ ਨਹੀਂ ਰਹਿ ਸਕਦੀਆਂ। ਸਾਡੇ ਦੇਸ਼ ਵਿੱਚ ਜਦ ਮਹਾਰਾਜਾ ਅਸ਼ੋਕਾ ਨੇ ਕਾਲਿੰਗਾ ਦੀ ਲੜਾਈ ਪਿਛੋਂ ਹਥਿਆਰ ਗੰਗਾ ਵਿੱਚ ਸੁੱਟ ਦਿੱਤੇ, ਦੇਸ਼ ਲਈ ਗੁਲਾਮੀ ਦਾ ਬੀਜ਼ ਬੀਜ ਦਿੱਤਾ ।

ਬਾਰਾਂ ਸੌ ਸਾਲ ਦਾ ਸੰਤਾਪ ਭੋਗਣ ਪਿਛੋਂ ਜਦ ਪਰਮੇਸ਼ਰ ਨੂੰ ਦਯਾ ਆਈ ਤਾਂ ਕਲਗੀਧਰ ਮਹਾਰਾਜ ਨੂੰ ਇਥੇ ਭੇਜਿਆ ਅਤੇ ਮਰਦ ਅਗੰਮੜੇ ਨੇ ਬਾਲੜੀ ਉਮਰ ਵਿਚ ਉਸੇ ਪਟਨੇ (ਜਿਥੇ ਅਸ਼ੋਕ ਨੇ ਹਥਿਆਰ ਸੁੱਟੇ ਸੀ) ਵਿਚ ਗੰਗਾ ਦੇ ਕੰਢੇ ਸ਼ਸਤਰ ਧਾਰਨ ਕਰਕੇ ਸਿੱਖਾਂ ਨੂੰ ਇਹ ਉਪਦੇਸ਼ ਦਿੱਤਾ ।

ਦਸਮੇਸ਼ ਪਿਤਾ ਜਦ ਬਹਾਦਰ ਸ਼ਾਹ ਦੇ ਦਰਬਾਰ ਵਿਚ ਸਸ਼ੋਭਤ ਸਨ ਤਾਂ ਮੌਲਾਣਿਆਂ ਨੇ ਕੋਈ ਕਰਾਮਾਤ ਦਿਖਾਉਣ ਲਈ ਕਿਹਾ । ਮਹਾਰਾਜ ਨੇ ਪਹਿਲਾਂ

ਕਿਹਾ ਕਿ ਪੈਸਾ ਵੱਡੀ ਕਰਾਮਾਤ ਹੈ ਇਹ ਬੰਦੇ ਨੂੰ 'ਪਰਸੂ' ਤੋਂ 'ਪਰਸ ਰਾਮ ਜੀ' ਬਣਾ ਦਿੰਦਾ ਹੈ ।

ਮੌਲਾਣਿਆਂ ਦੇ ਦੁਬਾਰਾ ਕਰਾਮਾਤ ਦਿਖਾਉਣ ਲਈ ਕਹਿਣ 'ਤੇ ਗੁਰੂ ਸਾਹਿਬ ਨੇ ਬਹਾਦਰ ਸ਼ਾਹ ਵੱਲ ਇਸ਼ਾਰਾ ਕੀਤਾ ਕਿ ਕਰਾਮਾਤ ਸਾਹਮਣੇ ਹੈ, ਜੇ ਚਾਹੇ ਇਕ ਮਿੰਟ ਵਿਚ ਕਿਸੇ ਨੂੰ ਮਾਲਾ-ਮਾਲ ਕਰ ਦੇਵੇ, ਜੇ ਚਾਹੇ ਕੰਗਾਲ ਕਰਕੇ ਕਾਲ ਕੋਠੜੀ ਵਿਚ ਡੱਕ ਦੇਵੇ ।

ਤੀਸਰੀ ਵਾਰ ਜਦ ਮੌਲਣਾਇਆ ਨੇ ਕਰਾਮਾਤ ਦਿਖਾਉਣ ਲਈ ਕਿਹਾ ਤਾਂ ਮਹਾਰਾਜ ਨੇ ਹੱਥ ਕ੍ਰਿਪਾਨ ਦੇ ਮੁੱਠੇ 'ਤੇ ਰੱਖ ਕੇ ਕਿਹਾ ਕਿ ਸਭ ਤੋਂ ਵੱਡੀ ਕਰਾਮਾਤ ਇਹ ਹੈ । ਪਹਿਲੀਆਂ ਦੋਵੇਂ ਕਰਾਮਾਤਾਂ ਇਸ ਦੇ ਅਧੀਨ ਹਨ ਜੇ ਕਹੋ ਤਾਂ ਤੁਹਾਡੇ 'ਤੇ ਵਰਤ ਕੇ ਦਿਖਾਈਏ ।

ਇਤਿਹਾਸ ਗਵਾਹ ਹੈ ਕਿ ਜਦ ਖਾਲਸੇ ਨੇ ਦਸ਼ਮੇਸ਼ ਪਿਤਾ ਦੀ ਬਖਸ਼ੀ ਇਹ ਕਰਾਮਾਤ ਵਰਤੀ ਤਾਂ ਦੇਸ਼ ਦਾ ਇਤਿਹਾਸ ਹੀ ਬਦਲ ਕੇ ਰੱਖ ਦਿੱਤਾ । ਪਰ ਅਫਸੋਸ ਕਿ ਤੁਹਾਨੂੰ ਮੁਫ਼ਤ ਮਿਲੀ ਕਰਾਮਾਤ ਹਜ਼ਮ ਨਹੀਂ ਹੋ ਰਹੀ ਅਤੇ ਗੁਲਾਮੀ ਤੁਹਾਨੂੰ ਚੰਗੀ ਲਗਦੀ ਹੈ। ਚੰਗਾ ਹੋਵੇ ਤੁਸੀਂ ਸਿੱਖੀ ਨੂੰ ਅਲਵਿਦਾ ਕਹਿ ਕੇ ਕਿਸੇ ਜੈਨ ਮੰਦਰ ਦੇ ਪੁਜਾਰੀ ਬਣ ਜਾਵੋ ।

ਜਾਂ ਫਿਰ ਤੁਸੀਂ ਕਿਸੇ ਡੂੰਘੀ ਚਾਲ ਅਨੁਸਾਰ ਸਿੱਖਾਂ ਨੂੰ ਸ਼ਸਤਰਹੀਣ ਕਰਨਾ ਚਾਹੁੰਦੇ ਹੋ, ਜੋ ਕਿ ਭਾਰਤ ਸਰਕਾਰ ਦੇ ਫਾਇਦੇ ਵਿਚ ਹੈ । ੧੯੮੪ ਦੇ ਸਿੱਖ ਕਤਲੇਆਮ ਵੇਲੇ ਜਿਥੇ ਸਿੱਖ ਸ਼ਸਤਰਹੀਣ ਸੀ ਉਥੇ ਹੀ ਮਾਰ ਜ਼ਿਆਦਾ ਖਾਧੀ ਅਤੇ ਜਿਥੇ ਸਿੱਖ ਸ਼ਸਤਰਧਾਰੀ ਸੀ, ਯਾ ਤਾਂ ਦੁਸ਼ਮਨ ਉਨ੍ਹਾਂ ਦਾ ਕੁਝ ਵਿਗਾੜ ਨਹੀਂ ਸੱਕੇ ਜਾਂ ਫਿਰ ਇੱਜ਼ਤ ਨਾਲ ਲੜਦੇ ਹੋਏ ਸ਼ਹੀਦੀ ਜਾਮ ਪੀਗਏ । ਬਲਕਿ ਸ਼ਸਤਰਹੀਣ ਮਾਇਆਧਾਰੀ ਸਿੱਖਾਂ ਨੂੰ ਮੁਸਲਮਾਨਾਂ ਨੇ ਤਾਅਨੇ ਮਾਰੇ ਕਿ "ਆਪ ਕੋ ਜੋ ਗੁਰੂ ਗੋਬਿੰਦ ਸਿੰਘ ਜੀ ਨੇ ਤਲਵਾਰ ਦੀ ਥੀ ਵੁਹ ਕਹਾਂ ਰੱਖ ਕਰ ਭੂਲ ਗਏ ?"

ਕੁੱਲ ਦੁਨੀਆਂ ਨੂੰ ਪਤਾ ਹੈ ਕਿ ਬੁੱਧ ਧਰਮ, ਅਸ਼ੋਕ ਸਮੇਂ ਰਾਜ ਧਰਮ ਬਣ ਕੇ ਸੰਸਾਰ 'ਤੇ ਫੈਲਿਆ ਅਤੇ ਸ਼ੰਕਰਾਚਾਰੀਯਾ ਜੀ ਨੇ ਰਾਜਪੂਤ ਰਾਜਿਆਂ ਦੀ ਮਦਦ ਨਾਲ ਤਲਵਾਰ ਦੇ ਜ਼ੋਰ ਨਾਲ ਇਸ ਦੇਸ਼ ਵਿਚ ਬੁੱਧ ਧਰਮ ਦਾ ਸਫਾਇਆ ਕਰ ਦਿੱਤਾ । ਤਲਵਾਰ ਦੇ ਜ਼ੋਰ ਨਾਲ ਇਸਲਾਮ ਦਾ ਝੰਡਾ ਸਾਰੇ ਪਾਸੇ ਝੁਲਿਆ । ਕੁਲ ਦੁਨੀਆਂ 'ਤੇ ਈਸਾਈਅਤ ਦਾ ਰਾਜ ਹੋਣ ਕਾਰਨ ਦੁਨੀਆਂ ਦਾ ਸਭ ਤੋਂ ਵੱਡਾ ਧਰਮ ਬਣ ਗਿਆ । ਇਤਿਹਾਸ ਵਿਚ ਕੋਈ ਐਸਾ ਰਾਜ ਦੱਸ ਸਕਦੇ ਹੋ ਜੋ ਸ਼ਸਤਰ ਤੋਂ ਬਗ਼ੈਰ ਬਣਿਆ ਹੋਵੇ ? ਜੇ ਖਾਲਸੇ ਨੇ ਰਾਜ ਪ੍ਰਾਪਤ ਕੀਤਾ ਤਾਂ ਸ਼ਸਤਰ ਦੇ ਜ਼ੋਰ 'ਤੇ, ਪਰ ਤੁਸੀਂ ਆਪਣੀਆਂ ਲਿਖਤਾਂ ਅਨੁਸਾਰ ਸਿੱਖਾਂ ਨੂੰ ਸ਼ਸਤਰਹੀਣ ਕਰਨ 'ਤੇ ਲੱਕ ਬੰਨ੍ਹਿਆ ਹੈ ।



ਬਦਕਿਸਮਤ ਹੈ ਉਹ ਕੌਮ ਜਿਸ ਵਿੱਚ ਤੁਹਾਡੇ ਵਰਗੇ ਅਖੌਤੀ ਬੁੱਧੀਜੀਵੀ ਪੈਦਾ ਹੋ ਜਾਣ। ਇਹ ਦੇਖ ਕੇ ਬੜੀ ਹੈਰਾਨੀ ਹੁੰਦੀ ਹੈ ਕਿ ਸ. ਗੁਰਤੇਜ ਸਿੰਘ ਵਰਗੇ ਸੁਝਵਾਨ ਬੰਦੇ ਅੱਖਾਂ ਮੀਟ ਕੇ ਤੁਹਾਡੀਆਂ ਇਨ੍ਹਾਂ ਲਿਖਤਾਂ ਦੀ ਪ੍ਰਸ਼ੰਸਾ ਕਰ ਰਹੇ ਹਨ। ਜੋ ਕੁਝ ਤੁਸਾਂ ਪੰਨਾਂ ਨੰ: ੪, ੫ ਅਤੇ ੬ ਤੇ ਸ਼ਸਤਰਾਂ ਬਾਰੇ ਲਿਖਿਆ ਹੈ ਸਾਡਾ ਖਿਆਲ ਹੈ ਕੋਈ ਹੋਸ਼ਮੰਦ ਬੰਦਾ ਲਿਖ ਹੀ ਨਹੀਂ ਸਕਦਾ । ਜਾਪਦਾ ਹੈ ਕਿ ਤੁਸੀਂ ਉਨ੍ਹਾਂ ਵੇਲਿਆਂ ਦੇ ਸਮਾਜਕ ਅਤੇ ਰਾਜਸੀ ਹਾਲਾਤ ਤੋਂ ਬਿਲਕੁਲ ਨਾ-ਵਾਕਫ ਹੋ ਅਤੇ ਮਨੋ ਵਿਗਿਆਨ ਦੇ ਵਿਸ਼ੇ ਤੋਂ ਬਿਲਕੁਲ ਕੋਰੇ ਹੋ।

ਹਿੰਦੂ ਪ੍ਰਥਾ ਅਨੁਸਾਰ ਸਮਾਜ ਦੀ ਵੰਡ ਬ੍ਰਾਹਮਣ, ਖੱਤਰੀ, ਵੈਸ਼ ਅਤੇ ਸ਼ੂਦਰ ਦੀ ਵੰਡ ਵਿਚ ਹੋਣ ਕਾਰਨ ਕੇਵਲ ਖੱਤਰੀ ਹੀ ਹਥਿਆਰ ਦੀ ਵਰਤੋਂ ਦਾ ਅਧਿਕਾਰੀ ਸੀ। ਖੱਤਰੀਆਂ ਵਿਚੋਂ ਵੀ ਦੇਖਿਆ ਜਾਏ ਤਾਂ ਕੇਵਲ ਰਾਜਪੂਤ ਰਜਵਾੜਿਆਂ ਅਤੇ ਠਾਕੁਰਾਂ ਕੋਲ ਹੀ ਹਥਿਆਰ ਸਨ। ਇਸ ਹਿਸਾਬ ਨਾਲ ੯੫ ਪ੍ਰਤੀਸ਼ਤ ਹਿੰਦੂ ਸਮਾਜ ਸ਼ਸਤਰਹੀਣ ਸੀ ਅਤੇ ਮੁਸਲਮਾਨ ਹਾਕਮਾਂ ਦੇ ਸ਼ਾਹੀ ਫੁਰਮਾਨਾਂ ਅਨੁਸਾਰ ਇਨ੍ਹਾਂ ਨੂੰ ਹਥਿਆਰ ਰੱਖਣ ਦੀ ਮਨਾਹੀ ਸੀ । ਤਾਂ ਤੇ ਉਸ ਵੇਲੇ ੯੫ ਪ੍ਰਤੀਸ਼ਤ ਜਨ-ਸਾਧਾਰਨ ਦੀ ਮਾਨਸਿਕਤ ਇਹ ਸੀ ਕਿ 'ਧਰਮ ਹਮਾਰਾ ਤੋਲਣ ਤੱਕੜੀ । ਨੰਗੀ ਕਰਦ ਕਬਹੂੰ ਨਹੀਂ ਪਕੜੀ ।' ਅਜਿਹੀ ਦਸ਼ਾ ਵਿਚ ਬਚਿਤ੍ਰ ਨਾਟਕ ਅਤੇ ਹੋਰ ਥਾਵਾਂ 'ਤੇ ਸ਼ਸਤਰਾਂ ਦਾ ਸਤਿਕਾਰ ਅਤੇ "ਜੈ ਤੇਗੰ'ਵਾਲੇ ਸ਼ਬਦਾਂ ਦਾ ਪ੍ਰਚਾਰਨਾ ਲੋਕਾਂ ਦੀ ਮਾਨਸਿਕਤਾ ਬਦਲਣ ਲਈ ਅਤਿ ਜ਼ਰੂਰੀ ਸੀ । ਹਿਟਲਰ ਨੇ ਜੰਗ ਲੜਨ ਤੋਂ ਬਹੁਤ ਚਿਰ ਪਹਿਲਾਂ ਇਹ ਕਾਨੂੰਨ ਬਣਾਇਆ ਸੀ ਹਰ ਨਵੇਂ ਜਨਮੇਂ ਬੱਚੇ ਦੇ ਪੰਘੂੜੇ ਨਾਲ ਖੇਲ੍ਹਣ ਲਈ ਖਿਡੌਣੇ, ਪਿਸਤੌਲ ਅਤੇ ਬੰਦੂਕ ਟੰਗੀ ਹੋਣੀ ਚਾਹੀਦੀ ਹੈ । ਤੁਹਾਨੂੰ ਇਨ੍ਹਾਂ ਗੱਲਾਂ ਦਾ ਕਿਵੇਂ ਪਤਾ ਲੱਗੇ ? ਘਰੋਂ ਨਿਕਲੇ ਫਿਲੌਰ ਕਿਲੇ ਜਾ ਵੜੇ ਟ੍ਰੇਨਿੰਗ ਲੈ ਕੇ ਸਰਕਾਰ ਦੇ ਬਖਸ਼ੇ ਝੁਰਲੂ ਨਾਲ ਦੁਨੀਆਂ ਲੁੱਟੀ ਅਤੇ ਕੁੱਟੀ । ਜਦ ਆਪਣੇ 'ਤੇ ਆ ਪਈ ਤਾਂ ਟਪੂਸੀ ਮਾਰ ਕੇ ਕੈਨੇਡਾ ਜਾ ਵੜੇ । ਕਿਉਂ ਆਪਣੀ ਅਕਲ ਦਾ ਦਿਵਾਲਾ ਕੱਢ ਕੇ ਲੋਕਾਂ ਨੂੰ ਤਮਾਸ਼ਾ ਦਿਖਾ ਰਹੇ ਹੋ ਅਤੇ ਕੌਮ ਦਾ ਕੀਮਤੀ ਸਮਾਂ ਅਤੇ ਪੈਸਾ ਆਪਣੀ ਲਿਖਤਾਂ ਰਾਹੀਂ ਬਰਬਾਦ ਕਰ ਰਹੇ ਹੋ ? ਕੁਝ ਅਕਲ ਤੋਂ ਕੰਮ ਲਵੋ।

ਪਿਛਲੇ ਕਈ ਸਾਲਾਂ ਤੋਂ ਬਜਰੰਗ ਦਲ ਅਤੇ ਉਸ ਦੀਆਂ ਸਹਿਯੋਗੀ ਪਾਰਟੀਆਂ ਨੇ ਕ੍ਰਿਪਾਨ ਦੀ ਅਹਿਮੀਅਤ ਨੂੰ ਜਾਣ ਕੇ ਹਿੰਦੂਆਂ ਵਿਚ ਤ੍ਰਿਸ਼ੂਲ ਧਾਰਨ ਦੀ ਲਹਿਰ ਚਲਾ ਰੱਖੀ ਹੈ। ਰਾਜਸਥਾਨ ਵਿਚ ਜਿਥੇ ਬੀ.ਜੇ.ਪੀ. ਦਾ ਰਾਜ ਹੈ ਲੱਖਾਂ ਬੰਦਿਆਂ ਨੂੰ ਤ੍ਰਿਸ਼ੂਲ ਦੀਖਸ਼ਤ ਕਰਕ ਕੇ ਤ੍ਰਿਸ਼ੂਲ ਵੰਡੇ ਗਏ ਹਨ । ਦੂਸਰੇ ਪਾਸੇ ਪੰਥ ਦੇ ਗੱਦਾਰ ਕਾਲਾ ਅਫਗਾਨਾ ਦੀ ਜੁੰਡਲੀ ਸਿੱਖਾਂ ਨੂੰ ਸਤਿਗੁਰੂ ਦੀ ਬਖਸ਼ੀ ਕ੍ਰਿਪਾਨ ਦਾ ਤਿਆਗ ਕਰਾਉਣ ਲਈ ਤਰਲੋ ਮੱਛੀ ਹੋਈ ਫਿਰਦੀ ਹੈ ।

(ਖ) ਦਸ਼ਮੇਸ਼ ਜੀ ਪੰਜ ਸਾਲ ਦੀ ਉਮਰ ਵਿਚ ਪੰਜਾਬ ਆ ਗਏ ਸੀ । ਉਨ੍ਹਾਂ ਦੀ ਰਚਨਾ ਪੰਜਾਬੀ ਵਿਚ ਹੋਣੀ ਚਾਹੀਦੀ ਸੀ ਪਰ ਬਚਿਤ੍ਰ ਨਾਟਕ ਸਾਰਾ ਬ੍ਰਿਜਭਾਸ਼ਾ-ਗੋਪੀਆਂ ਦੀ ਭਾਸ਼ਾ ਵਿਚ ਲਿਖਿਆ ਹੋਇਆ ਹੈ ।

ਤੁਹਾਡੇ ਇਸ ਬੇ-ਬੁਨਿਆਦ ਸਵਾਲ ਨੇ ਤੁਹਾਡੀ ਵਿਦਿਅਕ ਯੋਗਤਾ ਦਾ ਦਿਵਾਲਾ ਕੱਢ ਦਿੱਤਾ ਹੈ । ਮੋਟੀ ਤੋਂ ਮੋਟੀ ਬੁੱਧੀ ਦੇ ਵਿਅਕਤੀ ਨੂੰ ਪਤਾ ਹੈ ਕਿ ਬੋਲੀ ਕੋਈ ਵੀ ਹੋਵੇ ਇਹ ਕੇਵਲ ਵਿਚਾਰਾਂ ਦੇ ਆਦਾਨ-ਪ੍ਰਦਾਨ ਕਰਨ ਲਈ ਹੁੰਦੀ ਹੈ । ਇਸ ਦੀ ਬਣਤਰ ਅਤੇ ਸ਼ੈਲੀ ਦਾ ਵਿਕਾਸ ਭੂਗੋਲਕ, ਇਤਿਹਾਸਕ, ਸਮਾਜਿਕ ਅਤੇ ਧਾਰਮਕ ਵਿਸ਼ਵਾਸ ਅਤੇ ਰੀਤਾਂ ਨਾਲ ਪੜਾਅ ਵਾਰ ਹੋ ਕੇ ਆਖੀਰ ਕਿਸੇ ਰੂਪ ਨੂੰ ਧਾਰਨ ਕਰਦੀ ਹੈ । ਬਲਕਿ ਸਮੇਂ ਦੇ ਅਨੁਸਾਰ ਬਦਲਦੀਆਂ ਪਰਸਥਿਤੀਆਂ ਵਿਚ ਇਸ ਦਾ ਵਿਕਾਸ ਨਿਰੰਤਰ ਹੁੰਦਾ ਰਹਿੰਦਾ ਹੈ। ਨਵੀਂ ਸ਼ਬਦਾਵਲੀ ਵਧਦੀ ਜਾਂਦੀ ਹੈ ਅਤੇ ਕਈ ਪੁਰਾਣੇ ਸ਼ਬਦ ਅਲੋਪ ਹੋ ਜਾਂਦੇ ਹਨ ।

ਸੰਸਕ੍ਰਿਤ ਭਾਸ਼ਾ ਤੋਂ ਪਿੱਛੋਂ ਪਾਲੀ ਭਾਸ਼ਾ ਅਤੇ ਹੋਰ ਉਪ ਭਾਸ਼ਾਵਾਂ ਤੋਂ ਬਾਅਦ ਬ੍ਰਿਜ ਭਾਸ਼ਾ ਦੀ ਸਰਦਾਰੀ ਉਤੱਰੀ ਭਾਰਤ ਦੇ ਬਹੁਤ ਵੱਡੇ ਖਿਤੇ ਵਿਚ ਬਣੀ ਰਹੀ । ਪੰਜਾਬੀ ਭਾਸ਼ਾ ਨਾਲੋਂ ਕਿਤੇ ਵੱਡੇ ਅਮੀਰ ਵਿਰਸੇ ਦੀ ਮਾਲਕ ਇਹ ਬ੍ਰਿਜ ਭਾਸ਼ਾ ਹੈ। ਸਿੱਖ ਧਰਮ ਦਾ ਵੀਹਵੀਂ ਸਦੀ ਤਕ ਦਾ ਦੋ ਤਿਹਾਈ ਸਾਹਿਤ ਇਸੇ ਭਾਸ਼ਾ ਵਿਚ ਹੈ। ਇਥੋਂ ਤਕ ਕਿ ਗੁਰਮਤਿ ਦੇ ਮਹਾਨ ਫਿਲਾਸਰ ਅਤੇ ਸਿੱਖੀ ਦੇ ਵੇਦ ਵਿਆਸ ਕਹਾਉਣ ਵਾਲੇ ਭਾਈ ਗੁਰਦਾਸ ਜੀ ਦੇ ਕਬਿਤ ਸਵੱਯੀਏ ਇਸੇ ਬ੍ਰਿਜ ਭਾਸ਼ਾ ਵਿਚ ਹਨ ।

ਪੰਜਾਬੀ ਭਾਸ਼ਾ, ਜਿਸ 'ਤੇ ਤੁਸੀਂ ਮਾਣ ਕਰਕੇ ਅੱਜ ਬ੍ਰਿਜ ਭਾਸ਼ਾ ਨੂੰ ਗੋਪੀਆਂ ਦੀ ਭਾਸ਼ਾ ਕਹਿ ਰਹੇ ਹੋ, ਵੀਹਵੀਂ ਸਦੀ ਦੇ ਸ਼ੁਰੂ ਤੱਕ ਕੋਈ ਸੂਝਵਾਨ ਵਿਦਵਾਨ ਇਸ ਨੂੰ ਪ੍ਰਵਾਨ ਕਰਨ ਤੋਂ ਕਤਰਾਉਂਦਾ ਸੀ ਅਤੇ ਪੰਜਾਬੀ ਨੂੰ ਗਵਾਰਾਂ ਦੀ ਬੋਲੀ ਕਿਹਾ ਜਾਂਦਾ ਸੀ। ਸਭ ਤੋਂ ਪਹਿਲਾਂ ਭਾਈ ਵੀਰ ਸਿੰਘ ਜੀ ਅਤੇ ਉਨ੍ਹਾਂ ਪਿਛੋਂ ਆਏ ਵਿਦਵਾਨਾਂ ਦਾ ਸਦਕਾ ਅਤੇ ਪੰਜਾਬੀ ਸੂਬਾ ਬਣਨ ਕਰਕੇ ਹੀ ਅੱਜ ਇਸ ਦੀ ਸਰਦਾਰੀ ਦੁਨੀਆਂ ਵਿਚ ਚਮਕ ਰਹੀ ਹੈ ।

ਜੇ ਬ੍ਰਿਜ ਭਾਸ਼ਾ ਗੋਪੀਆਂ ਦੀ ਭਾਸ਼ਾ ਹੈ ਤਾਂ ਫਾਰਸੀ ਅਤੇ ਹੋਰ ਭਾਸ਼ਾਵਾਂ ਬਾਰੇ ਤੁਹਾਡੀ ਕੀ ਰਾਇ ਹੈ ? ਇਨ੍ਹਾਂ ਨੂੰ ਤੁਸੀਂ ਕੀ ਕਹੋਗੇ ? ਜਾਂ ਤਾਂ ਹਿੰਦੂਆਂ ਵਾਂਗ ਮਲੇਛ ਭਾਸ਼ਾ ਦੀ ਉਪਾਧੀ ਦੇਵੋਗੇ ਜਾਂ ਫਿਰ ਕੋਈ ਹੋਰ । ਇਸ ਤਰ੍ਹਾਂ ਫਿਰ ਤਿਲੰਗ ਰਾਗ ਦਾ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਸ਼ਬਦ ਹੈ :

ਯਕ ਅਰਜ ਗੁਫਤਮ ਪੇਸਿ ਤੋ ਦਰ ਗੋਸ ਕੁਨ ਕਰਤਾਰ ॥

(ਪੰਨਾ ੭੨੧)

ਕੀ ਇਸ ਸ਼ਬਦ ਨੂੰ ਮਲੇਛ ਭਾਸ਼ਾ ਕਹਿ ਕੇ ਨਕਾਰ ਦੇਵੋਗੇ ?



ਸ੍ਰੀ ਗੁਰੂ ਗ੍ਰੰਥ ਸਾਹਿਬ ਮਹਾਜ ਵਿਚ ਆਏ ਅਰਬੀ, ਤੁਰਕੀ ਅਤੇ ਫਾਰਸੀ ਦੇ ਸ਼ਬਦਾਂ ਦਾ ਕੀ ਕਰੋਗੇ ?

ਸੋ ਬਚਿਤ੍ਰ ਨਾਟਕ ਬਾਰੇ ਇਹ ਦੂਸ਼ਣ ਲਗਾ ਕੇ ਤੁਸੀਂ ਵਿਦਵਾਨਾਂ ਦੀ ਕਤਾਰ ਵਿੱਚ ਬੈਠਣ ਦੇ ਯੋਗ ਨਹੀਂ ਰਹੇ ।

ਬਾਕੀ, ਦਸਮੇਸ਼ ਪਿਤਾ ਦੀ ਨਿਰੋਲ ਪੰਜਾਬੀ ਰਚਨਾ 'ਚੰਡੀ ਦੀ ਵਾਰ', ਉਨ੍ਹਾਂ ਦਾ ਸ਼ਬਦ "ਮਿਤ੍ਰ ਪਿਆਰੇ ਨੂੰ ਹਾਲ ਮੁਰੀਦਾਂ ਦਾ ਕਹਿਣਾ", ਤੁਸੀਂ ਉਨ੍ਹਾਂ ਨੂੰ ਕਿਹੜਾ ਗੁਰੂ ਕ੍ਰਿਤ ਮੰਨਣ ਲਈ ਤਿਆਰ ਹੋ । ਉਥੇ ਤੁਸੀਂ ਇਹ ਹੁੱਜਤ ਕੱਢ ਮਾਰੀ ਕਿ "ਸੂਲ ਸੁਰਾਹੀ" ਕਿਸੇ ਪਿਅੱਕੜ ਵੱਲ ਸੰਕੇਤ ਕਰਦਾ ਹੈ ਅਤੇ "ਭੱਠ ਖੇੜਿਆ ਦਾ ਰਹਿਣਾ" ਇਹ ਹੀਰ-ਰਾਂਝੇ ਦੇ ਪਿੰਡ ਖੇੜੇ ਬਾਰੇ ਲਿਖਿਆ ਹੈ, ਇਸ ਵਾਸਤੇ ਇਹ ਦਸਮੇਸ਼ ਕ੍ਰਿਤ ਨਹੀਂ ।

ਹੁਣ ਜਿਸ ਬੰਦੇ ਨੂੰ ਪੰਜਾਬੀ ਭਾਸ਼ਾ ਅਤੇ ਪੰਜਾਬ ਦੇ ਪਿੰਡਾਂ ਬਾਰੇ ਕੋਈ ਗਿਆਨ ਹੀ ਨਾ ਹੋਵੇ ਉਸ ਦਾ ਕੀ ਇਲਾਜ ਹੋ ਸਕਦਾ ਹੈ ? ਪੰਜਾਬੀ ਬੋਲੀ ਵਿੱਚ 'ਖੇੜੇ' ਦੇ ਕੀ ਅਰਥ ਹਨ ਦਾ ਪਤਾ ਨਾ ਹੋਵੇ ਉਸ ਦਾ ਕੀ ਕਰੀਏ ? ਪੰਜਾਬ ਵਿਚ ਅਨਗਿਣਤ ਪਿੰਡ ਖੇੜੇ ਨਾਮ ਵਾਲੇ ਹਨ। ਅਨੇਕਾਂ ਪਿੰਡਾਂ ਦੇ ਵਿਚਕਾਰ ਉਚੇ ਚਬੂਤਰੇ 'ਤੇ ਪੂਜਣ ਵਾਲੇ ਥੜੇ ਬਣੇ ਹੋਏ ਹਨ ਉਸ ਨੂੰ ਖੇੜਾ ਕਹਿੰਦੇ ਹਨ । ਭਾਈ ਕਾਨ੍ਹ ਸਿੰਘ ਦੇ ਮਹਾਨ ਕੋਸ਼ ਅਨੁਸਾਰ ਖੇੜੇ ਦੇ ਅਰਥ ਹਨ : ਪਿੰਡ, ਗ੍ਰਾਮ "ਪ੍ਰਿਥਮੇ ਬਸਿਆ ਸਤਿ ਕੇ ਖੇੜਾ (ਰਾਮ: ਮ:੫:) "ਭੱਠ ਖੇੜਿਆਂ ਦਾ ਰਹਿਣਾ" (ਹਜਾਰੇ ੧੦) ਭਾਵ-ਦੇਹ, ਸਰੀਰ ।

ਲੁਧਿਆਣਾ ਅਤੇ ਮਾਲਵੇ ਵਿਚ ਲੋਕਾਂ ਦਾ ਤਕੀਆ ਕਲਾਮ ਹੈ- ਨੱਗਰ ਖੇੜਾ ਵਸਦਾ ਰਹੇ ਅਤੇ ਇਤਿਹਾਸ ਅਨੁਸਾਰ ਇਹ ਸ਼ਬਦ ਵੀ ਮਹਾਰਾਜ ਨੇ ਮਾਛੀਵਾੜੇ ਤਹਿਸੀਲ ਸਮਰਾਲਾ ਅਤੇ ਜ਼ਿਲ੍ਹਾ ਲੁਧਿਆਣਾ ਵਿਚ ਉਚਾਰਨ ਕੀਤਾ ਸੀ। ਪਰ ਤੁਸੀਂ ਤੇ ਤੁਹਾਡੀ ਮੱਤ ਵਾਲਿਆਂ ਨੇ ਕੇਵਲ ਹੀਰ ਦਾ ਪਿੰਡ ਕਹਿ ਕੇ ਇਸ ਸ਼ਬਦ ਨੂੰ ਖੰਡਣ ਦਾ ਬੀੜਾ ਚੁੱਕਿਆ ਹੋਇਆ ਹੈ । ਕਹਾਵਤ ਹੈ "ਮੈਂ ਤੇਰੇ ਵੱਸਣਾ ਨਹੀਂ, ਕਿਉਂਕਿ ਤੇਰੀ ਖਾਂਦੇ ਦੀ ਦਾੜ੍ਹੀ ਹਿਲਦੀ ਹੈ ।"

ਤੁਸੀਂ ਆਪਣੀ ਕਸਵੱਟੀ ਨਾਲ ਪਰਖ ਕੇ, ਬਚਿਤ੍ਰ ਨਾਟਕ ਵਿਚ ਸੋਢ-ਬੰਸ ਦੀ ਉਤਪਤਿ ਅਤੇ ਬੇਦੀਆਂ ਤੋਂ ਸੋਢੀਆਂ ਨੂੰ ਵਰਦਾਨ ਦੀ ਗੱਲ ਜੋ ਦਸਮੇਸ਼ ਜੀ ਨੇ ਬਚਿਤ੍ਰ ਨਾਟਕ ਅਧਿਆਏ ੪ ਵਿੱਚ ਲਿਖੀ :

ਬੇਦੀ ਭਏ ਪ੍ਰਸੰਨ ਰਾਜ ਕਹ ਪਾਇ ਕੈ ॥
ਦੇਤ ਭਇਯੋ ਬਰਦਾਨ ਹੀਐ ਹੁਲਸਾਇ ਕੈ ॥
ਜਬ ਨਾਨਕ ਕਲਿ ਮੈਂ ਹਮ ਆਨ ਕਹਾਇ ਹੈ ॥
ਹੋ ਜਗਤ ਪੂਜ ਕਰਿ ਤੋਹਿ ਪਾਇ ਹੈ ॥੭॥

ਨੂੰ ਨਕਾਰ ਦਿੱਤਾ ਹੈ । ਪਰ ਭਾਈ ਗੁਰਦਾਸ ਜੀ ਨੇ ਵਾਰ ੧ ਪਾਉੜੀ ੪੭ ਇਸ ਨੂੰ ਪਹਿਲਾਂ ਹੀ ਲਿਖ ਦਿੱਤਾ ਹੈ:

ਦਿਚੈ ਪੁਰਬਿ ਦੇਵਣਾ ਜਿਸ ਦੀ ਵਸਤ ਤਿਸੈ ਘਰਿ ਆਵੈ ॥
ਬੈਠਾ ਸੋਢੀ ਪਾਤਿਸ਼ਾਹੁ ਰਾਮਦਾਸੁ ਸਤਿਗੁਰੂ ਕਹਾਵੈ ॥

ਤੁਹਾਡੀ ਲਿਖਤ ਅਨੁਸਾਰ ਇਹ ਗ੍ਰੰਥ ਦਸਮੇਸ਼ ਪਿਤਾ ਦੇ ਜੋਤੀ ਜੋਤ ਸਮਾਉਣ (੧੭੦੮) ਪਿਛੋਂ ਹੋਂਦ ਵਿਚ ਆਇਆ ਹੈ। ਜੇ ਸਮੇਂ ਦੀਆਂ ਪਰਸਥਿਤੀਆਂ ਵੱਲ ਝਾਤ ਮਾਰੀਏ ਤਾਂ ਦਸਮੇਸ਼ ਪਿਤਾ ਦੇ ਜੋਤੀ ਜੋਤਿ ਸਮਾਉਣ ਤੋਂ ਲੈ ਕੇ ਮਿਸਲਾਂ ਦੇ ਸਥਾਪਤ ਹੋਣ ਤੱਕ ਖਾਲਸੇ ਨੂੰ ਝਾੜੀਂ ਜਾਂ ਪਹਾੜੀਂ ਗੁਜ਼ਰ ਕਰਨਾ ਪਿਆ ਹੈ। ਉਸ ਵਕਤ ਨਾ ਪੰਥ ਵਿਚ ਇੰਨੇ ਲਿਖਾਰੀ ਸੀ ਨਾ ਹੀ ਛਾਪੇ ਖਾਨੇ ਸੀ ਕਿ ਇਸ ਗ੍ਰੰਥ ਦੇ ਉਤਾਰੇ ਕਰਕੇ ਪੰਥ ਵਿਚ ਵੰਡੇ ਜਾ ਸਕਦੇ । ਅਜਿਹੇ ਬਿਖੜੇ ਸਮੇਂ ਵਿਚ ਅਜਿਹੀ ਔਖੀ ਭਾਸ਼ਾ ਵਾਲੇ ਗ੍ਰੰਥ ਨੂੰ ਯਾਦ ਕਰਨਾ ਭੀ ਕੋਈ ਆਸਾਨ ਗੱਲ ਨਹੀਂ ਸੀ । ਪਰ ਇਤਿਹਾਸ ਦੀ ਗਵਾਹੀ ਅਨੁਸਾਰ ਬਾਬਾ ਬੰਦਾ ਸਿੰਘ ਬਹਾਦਰ ਵੇਲੇ ਇਹ ਗ੍ਰੰਥ ਆਮ ਸਿੱਖਾਂ ਕੋਲ ਉਪਲਬਧ ਸੀ ।

ਮੱਸਾ ਰੰਘੜ ਦਾ ਸਿਰ ਵੱਢਣ ਵਾਲੇ ਬਾਬਾ ਮਹਿਤਾਬ ਸਿੰਘ ਦੇ ਪੋਤੇ ਭਾਈ ਰਤਨ ਸਿੰਘ ਭੰਗੂ ਪਹਿਲੇ ਸਿੱਖ ਇਤਿਹਾਸਕਾਰ ਦੇ ਪ੍ਰਾਚੀਨ ਪੰਥ ਪ੍ਰਕਾਸ਼ ਅਨੁਸਾਰ ਬਾਬਾ ਬੰਦਾ ਸਿੰਘ ਬਹਾਦਰ ਦੀ ਸ਼ਹੀਦੀ ਪਿੱਛੋਂ ਸਭ ਤੋਂ ਪਹਿਲੀ ਸ਼ਹੀਦੀ ਭਾਈ ਤਾਰਾ ਸਿੰਘ ਦੀ ਹੋਈ । ਜਦ ਤੁਰਕ ਫੌਜ ਨੇ ਤਾਰਾ ਸਿੰਘ 'ਤੇ ਚੜ੍ਹਾਈ ਕੀਤੀ ਉਸ ਕੋਲ ਸਿੰਘ ਥੋੜੇ ਹੀ ਸਨ । ਸਿੰਘਾਂ ਨੇ ਭਾਈ ਤਾਰਾ ਸਿੰਘ ਨੂੰ ਸਲਾਹ ਦਿੱਤੀ ਕਿ ਹੁਣ ਇਕ ਪਾਸੇ ਹੋ ਜਾਈਏ ਫੌਜ ਬਹੁਤ ਆ ਰਹੀ ਹੈ ।

ਭਾਈ ਸਾਹਿਬ ਨੇ ਸਿੰਘਾਂ ਨੂੰ ਕਿਹਾ ਕਿ ਅਰਦਾਸ ਕਰਕੇ ਪੋਥੀ (ਜੋ ਉਨ੍ਹਾਂ ਕੋਲ ਸੀ) ਵਿਚੋਂ ਹੁਕਮ ਲੈ ਲਵੋ । ਅਰਦਾਸ ਕਰਕੇ ਜੋ ਸ਼ਬਦ ਆਇਆ ਉਹ ਇਹ ਸੀ :

ਸ੍ਵੈਯਾ

ਜੋ ਕਹੂੰ ਕਾਲ ਤੇ ਭਾਜ ਕੇ ਬਾਚੀਅਤ ਤੋ ਕਿਹ ਕੁੰਟ ਕਹੋ ਭਜਿ ਜਈਐ ॥
ਆਗੇ ਹੂੰ ਕਾਲ ਧਰੇ ਅਸਿ ਗਾਜਤ ਛਾਜਤ ਹੈ ਜਿਹ ਤੇ ਨਸਿ ਅਈਐ ॥
ਐਸੋ ਨ ਕੈ ਗਯੋ ਕੋਈ ਸੁ ਦਾਵ ਰੇ ਜਾਹਿ ਉਪਾਵ ਸੋ ਘਾਵ ਬਚਈਐ ॥
ਜਾਂ ਤੇ ਨ ਛੁਟੀਐ ਮੂੜ੍ਹ ਕਹੁ,
ਹਸ ਤਾਂ ਕੀ ਕਿਉਂ ਨ ਸਰਣਾਗਤਿ ਜਈਐ ॥੯੬॥

(ਬਚਿਤ੍ਰ ਨਾਟਕ)

ਇਸ ਸਵੱਯੇ ਦੇ ਪਾਠ ਪਿੱਛੋਂ ਭਾਈ ਸਾਹਿਬ ਨੇ ਸਾਰੇ ਸਿੰਘਾਂ ਨੂੰ ਕਿਹਾ ਕਿ ਗੁਰਬਾਣੀ ਦੇ ਹੁਕਮ ਅਨੁਸਾਰ ਮੈਂ ਤਾਂ ਇਥੇ ਹੀ ਸ਼ਹੀਦੀ ਪਾਵਾਂਗਾ । ਤੁਹਾਡੇ ਵਿਚੋਂ ਜੇ ਕਿਸੇ ਨੇ ਸ਼ਹੀਦ ਹੋਣਾ ਹੈ ਤਾਂ ਉਹ ਰਹੇ ਬਾਕੀ ਚਲੇ ਜਾਵੋ । ਤਾਂ ਤੇ ਸਭ ਨੇ



ਇਕੱਠੇ ਲੜ ਕੇ ਸ਼ਹੀਦੀ ਪਾਈ । ਭਾਈ ਸਾਹਿਬ ਦੇ ਨਾਉਂ 'ਤੇ ਹੁਣ ਤੱਕ ਉਨ੍ਹਾਂ ਦੇ ਪਿੰਡ ਵਿਚ ਸ਼ਹੀਦੀ ਮੇਲਾ ਲਗਦਾ ਹੈ । ਸਾਨੂੰ ਪੱਕੀ ਉਮੀਦ ਹੈ ਕਿ ਤੁਸੀਂ ਆਪਣੀ ਪੁਲਿਸ ਦੀ ਆਲਾ ਹਿਕਮਤੇ ਅਮਲੀ ਅਨੁਸਾਰ ਇਸ ਗ੍ਰੰਥ ਨੂੰ ਵੀ ਕਿਸੇ ਬ੍ਰਾਹਮਣ ਦਾ ਲਿਖਿਆ ਸਾਬਤ ਕਰਨ ਦੀ ਪੂਰੀ ਕੋਸ਼ਿਸ਼ ਕਰੋਂਗੇ । (ਜਦ ਕਿ ਇਸ ਗ੍ਰੰਥ ਦੇ ਅਸਲ ਦੀ ਇਕ ਨਕਲ ਮਹਾਰਾਜ ਪਟਿਆਲੇ ਦੀ ਲਾਇਬ੍ਰੇਰੀ ਵਿਚ ਮੌਜੂਦ ਹੈ। ਦੂਸਰੀ ਕਾਪੀ ਈਸਟ ਇੰਡੀਆ ਕੰਪਨੀ ਵੱਲੋਂ ਲੰਦਨ ਭੇਜੀ ਗਈ)

ਤੁਸੀਂ ਸਿਰਫ ਕਿਸੇ "ਸ਼ਿਵ ਭਗਤ ਬ੍ਰਾਹਮਣ ਲੇਖਕ ਨੂੰ ਇਸ ਗ੍ਰੰਥ ਦਾ ਕਰਤਾ ਕਹਿ ਕੇ ਖੂਹ ਵਿਚ ਇੱਟ ਮਾਰੀ ਹੈ ਜਿਸ ਦਾ ਕੋਈ ਥਾਉਂ ਥੇਹ ਨਹੀਂ । ਕਿਹਾ ਚੰਗਾ ਹੁੰਦਾ ਜੇ ਖੋਜ ਕਰਕੇ ਉਸ ਬ੍ਰਾਹਮਣ ਦਾ ਨਾਉਂ ਅਤੇ ਪਿੰਡ ਦਾ ਪਤਾ ਵੀ ਦੱਸਦੇ ਅਤੇ ਨਾਲ ਹੀ ਉਸ ਦੀਆਂ ਹੋਰ ਕ੍ਰਿਤਾਂ ਦਾ ਪਤਾ ਵੀ ਦੱਸਦੇ ਤਾਂ ਕਿ ਤੁਹਾਡੀ ਖੋਜ ਦੀ ਪੜਚੋਲ ਕਰਕੇ ਕੋਈ ਸਿੱਟਾ ਕੱਢਿਆ ਜਾ ਸਕਦਾ । ਹੁਣ ਉਹ ਗੱਲ ਹੋਈ ਕਿ ਭਾਈ ਮੈਂ ਫਲਾਣੇ ਦੇ ਘਰ ਜਾਣਾ ਹੈ, ਕਿਥੇ ਹੈ ? ਉੱਤਰ ਮਿਲਿਆ, ਜਿਸ ਘਰ 'ਤੇ ਕਾਉਂ ਬੈਠਾ ਹੈ । ਜਦ ਬੰਦਾ ਘਰ ਕੋਲ ਪਹੁੰਚਾ ਤਾਂ ਕਾਉਂ ਉਡ ਕੇ ਦਸ ਘਰ ਛੱਡ ਕੇ ਹੋਰ ਮਕਾਨ ਤੇ ਜਾ ਬੈਠਾ । ਸਾਰਾ ਦਿਨ ਫਿਰਦਾ ਰਿਹਾ ਨਾ ਕਾਉਂ ਉਡੱਣੋਂ ਹਟਿਆ ਤੇ ਨਾ ਮਕਾਨ ਲੱਭਾ । ਤੁਹਾਡੀ ਇੰਡੀ ਵੱਡੀ ਮਹਿਨਤ ਨੂੰ ਕਿਸ ਤਰ੍ਹਾਂ ਪੜਚੋਲੀਏ ਤੇ ਕੀ ਨਿਰਣਾ ਕੱਢੀਏ ?

ਅਸਲੀਅਤ ਇਹ ਹੈ ਕਿ ਤੁਸੀਂ ਇਸ ਗ੍ਰੰਥ ਦਾ ਅਧਿਐਨ ਰਿਨਪੱਖ ਹੋ ਕੇ ਨਹੀਂ ਕੀਤਾ । ਤੁਸੀਂ ਪਹਿਲਾਂ ਹੀ ਇਹ ਮਨ ਵਿਚ ਧਾਰ ਕੇ ਕਿ ਇਸ ਨੂੰ ਬ੍ਰਾਹਮਣ ਦੀ ਕ੍ਰਿਤ ਸਾਬਤ ਕਰਨਾ ਹੈ, ਇਸ ਦਾ ਵਿਸ਼ਲੇਸ਼ਣ ਕੀਤਾ ਹੈ। ਪੰਜਾਬ ਪੁਲਿਸ ਵਿੱਚ ਇਸੇ ਤਰ੍ਹਾਂ ਹੁੰਦਾ ਹੈ ਥਾਣੇਦਾਰ ਨੂੰ ਖੁਸ਼ ਕਰਕੇ ਐਫ.ਆਈ.ਆਰ ਦਾ ਮੂੰਹ ਜਿਧਰ ਮਰਜ਼ੀ ਘੁੰਮਾ ਦਿਉ ।

ਜੇ ਇਸ ਗ੍ਰੰਥ ਵਿਚਲੀ ਬੋਲੀ, ਸ਼ੈਲੀ. ਛੰਦਾਂ ਦੀ ਚਾਲ ਅਤੇ ਸ਼ਬਦਾਵਲੀ ਵੱਲ ਹੀ ਨਿਰਪੱਖ ਹੋ ਕੇ ਸਰਸਰੀ ਨਿਗ੍ਹਾ ਮਾਰ ਲੈਂਦੇ ਤਾਂ ਤੁਹਾਨੂੰ ਅਸਲੀਅਤ ਦਾ ਬਾਖੂਬੀ ਪਤਾ ਚੱਲ ਜਾਂਦਾ ਹੈ । ਜੇ ਇਹ ਕਿਸੇ ਬ੍ਰਾਹਮਣ ਦੀ ਕ੍ਰਿਤ ਹੁੰਦੀ ਤਾਂ ਹੁਣ ਤੱਕ ਇਹ ਕੇਵਲ ਖਾਲਸਾ ਪੰਥ ਦੀ ਵਿਰਾਸਤ ਹੀ ਕਿਉਂ ਰਹੀ ? ਇਸ ਨੂੰ ਸਨਾਤਨ ਧਰਮ ਨੇ ਕਿਉਂ ਨਹੀਂ ਅਪਨਾਇਆ ਜਾਂ ਹੁਣ ਤੱਕ ਬਨਾਰਸ ਹਿੰਦੂ ਯੂਨੀਵਰਸਿਟੀ ਦਾ ਸ਼ਿੰਗਾਰ ਕਿਉਂ ਨਾ ਬਣ ਸਕੀ ?

ਇਸ ਗ੍ਰੰਥ ਵਿਚ ਜਗ੍ਹਾ-ਜਗ੍ਹਾ ਬੇਦਾਂ ਅਤੇ ਪੱਛਮੀ ਮੱਤ ਦੀਆਂ ਕਤੇਬਾਂ ਦਾ ਖੰਡਨ ਹੈ। ਕੋਈ ਗ੍ਰੰਥ ਦੇਖਣ ਵਿਚ ਨਹੀਂ ਆਇਆ ਜੋ ਕਿਸੇ ਬ੍ਰਾਹਮਣ ਦਾ ਲਿਖਿਆ ਹੋਵੇ ਅਤੇ ਉਸ ਵਿਚ ਬ੍ਰਾਹਮਣ ਦੀ ਵਡਿਆਈ ਨਾ ਦਰਜ ਹੋਵੇ ਅਤੇ ਸ਼ੂਦਰਾਂ ਵਾਸਤੇ ਨਫਰਤ ਨਾ ਦਿਖਾਈ ਹੋਵੇ, ਪਰ ਇਸ ਗ੍ਰੰਥ ਵਿਚ ਦੋਨੋਂ ਨਹੀਂ ਹਨ ।

ਐਸਾ ਕੋਈ ਬ੍ਰਾਹਮਣ ਨਜ਼ਰ ਨਹੀਂ ਆਉਂਦਾ ਜੋ ਆਪਣੀ ਰਚਨਾ ਸ਼ੁਰੂ ਕਰਨ ਤੋਂ ਪਹਿਲਾਂ 'ਓਮ ਨਮੋ ਸ਼ਿਵਾਇ' ਜਾਂ ਸੁਰਸਤੀ ਦੇਵੀ ਜਾਂ ਹੋਰ ਕਿਸੇ ਦੇਵੀ ਦੇਵਤੇ ਦੀ ਉਪਮਾ ਰੂਪ ਬੇਨਤੀ ਨਾ ਕਰਦਾ ਹੋਵੇ । ਇਸ ਦਾ ਇਸ ਗ੍ਰੰਥ ਵਿਚ ਅਭਾਵ ਹੈ । ਇਸ ਵਾਸਤੇ ਇਸ ਗ੍ਰੰਥ ਦ ਕਰਤਾ ਕੋਈ ਬ੍ਰਾਹਮਣ ਨਹੀਂ ਹੋ ਸਕਦਾ ।

ਤੁਹਾਡੀ ਬੁੱਧੀ ਅਜੇ ਅਰਧ ਗ੍ਰਹਿਣੀ ਹੈ ਇਸ ਲਈ ਇਸ ਗ੍ਰੰਥ ਨੂੰ ਬ੍ਰਾਹਮਣ ਲਿਖਤ ਕਹਿ ਰਹੇ ਹੋ । ਜਿਸ ਦਿਨ ਪੂਰਾ ਗ੍ਰਹਿਣ ਲੱਗ ਗਿਆ ਉਸ ਦਿਨ ਤੁਹਾਨੂੰ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਭਗਤ ਬਾਣੀ ਦੇ ਸ਼ਬਦ ਵੀ ਇਸੇ ਤਰ੍ਹਾਂ ਲੱਗਣਗੇ ਤੇ ਤੁਹਾਡੀ ਪਰਖ ਕਸਵੱਟੀ ਇਸ ਨੂੰ ਗੁਰਬਾਣੀ ਮੰਨਣ ਤੋਂ ਇਨਕਾਰੀ ਹੋ ਜਾਵੇਗੀ ।

ਅੱਜ ਤੋਂ ਤਕਰੀਬਨ ਇਕ ਸਾਲ ਪਹਿਲਾਂ ਮੈਂ "ਕੰਨੀ ਬੁੱਜੇ ਦੇ ਰਹਾਂ" ਵਾਲਾ ਆਪਣਾ ਲੇਖ 'ਸਪੋਕਸਮੈਨ' ਚੰਡੀਗੜ੍ਹ ਅਤੇ 'ਸਿੱਖ ਵਿਰਸਾ' ਕੈਨੇਡਾ ਨੂੰ ਭੇਜਿਆ ਸੀ । ਸਪੋਕਸਮੈਨ ਨੇ ਤਾਂ ਮੇਰਾ ਲੇਖ ਤਰੋੜ-ਮਰੋੜ ਕੇ ਇਕ ਚਿੱਠੀ ਦੇ ਰੂਪ ਵਿਚ ਛਾਪਿਆ ਸੀ ਪਰ ਸਿੱਖ ਵਿਰਸੇ ਨੇ ਇਸ ਨੂੰ ਪੂਰਨ ਰੂਪ ਵਿਚ ਛਾਪਿਆ ਸੀ ।

ਇਸ ਲੇਖ ਵਿਚ ਮੈਂ ਖਦਸ਼ਾ ਜ਼ਾਹਰ ਕੀਤਾ ਸੀ ਕਿ ਅੱਜ ਦੇ ਦਸਮ ਗ੍ਰੰਥ ਦੇ ਖੰਡਣ ਪਿੱਛੇ ਗਹਿਰੀ ਸਾਜ਼ਿਸ਼ ਕੰਮ ਕਰਦੀ ਹੈ, ਜਿਸਦਾ ਮਨੋਰਥ ਪਹਿਲਾਂ ਸਿੱਖ ਮਨਾਂ ਵਿਚੋਂ ਇਹ ਬਾਣੀ ਕੱਢਣਾ ਹੈ ਫਿਰ ਦਸਮ ਪਿਤਾ ਤੋਂ ਮੁਨਕਰ ਕਰਾਉਣਾ ਹੈ । ਤੁਹਾਡੀਆਂ ਤਾਜ਼ਾ ਹਰਕਤਾਂ ਤੋਂ ਸਾਡਾ ਇਹ ਨਿਸ਼ਚਾ ਪਰਪੱਕ ਹੋ ਗਿਆ ਹੈ ।

ਪਹਿਲਾਂ ਤੁਸੀਂ ਆਪਣੀਆਂ ਲਿਖਤਾਂ ਵਿਚ ਬੇਹੂਦੀਆਂ ਕੁਤਰਕਾਂ ਕਰਕੇ ਦਸਮ ਪਿਤਾ ਦੀ ਬਾਣੀ ਖੰਡਣ ਕੀਤੀ । ਫਿਰ ਤੁਸੀਂ ਬਿਚਤ੍ਰ ਨਾਟਕ ਦੇ ਖੰਡਨ ਦੀ ਵਚਿਤ੍ਰ ਕਲਾ ਦੁਆਰਾ ਸਿੱਖਾਂ ਨੂੰ ਖਾਲਸੇ ਦੇ ਇਕ ਅਹਿਮ ਚਿੰਨ, ਕ੍ਰਿਪਾਨ ਤੋਂ ਬੇਮੁੱਖ ਹੋਣ ਦਾ ਸੱਦਾ ਦਿੱਤਾ ਅਤੇ ਹੁਣ ਤੁਸੀਂ ਅਮਰੀਕਾ ਦੀ ਨਿਊ ਜਰਸੀ ਸਟੇਟ ਦੇ ਗਲੈਨਰੋਕ ਦੇ ਗੁਰਦੁਆਰੇ ਵਿੱਚ ਖੰਡੇ ਬਾਟੇ ਦੇ ਅੰਮ੍ਰਿਤ ਦੇ ਵਿਰੁੱਧ ਭਾਸ਼ਣ ਦੇ ਕੇ ਗਿਆਨੀ ਜਗਤਾਰ ਸਿੰਘ ਜਾਚਕ ਜੀ ਵਰਗੇ ਸੂਝਵਾਨ ਵਿਅਕਤੀ ਅਤੇ ਸਮੂਹ ਸੰਗਤ ਤੋਂ ਫਿਟਕਾਰਾਂ ਦੇ ਭਾਗੀ ਬਣੇ ਹੋ ।

ਪਿਛਲੀ ਸਦੀ ਦੇ ਕਵੀ ਗਿਰਧਰ ਜੀ ਦੇ ਕੁੰਡਲੀਏ ਬੜੇ ਮਸ਼ਹੂਰ ਹੋਏ ਹਨ । ਉਨ੍ਹਾਂ ਦਾ ਇਹ ਕਥਨ ਆਪ ਉਪਰ ਬਿਲਕੁਲ ਠੀਕ ਬੈਠਦਾ ਹੈ :

ਨਾਨਾ ਲਿਬਸਾ ਰਿਦੇ ਮੈ ਬਨ ਬੈਠੇ ਉਲਿਆਇ ।
ਐਸੇ ਪੀਰ ਮੁਰੀਦ ਕੋ ਦੋਨੋਂ ਕੋ ਜੁਤਿਆਇ ।
ਦੋਨੋ ਕੋ ਜੁਤਿਆਇ ਮਗ਼ਜ਼ ਕਰ ਤਿਨਕਾ ਪੋਲਾ ।
ਪੈਰੋਂ ਲਾਹ ਕੇ ਦੇ ਧੜਾ-ਧੜ ਜੁਤਾ ਸੋਲ੍ਹਾ ।
ਕਹਿ ਗਿਰਧਰ ਕਵਿ ਰਾਇ ਪਹਰ ਫਕਰੋਂ ਕਾ ਬਾਨਾ ।
ਅਜੇ ਨ ਲਿਬਸਾ ਤਜੇ ਪੈ ਜਾਰ ਤਿਨ ਕੇ ਸਿਰ ਕਾਨਾ ।



ਸੋ ਕਾਲਾ ਅਫਗਾਨਾ ਜੀ ! ਅਜੇ ਤਾਂ ਸੰਗਤਾਂ ਦੀਆਂ ਫਿਟਕਾਰਾਂ ਹੀ ਮਿਲੀਆਂ ਹਨ ਉਹ ਦਿਨ ਦੂਰ ਨਹੀਂ ਜਦੋਂ ਤੁਹਾਡਾ ਅਸਲੀ ਚਿਹਰਾ ਸੰਗਤਾਂ ਅੱਗੇ ਬੇਨਕਾਬ ਹੋ ਜਾਵੇਗਾ ।

ਤੁਹਾਨੂੰ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਬੁਲਾਉਣ ਦੀਆਂ ਤਿਆਰੀਆਂ ਹੋ ਰਹੀਆਂ ਹਨ ਅਤੇ ਤੁਹਾਡੇ ਹਮਾਇਤੀ ਹੁਣ ਤੋਂ ਹੀ ਹਾਲ-ਪਾਹਰਿਆ ਕਰਨ ਲੱਗ ਪਏ ਹਨ ਕਿ ਕੋਈ ਹੁਕਮਨਾਮਾ ਜਾਰੀ ਨਹੀਂ ਹੋਣਾ ਚਾਹੀਦਾ । ਪਹਿਲਾਂ ਤਾਂ ਉਮੀਦ ਹੈ ਕਿ ਤੁਸੀਂ ਆਉਂਗੇ ਹੀ ਨਹੀਂ ਪਰ ਜੇ ਆ ਵੀ ਜਾਵੋ ਤਾਂ ਅਕਾਲ ਤਖ਼ਤ ਸਾਹਿਬ ਜਾਣ ਤੋਂ ਪਹਿਲਾਂ ਪਟਿਆਲੇ ਦਰਸ਼ਨ ਦੇਣਾ । ਇਥੇ ਗੁਰਦੁਆਰਾ ਦੂਖ ਨਿਵਾਰਨ ਸਾਹਿਬ ਜਾਂ ਸਿੱਖ ਰਿਲੀਜਨ ਅਕੈਡਮੀ ਵਿੱਚ ਸੰਗਤਾਂ ਸਾਹਮਣੇ ਤੁਹਾਡੇ ਨਾਲ ਖੁੱਲ੍ਹ ਕੇ ਗੱਲਾਂ ਕਰਾਂਗੇ ।

ਤੁਸੀਂ ਆਪਣੀ ਲਿਖਤਾਂ ਵਿਚ ਬੜੇ ਦਮਗਜੇ ਮਾਰੇ ਹਨ ਕਿ ਤੁਹਾਡੀਆਂ ਲਿਖਤਾਂ ਦਾ ਉੱਤਰ ਦੇਣ ਵਾਲਾ ਕੋਈ ਨਹੀਂ ਹੈ । ਜਿਨ੍ਹਾਂ ਹਸਤੀਆਂ ਦੇ ਤੁਸੀਂ ਨਾਉਂ ਲਿੱਤੇ ਹਨ ਉਨ੍ਹਾਂ ਨੂੰ ਤੁਹਾਡੇ ਵਾਂਗ ਨਾ ਤਾਂ ਡਾਲਰਾਂ ਦੀ ਮੁਫਤ ਵਰਖਾ ਹੁੰਦੀ ਹੈ ਤੇ ਨਾ ਹੀ ਉਹ ਤੁਹਾਡੇ ਵਾਂਗ ਸਿਰਫ਼ ਇਸੇ ਕੰਮ 'ਤੇ ਹਨ । ਦੂਸਰੇ, ਕਹਾਵਤ ਹੈ "ਲਿਬੜੀ ਮੱਝ ਅਤੇ ਭੂਤਰੇ ਝੋਟੇ ਦੇ ਨੇੜੇ ਕੌਣ ਲੱਗੇ ?" ਤੁਸੀਂ ਅਤੇ ਤੁਹਾਡੀ ਵਿਚਾਰਧਾਰਾ ਦੇ ਬੰਦੇ ਜੇ ਕਿਤੇ ਮਹਾਨ ਕੋਸ਼ ਨੂੰ ਹੀ ਦੇਖ ਲੈਂਦੇ ਤਾਂ ਦਸਮ ਗ੍ਰੰਥ ਦੇ ਖੰਡਣ ਦਾ ਹੀਆ ਨਾ ਕਰਦੇ । ਮਹਾਨ ਕੋਸ਼ ਦੇ ਪੰਨੇ ੪੧੯ ਤੇ "ਗੁਰਮੁਖੀ" ਅਰਥਾਂ ਦੇ ਸੰਧਰਭ ਵਿਚ ਭਾਈ ਕਾਨ੍ਹ ਸਿੰਘ ਜੀ ਨੇ ਗੁਰਮੁਖੀ ਲਿਪੀ ਦੇ ਅੱਖਰਾਂ ਵਿਚ ਪੜਾਅ ਵਾਰ ਆਈ ਤਬਦੀਲੀ ਦਾ ਫੋਟੋਆਂ ਰਾਹੀਂ ਵਰਣਨ ਕੀਤਾ ਹੈ ।

ਇਕ ਫੋਟੋ ਵਿਚ ਦਸਮੇਸ਼ ਪਿਤਾ ਦੇ ਹਸਤ ਕਮਲਾਂ ਦੀ ਸ਼ਿਕਸਤਾ ਪੰਜਾਬੀ ਲਿਖਤ ਦੀ ਫੋਟੋ ਦਿੱਤੀ ਹੈ । ਨਾਲ ਹੀ ਇਹ ਲਿਖਿਆ ਹੈ ਕਿ ਇਹ ਫੋਟੋ ਭਾਈ ਮਨੀ ਸਿੰਘ ਜੀ ਵੱਲੋਂ ਇਕਤ੍ਰ ਕੀਤੀ ਦਸਮ ਗ੍ਰੰਥ ਦੀ ਬੀੜ ਜੋ ਹਜ਼ੂਰ ਸਾਹਿਬ ਪਈ ਹੈ, ਦੇ ਪੰਨਾ ਪਪ੯ ਦੀ ਫੋਟੋ ਹੈ ਅਤੇ ਇਹ ਕਲਕੀ ਅਵਤਾਰ ਦੇ ਅਧਿਆਇ 'ਚੋਂ ਲਈ ਹੈ । ਇਸ ਦੇ ਨਾਲ ਹੀ ਪਾਠਕਾਂ ਦੇ ਗਿਆਤ ਲਈ ਉਨ੍ਹਾਂ ਨੇ ਇਸ ਦੇ ਹੁਣ ਦੇ ਗੁਰਮੁਖੀ ਸਰੂਪ ਦੇ ਅੱਖਰਾਂ ਵਿਚ ਲਿਖ ਕੇ ਅਰਥ ਵੀ ਕੀਤੇ ਹਨ । ਪਰ ਸਾਨੂੰ ਯਕੀਨ ਹੈ ਕਿ ਤੁਸੀਂ ਇਸ ਨੂੰ ਸ਼ਿਵ ਭਗਤ ਬ੍ਰਾਹਮਣ ਲੇਖਕ ਹੀ ਕਹੋਂਗੇ ਕਿਉਂਕਿ ਇਹ ਤੁਹਾਡੇ ਧੁਰ ਅੰਤਰ ਆਤਮੇ ਧਸਿਆ ਹੋਇਆ ਹੈ ।

ਲੱਗਦੇ ਹੱਥ ਹੀ ਚਰਿਤ੍ਰੋ ਪਖਿਯਾਨ ਦੀਆਂ ਲਿਖਤਾਂ ਬਾਰੇ ਜੋ ਤੁਸੀਂ ਅੱਡੀ-ਚੋਟੀ ਦਾ ਜ਼ੋਰ ਲਾ ਕੇ ਅਸ਼ਲੀਲਤਾ ਦੀਆਂ ਦੁਹਾਈਆਂ ਪਾ ਰਹੇ ਹੋ ਉਸ ਬਾਰੇ ਵੀ ਜ਼ਿਕਰ ਕਰਨਾ ਠੀਕ ਰਹੇਗਾ ।

ਸਮਾਜ ਸੁਧਾਰ ਦੀਆਂ ਅਨੇਕਾਂ ਫਿਲਮਾਂ ਹੁਣ ਤੱਕ ਬਣ ਚੁੱਕੀਆਂ ਹਨ ਤੇ

ਅੱਜਕਲ੍ਹ ਏਡਜ਼ ਦੀ ਬਿਮਾਰੀ ਤੋਂ ਬਚਣ ਲਈ ਵੀ ਟੀ.ਵੀ. ਸੀਰੀਅਲ ਅਤੇ ਫਿਲਮਾਂ ਬਣ ਰਹੀਆਂ ਹਨ । ਇਨ੍ਹਾਂ ਫਿਲਮਾਂ ਨੂੰ ਹਰ ਇਕ ਆਪਣੀ ਭਾਵਨਾ ਨਾਲ ਦੇਖਦਾ ਹੈ। ਇਨ੍ਹਾਂ ਫਿਲਮਾਂ ਵਿਚ ਜਦ ਕੋਈ ਬਲਾਤਕਾਰ ਜਾਂ ਅਸ਼ਲੀਲ ਦ੍ਰਿਸ਼ ਦਿਖਾਇਆ ਜਾਂਦਾ ਹੈ ਤਾਂ ੬ ਆਨੇ ਵਾਲੀਆਂ ਅਗਲੀਆਂ ਸੀਟਾਂ 'ਤੇ ਬੈਠਣ ਵਾਲੇ ਰਿਕਸ਼ਾ ਚਾਲਕ ਅਤੇ ਹੋਰ ਬੰਦੇ ਤਾਂ ਸੀਟੀਆਂ ਮਾਰ ਕੇ ਅਤੇ ਹੂਟਿੰਗ ਕਰਕੇ ਹੋਰ ਭਾਵ ਨਾਲ ਦੇਖਦੇ ਹਨ ਅਤੇ ਗੈਲਰੀ ਵਿਚ ਬੈਠਣ ਵਾਲੇ ਸੂਝਵਾਨ ਬੰਦੇ ਕਿਸੇ ਹੋਰ ਭਾਵ ਨਾਲ ਦੇਖਦੇ ਹਨ । ਇਹੀ ਫਰਕ ਤੁਹਾਡੀ ਦੇਖਣੀ ਦਾ ਹੈ।

ਇਸ ਸਾਰੀ ਰਚਨਾ ਵਿਚ ਇਕ ਲਾਈਨ ਵੀ ਲਿਖੀ ਦਿਖਾ ਦਿਉ ਜਿਥੇ ਕਰਤਾ ਨੇ ਇਹ ਕੁਝ ਕਰਨ ਲਈ ਪਾਠਕਾਂ ਨੂੰ ਪ੍ਰੇਰਤ ਕੀਤਾ ਹੋਵੇ । ਬਲਕਿ ਸਭ ਤੋਂ ਅਖੀਰ ਵਿਚ ਪਰਮੇਸ਼ਰ ਅੱਗੇ ਆਪਣੇ ਲਈ ਅਤੇ ਗੁਰਸਿੱਖ ਪਰਿਵਾਰ ਲਈ ਬਚਾਅ ਕਰਨ ਦੀ ਬੇਨਤੀ ਕੀਤੀ ਹੈ :

ਹਮਰੀ ਕਰੋ ਹਾਥ ਦੈ ਰੱਛਾ ॥...
ਸੁਖੀ ਬਸੈ ਮੋਰੋ ਪਰਿਵਾਰਾ ॥

ਪਰ ਤੁਸੀਂ ਤੇ ਤੁਹਾਡੇ ਟੋਲੇ ਨੇ ਇਸ ਗੁਹਜ ਨੂੰ ਅਣਡਿੱਠ ਕਰਕੇ ਚਰਿਤ੍ਰੋ ਪਖਯਾਨ ਤਾਂ ਕੀ ਇਸ ਚੌਪਈ ਨੂੰ ਦੁਰਕਾਰਨ ਦੀ ਕੋਈ ਕਸਰ ਨਹੀਂ ਛੱਡੀ ਕਿਉਂਕਿ ਇਹ ਦਸਮ ਗ੍ਰੰਥ ਵਿਚੋਂ ਹੈ ।

ਇਹੀ ਤਰੀਕਾ ਆਦਿ ਗੁਰੂ ਗ੍ਰਥੰ ਸਾਹਿਬ ਵਿੱਚ ਪਹਿਲੇ ਗੁਰੂਆਂ ਨੇ ਵਾਰਾਂ ਵਿਚ ਕੀਤਾ ਹੈ । ਪਹਿਲੇ ਸਲੋਕ ਵਿਚ ਕੋਈ ਉਥਾਨਕਾ ਬੰਨ੍ਹੀ ਅਗਲੇ ਇਕ ਜਾਂ ਇੱਕ ਤੋਂ ਵੱਧ ਸਲੋਕਾਂ ਵਿਚ ਸਮੇਂ ਦੇ ਪ੍ਰਚਲਤ ਵਿਚਾਰਾਂ ਦਾ ਵਰਣਨ ਕੀਤਾ ਹੈ ਅਤੇ ਪਉੜੀ ਵਿਚ ਗੁਰੂ ਸਾਹਿਬ ਆਪਣਾ ਨਿਰਣਾ ਪੇਸ਼ ਕਰਦੇ ਹਨ । ਹੁਣ ਜੇ ਬੰਦਾ ਆਸਾ ਦੀ ਵਾਰ ਦੇ ਸਲੋਕ ਵਿਚ ਆਈਆਂ ਗੱਲਾਂ (ਵਾਇਨਿ ਚੇਲੇ ਨਚਨਿ ਗੁਰ) ਆਦਿ ਨੂੰ ਗੁਰਮਤਿ ਵੀਚਾਰਧਾਰਾ ਸਮਝ ਕੇ ਪਰਚਾਰ ਕਰੇ ਉਸ ਦਾ ਇਲਾਜ ਫਿਰ ਪਾਗ਼ਲਖਾਨੇ ਹੀ ਹੋ ਸਕਦਾ ਹੈ ।

ਵੈਸੇ ਦੁਨੀਆਂ ਅੰਦਰ ਝਾਤ ਮਾਰੀ ਜਾਵੇ ਤਾਂ ਉਹ ਕਿਹੜੀ ਘਟਨਾ ਹੈ ਜੋ ਚਰਿਤ੍ਰਾਂ ਵਿਚ ਲਿਖੀ ਹੁਣ ਨਹੀਂ ਵਾਪਰ ਰਹੀ ? ਅਖ਼ਬਾਰਾਂ ਵਿਚ ਰੋਜ਼ ਪੜ੍ਹਦੇ ਹਾਂ ਕਿ ਇਸਤ੍ਰੀ ਨੇ ਪ੍ਰੇਮੀ ਨਾਲ ਮਿਲ ਕੇ ਆਪਣੇ ਪਤੀ ਦਾ ਕਤਲ ਕਰ ਦਿੱਤਾ । ਲੇਟ ਨਾਈਟ ਪਾਰਟੀਆਂ ਵਿਚ ਆਦਮੀਆਂ ਦੀ ਮਹਿਫਲ ਵਿਚ ਔਰਤਾਂ ਸ਼ਰਾਬ ਦੇ ਜਾਮ ਵਰਤਾ ਰਹੀਆਂ ਹਨ । ਇਥੋਂ ਤੱਕ ਕਿ ਆਦਮੀ ਅਤੇ ਔਰਤਾਂ ਕਾਮ ਦੀ ਪੂਰਤੀ ਲਈ ਕੁੱਤੇ ਕੁੱਤੀਆਂ ਦਾ ਸਹਾਰਾ ਲੈਂਦੇ ਹਨ। ਮੇਰੇ ਇਕ ਮਿੱਤਰ ਦੀ ਨੂੰਹ ਆਪਣੇ ਸੋਹਣੇ, ਸੂਝਵਾਨ ਗੁਰਮੁਖ ਪਤੀ ਨੂੰ ਚਾਹ ਵਿਚ ਅਫੀਮ ਮਿਲਾ ਕੇ ਦਿੰਦੀ ਰਹੀ ਅਤੇ ਪਤੀ ਨੂੰ ਨਸ਼ੇ ਵਿੱਚ ਸੁਆ ਕੇ ਕਿਸੇ ਹੋਰ ਕੋਲ ਜਾਂਦੀ ਰਹੀ । ਕਈ ਸਾਲ ਇਸੇ ਤਰ੍ਹਾਂ



ਕਰਣ ਪਿੱਛੋਂ ਜਦੋਂ ਪਤਾ ਲੱਗਾ ਤਾਂ ਉਹ ਘਰੋਂ ਨਿਕਲ ਕੇ ਆਪਣੇ ਪ੍ਰੇਮੀ ਨਾਲ ਚਲੀ ਗਈ । ਸੋ, ਜੇ ਸਿੱਖਾਂ ਨੂੰ ਅੱਖਾਂ ਖੋਲ੍ਹ ਕੇ ਸੰਸਾਰ ਵਿਚ ਵਿਚਰਨ ਲਈ ਇਹ ਲਿਖ ਦਿੱਤਾ ਤਾਂ ਅਸਲੀ ਮੁੱਦੇ ਨੂੰ ਨਜ਼ਰ ਅੰਦਾਜ਼ ਕਰਕੇ ਤੁਸੀਂ ਕਾਵਾਂ ਰੌਲੀ ਪਾਉਣੀ ਸ਼ੁਰੂ ਕਰ ਦਿੱਤੀ ।

ਸਭ ਨੂੰ ਪਤਾ ਹੈ ਕਿ ਗਾਂ ਜਾਂ ਮੱਝ ਦੇ ਥਣਾਂ ਵਿਚੋਂ ਦੁੱਧ ਨਿਕਲਦਾ ਹੈ। ਪਰ ਜੋ ਥਣ 'ਤੇ ਚਿੱਚੜ ਲੱਗਿਆ ਹੈ ਉਹ ਕਦੇ ਨਹੀਂ ਮੰਨੇਗਾ । ਉਹ ਹਮੇਸ਼ਾ ਇਹੀ ਕਹੇਗਾ ਕਿ ਥਣ ਵਿਚੋਂ ਲਹੂ ਨਿਕਲਦਾ ਹੈ । ਜੇ ਕੋਈ ਦੁੱਧ ਕੱਢ ਕੇ ਵੀ ਵਿਖਾ ਦੇਵੇਗਾ ਤਾਂ ਵੀ ਚਿੱਚੜ ਨੇ ਇਹੀ ਕਹਿਣਾ ਹੈ ਕਿ ਆਖਰ ਲਹੂ ਤੋਂ ਹੀ ਦੁੱਧ ਬਣਦਾ ਹੈ, ਇਸ ਲਈ ਇਹ ਲਹੂ ਹੀ ਹੈ ।

ਸੋ ਸਾਡਾ ਖਿਆਲ ਹੈ ਕਿ ਜਿਸ ਤਰ੍ਹਾਂ ਆਰੀਆ ਸਮਾਜੀਆਂ ਨੂੰ ਖਾਲਸਾ ਪੰਥ ਪੂਰੇ ਸੌ ਸਾਲਾਂ ਤੋਂ ਸਮਝਾ ਰਿਹਾ ਹੈ ਕਿ ਸਿੱਖ ਹਿੰਦੂ ਨਹੀਂ ਵੱਖਰਾ ਧਰਮ ਹੈ, ਪਰ ਉਨ੍ਹਾਂ ਦੀ ਸਮਝ ਵਿਚ ਨਹੀਂ ਆ ਰਿਹਾ ਜਾਂ ਸ਼ਰਾਰਤ ਵਸ ਮੰਨਣ ਨੂੰ ਤਿਆਰ ਨਹੀਂ। ਕਮਿਊਨਿਸਟਾਂ ਨੂੰ ਆਦਿ ਗੁਰੂ ਗ੍ਰੰਥ ਸਾਹਿਬ ਦੀ ਸਾਰੀ ਬਾਣੀ ਵੀ ਰੱਬ ਵਿਚ ਯਕੀਨ ਨਹੀਂ ਕਰਾ ਸਕਦੀ ਕਿਉਂਕਿ ਉਨ੍ਹਾਂ ਨੇ ਮੰਨਣਾ ਹੀ ਨਹੀਂ । ਇਹੀ ਤੁਹਾਡਾ ਦਸਮ ਗ੍ਰੰਥ ਬਾਰੇ ਹਾਲ ਹੈ ।

ਜੇ ਦਸਮੇਸ਼ ਪਿਤਾ ਪੰਜ ਭੂਤਕ ਸਰੀਰ ਧਾਰ ਕੇ ਵੀ ਆ ਜਾਣ ਤਾਂ ਪਹਿਲਾਂ ਤੁਸੀਂ ਮੰਨਣਾ ਹੀ ਨਹੀਂ ਕਿ ਇਹ ਦਸਮੇਸ਼ ਪਿਤਾ ਹਨ । ਇਸ ਲਈ ਪਹਿਲਾਂ ਪ੍ਰੋਫੈਸਰ ਸਾਹਿਬ ਸਿੰਘ ਨੂੰ ਪੁੱਛੋਂਗੇ ਕਿ ਵਾਕਿਆ ਹੀ ਇਹ ਗੁਰੂ ਗੋਬਿੰਦ ਸਿੰਘ ਸਾਹਿਬ ਹਨ । ਜਦ ਉਹ ਯਕੀਨ ਦਿਲਾਉਣਗੇ ਤਾਂ ਹੀ ਤੁਸੀਂ ਮੰਨੋਂਗੇ ।

ਬਾਕੀ ਸ਼ਰਧਾਵਾਨ ਸਿੰਘ ਤਾਂ ਕਲਗੀਧਰ ਮਹਾਰਾਜ ਤੋਂ ਕੁਰਬਾਨ ਹੋ ਕੇ ਚਰਨਾਂ ਨਾਲ ਲਿਪਟਣਗੇ । ਪਰ ਤੁਸੀਂ ਕਹਿਣਾ ਹੈ ਕਿ ਸਾਨੂੰ ਦਸਮੇਸ਼ ਪਿਤਾ ਦਾ ਹੁਕਮ ਹੈ ਕਿ ਅਸੀਂ ਗੁਰੂ ਗ੍ਰੰਥ ਸਾਹਿਬ ਨੂੰ ਹੀ ਮੱਥਾ ਟੇਕਣਾ ਹੈ ਇਸ ਲਈ ਦੂਰੋਂ ਫਤਹਿ ਬੁਲਾਉਂਗੇ । ਫਿਰ ਤੁਹਾਡਾ ਪਹਿਲਾ ਪ੍ਰਸ਼ਨ ਹੋਵੇਗਾ ਕਿ ਕੀ ਦਸਮ ਗ੍ਰੰਥ ਹਜ਼ੂਰ ਨੇ ਲਿਖਿਆ ਹੈ ? ਤੇ ਉਹ ਕਹਿਣ ਕਿ ਹਾਂ ਮੇਰਾ ਹੀ ਲਿਖਿਆ ਹੈ । ਤੁਹਾਡਾ ਪ੍ਰਸ਼ਨ ਹੋਵੇਗਾ ਕਿ ਤੁਸੀਂ ਇਹ ਕਿਉਂ ਲਿਖਿਆ ਹੈ ਜਦ ਕਿ ਤੁਸੀਂ ਗੁਰਿਆਈ ਆਦਿ ਗੁਰੂ ਗ੍ਰੰਥ ਸਾਹਿਬ ਨੂੰ ਦੇ ਗਏ । ਇਸ ਦਾ ਉੱਤਰ ਜੋ ਗੁਰੂ ਸਾਹਿਬ ਦੇਣਗੇ ਉਹੀ ਜਾਣਨ ਅਤੇ ਅਸੀਂ ਇਸ ਬਾਰੇ ਕਹਾਂਗੇ :

ਫਿਟੇ ਮੂੰਹ ਤੇਰੀ ਮੱਤ ਨੂੰ ਸਿਰ ਸੁਆਹ ਤੇ ਟੂਠਾ ਹੱਥ ਨੂੰ,
ਤੂੰ ਮੰਗਦਾ ਫਿਰੇਂ ਜਗਤ ਨੂੰ ਓਇ ਪਰਮੇਸ਼ਰ ਮਾਰਿਆ ।

ਕਾਲਾ ਅਫ਼ਗਾਨਾ ਜੀ ਕੁਝ ਪਰਮੇਸ਼ਰ ਦਾ ਭੈਅ ਰੱਖੋ ਅਤੇ ਪੰਥ ਦੀ ਕਰੋਪੀ ਤੋਂ ਡਰੋ । ਤੁਹਾਥੋਂ ਪਹਿਲਾਂ ਬਾਬੂ ਤੇਜਾ ਸਿੰਘ ਭਸੌੜ ਅਤੇ ਗਿਆਨੀ ਭਾਗ ਸਿੰਘ ਵਰਗੇ

ਅਨੇਕਾਂ ਇਸ ਤਰ੍ਹਾਂ ਦੀਆਂ ਖਪਤੀ ਦਿਮਾਗ ਵਾਲੀਆਂ ਕੁਚਾਲਾਂ ਚੱਲ ਚੁੱਕੇ ਹਨ । ਜਿਹੜੀਆਂ ਸੰਸਥਾਵਾਂ ਅਤੇ ਵਿਅਕਤੀ ਤੁਹਾਡੀ ਪੁਸ਼ਤ ਪਨਾਹੀ ਕਰ ਰਹੀਆਂ ਹਨ, ਪਹਿਲਾਂ ਗਿਆਨੀ ਭਾਗ ਸਿੰਘ ਦਾ ਡਟ ਕੇ ਸਾਥ ਦਿੰਦੇ ਰਹੇ ਅਤੇ ਜਦ ਇਨ੍ਹਾਂ ਦੀ ਬਦੌਲਤ ਗਿਆਨੀ ਜੀ ਨੂੰ ਪੰਥ ਦੀ ਕ੍ਰੋਪੀ ਦਾ ਭਾਗੀ ਬਣਨਾ ਪਿਆ ਤਾਂ ਹੁਣ ਇਹ ਲਿਖਤੀ ਰੂਪ ਵਿਚ ਸ੍ਰੀ ਅਕਾਲ ਤਖ਼ਤ ਸਾਹਿਬ ਨੂੰ ਲਿਖ ਕੇ ਦੇ ਰਹੇ ਹਨ ਕਿ ਅਸੀਂ ਪੂਰਨ ਤੌਰ ਤੇ "ਹਮਰੀ ਕਰੋ ਹਾਥ ਦੈ ਰੱਛਾ" ਵਾਲੀ ਚੌਪਈ ਨੂੰ ਬਾਣੀ ਮੰਨਦੇ ਹਾਂ ਅਤੇ ਉਨ੍ਹਾਂ ਵਲੋਂ ਛਪਾਏ ਗੁਟਕਿਆਂ ਵਿਚ ਦਰਜ ਹੈ । ਕਿਤੇ ਅਜਿਹਾ ਨਾ ਹੋਵੇ ਕਿ "ਪੰਥ ਦਾ ਧ੍ਰੂ ਤਾਰਾ" ਦੀ ਉਪਾਧੀ ਲੈਂਦੇ-ਲੈਂਦੇ "ਪੰਥ ਦਾ ਬੋਦੀ ਵਾਲਾ ਤਾਰਾ" ਕਹਿਣ 'ਤੇ ਸੰਗਤ ਮਜ਼ਬੂਰ ਹੋ ਜਾਵੇ ।

ਬਚਿਤ੍ਰ ਨਾਟਕ ਬਾਰੇ ਕਾਲਾ ਅਫਗਾਨਾ ਦੀ ਲਿਖੀ ਕਿਤਾਬ ਬਿਪ੍ਰਨ ਕੀ ਰੀਤ ਤੋਂ ਸੱਚ ਦਾ ਮਾਰਗ ਬਾਰੇ ਕਾਲਾ ਅਫਗਾਨਾ ਨੂੰ ਕੁਝ ਸਵਾਲ –

ਜਬ ਲਗ ਰਹੈ ਖਾਲਸਾ ਨਿਆਰਾ
ਤਬ ਲਗ ਤੇਜ ਦੀਓ ਮੈ ਸਾਰਾ ।
ਜਬ ਇਹ ਗਹੇ ਬਿਪ੍ਰਨ ਕੀ ਰੀਤ ।
ਮੈਂ ਨ ਕਰੋਂ ਇਨ ਕੀ ਪ੍ਰਤੀਤ ।

੧. ਇਹ ਤੁਕਾਂ ਆਦਿ ਗੁਰੂ ਗ੍ਰੰਥ ਸਾਹਿਬ ਦੇ ਕਿਸੇ ਪੰਨੇ ਤੇ ਦਰਜ ਹਨ । ਜੇ ਇਹ ਦਸਮ ਗ੍ਰੰਥ ਵਿਚੋਂ ਹਨ ਤਾਂ ਕਿਥੇ ਦਰਜ ਹਨ ? ਤੁਸੀਂ ਇਸ ਨੂੰ ਕਿਸ ਆਧਾਰ 'ਤੇ ਮਾਨਤਾ ਦਿੱਤੀ ਹੈ ? ਤੁਸੀਂ ਕਿਸ ਤਰ੍ਹਾਂ ਸਾਬਤ ਕਰੋਂਗੇ ਇਹ ਗੁਰੂ-ਕ੍ਰਿਤ ਹਨ ? ਜੇ ਇਹ ਗੁਰੂ-ਕ੍ਰਿਤ ਨਹੀਂ ਤਾਂ ਤੁਹਾਡੀ ਕਸਵੱਟੀ ਹੀ ਗਲਤ ਹੋਣ ਕਾਰਨ ਤੁਹਾਡੀਆਂ ਲਿਖਤਾਂ ਅਪ੍ਰਵਾਨ ਹਨ ।
੨. ਤੁਹਾਡੇ ਕਥਨ ਅਨੁਸਾਰ ਬਚਿਤ੍ਰ ਨਾਟਕ ਵਿਚ ਸੋਢੀ ਵੰਸ਼ ਅਤੇ ਬੇਦੀ ਵੰਸ਼ ਦਾ ਕੁਰਸੀ ਨਾਮਾ ਮਨੋ ਕਲਪਿਤ ਹੈ । ਕੇਵਲ ਇੰਨਾ ਕਹਿਣ ਨਾਲ ਸਰਦਾ ਨਹੀਂ । ਤੁਸੀਂ ਆਪਣੀ ਖੋਜ਼ ਦੇ ਆਧਾਰ ਤੇ ਦੱਸੋ ਕਿ ਇਹ ਕਿਥੋਂ ਸ਼ੁਰੂ ਹੋਈਆਂ ਹਨ ਅਤੇ ਗੁਰੂ ਸਾਹਿਬ ਤਕ ਸੋਢੀ ਵੰਸ਼ ਅਤੇ ਬੇਦੀ ਵੰਸ਼ ਦਾ ਪੂਰਾ ਵੇਰਵਾ ਦੱਸੋ ।
੩. ਬਚਿਤ੍ਰ ਨਾਟਕ ਦਾ ਤੁਹਾਡਾ ਮਨੋ-ਕਲਪਿਤ ਸ਼ਿਵ ਭਗਤ ਬ੍ਰਾਹਮਣ ਕੌਣ ਹੈ? ਉਸਦ ਦਾ ਨਾਉਂ, ਥਾਉਂ ਅਤੇ ਪੂਰਾ ਪਤਾ ਦੱਸੋ ? ਉਸ ਦੀਆਂ ਹੋਰ ਕਿਰ੍ਤਾਂ ਜੋ ਤੁਹਾਡੇ ਕੋਲ ਹਨ ਉਨ੍ਹਾਂ ਦਾ ਵੇਰਵਾ ਦੱਸੋ ਜਿਸ ਤੋਂ ਕੋਈ ਨਿਰਣਾ ਲਿਆ ਜਾਵੇ।
੪. ਕੋਈ ਪੰਜ ਛੰਦ ਚਰਿਤ੍ਰੋ ਪਖਿਯਾਨ 'ਚੋਂ ਦੇਵੋ ਜੋ ਸਿੱਖਾਂ ਨੂੰ ਇਹ ਲਿਖਤਾਂ ਨੂੰ ਅਮਲੀ ਰੂਪ ਵਿਚ ਅਪਨਾਉਣ ਲਈ ਪ੍ਰੇਰ ਰਹੇ ਹੋਣ ।
੫. ਸ਼ਾਸਤਰਾਂ ਅਨੁਸਾਰ ਹਿੰਦੂਆਂ ਦੀ ਸ਼ਸਤਰ-ਪੂਜਾ ਵਿਧੀ ਵਿਸਥਾਰ ਨਾਲ ਦੱਸੋ ਕੀ ਹੈ? ਨਾਲ ਹੀ ਬਚਿਤ੍ਰ ਨਾਟਕ ਵਿਚੋਂ ਉਦਾਹਰਣਾ ਦੇ ਕੇ ਦੱਸੋ ਕਿ ਹਿੰਦੂ



ਮੱਤ ਵਾਲੀ ਪੂਜਾ ਅਪਨਾਉਣ ਲਈ ਕਿਥੇ ਲਿਖਿਆ ਹੈ ।
੬. ਸੰਤ ਜਰਨੈਲ ਸਿੰਘ ਜੀ ਭਿੰਡਰਾਂ ਵਾਲਿਆਂ ਨੂੰ ਸਾਰੇ ਪੰਥ ਨੇ ਵੀਹਵੀਂ ਸਦੀ ਦਾ ਮਹਾਨ ਸਿੱਖ ਪਰਵਾਨ ਕੀਤਾ ਹੈ । ਉਨ੍ਹਾਂ ਨੂੰ ਦਸਮ ਗ੍ਰੰਥ ਦੇ ਪੂਰਨ ਰੂਪ ਵਿਚ ਸ਼ਰਧਾਲੂ ਹੋਣ ਦੇ ਨਾਤੇ ਤੁਸੀਂ ਉਨ੍ਹਾਂ ਬਾਰੇ ਕੀ ਵੀਚਾਰ ਰੱਖਦੇ ਹੋ ?
੭. ਭਾਈ ਰਣਧੀਰ ਸਿੰਘ ਜੀ ਨੂੰ ਤੁਸੀਂ ਆਪਣੀਆਂ ਲਿਖਤਾਂ (ਹੋਰ ਮਹਾਂਪੁਰਸ਼ਾਂ ਨੂੰ ਵੀ) ਵਿਚ ਬੜੇ ਕੌੜੇ ਸ਼ਬਦ ਵਰਤੇ ਹਨ। ਉਨ੍ਹਾਂ ਦੇ ਜੀਵਨ ਦੀਆਂ ਪੰਥ ਪ੍ਰਤਿ ਘਾਲਨਾਵਾਂ ਅਤੇ ਸਿੱਖੀ ਲਈ ਕੁਰਬਾਨੀ ਸਾਡੇ ਪਾਸ ਲਿਖਤੀ ਮੌਜੂਦ ਹੈ, ਤੁਸੀਂ ਹੁਣ ਤੱਕ ਦੇ ਜੀਵਨ ਬਾਰੇ ਚਾਨਣ ਪਾਉ । ਕਿਨ੍ਹਾਂ ਹਾਲਤਾਂ ਕਰਕੇ ਤੁਸੀਂ ਆਪਣੀ ਸਰਕਾਰੀ ਨੌਕਰੀ ਤੋਂ ਭਗੌੜਾ ਹੋ ਕੇ ਵਿਦੇਸ਼ ਚਲੇ ਗਏ ਅਤੇ ਵਾਪਸ ਆਉਣ ਦਾ ਨਾਉਂ ਨਹੀਂ ਲੈ ਰਹੇ ਤਾਂ ਕਿ ਸੰਗਤਾਂ ਨੂੰ ਅਸਲੀਅਤ ਦਾ ਪਤਾ ਲੱਗ ਸਕੇ ।
੮. ਤੁਹਾਡੀ ਇਸ ਕਿਤਾਬ ਦੇ ਮੁੱਖ ਬੰਦ ਦੇ ਪੰਨਾ ੧੫ 'ਤੇ ਸੁਰਜੀਤ ਸਿੰਘ ਮਿਸ਼ਨਰੀ ਵਲੋਂ ਤੁਹਾਡੀ ਤਾਰੀਫ਼ ਕਰਦਿਆਂ ਲਿਖਿਆ ਹੈ ਕਿ ਤੁਸੀਂ ਅੰਮ੍ਰਿਤ ਵੇਲੇ ਤਿੰਨ ਵਜੇ ਤੋਂ ਹੀ ਆਪਣਾ ਲਿਖਤੀ ਕੰਮ ਕਰਨ ਲਗ ਜਾਂਦੇ ਹੋ, ਜ਼ਾਹਿਰ ਕਰਦਾ ਹੈ ਕਿ ਤੁਹਾਡਾ ਆਪਣਾ ਕੋਈ ਨਿਤਨੇਮ ਨਹੀਂ ਹੈ । ਕੀ ਬਗੈਰ ਨਿਤਨੇਮ ਤੋਂ ਕੋਈ ਸਿੱਖ ਕਹਿਲਾਉਣ ਦਾ ਹੱਕਦਾਰ ਹੈ ?
੯. ਅਠਾਰਵੀਂ ਸਦੀ ਦਾ ਕੋਈ ਬ੍ਰਾਹਮਣ ਕਵੀ ਦੱਸੋ ਜਿਸ ਨੇ ਇਸਲਾਮ ਦੇ ਸਿਧਾਂਤ ਨੂੰ ਬਚਿਤ੍ਰ ਨਾਟਕ ਵਾਂਗ ਭੰਡਣ ਦੀ ਜੁਰਅੱਤ ਕੀਤੀ ਹੋਵੇ ।
੧੦. ਤੁਸੀਂ ਆਪਣੀ ਪੁਸਤਕਾਂ ਦੇ ਪੰਨਾ ੯ 'ਤੇ ੧੯੭੮ ਨੂੰ ਅੰਮ੍ਰਿਤਸਰ, ਜੋ ਸਿੰਘ, ਨਿਰੰਕਾਰੀ ਬਾਬੇ ਵੱਲ, ਨਿਰੰਕਾਰੀ ਮਿਸ਼ਨ ਵਲੋਂ ਗੁਰੂ ਸਾਹਿਬ ਦੀ ਸ਼ਾਨ ਵਿਚ ਕੂੜੇ ਪ੍ਰਚਾਰ ਬਾਰੇ, ਅਮਨ-ਪੂਰਵਕ ਰੋਸ ਪ੍ਰਗਟ ਕਰਨ ਲਈ ਗਏ ਸਨ, ਬਾਰੇ ਪਾਠਕਾਂ ਨੂੰ ਗੁਮਰਾਹ ਕੀਤਾ ਹੈ ਕਿ ਉਹ ਸਿੰਘ ਸ਼ਸਤਰਧਾਰੀ ਹੋ ਕੇ ਖੂਨਖਰਾਬਾ ਕਰਨ ਗਏ ਸਨ ਜਦ ਕਿ ਅਸਲੀਅਤ ਦਾ ਸਭ ਨੂੰ ਪਤਾ ਹੈ । ਦੂਸਰੇ, ਇਨ੍ਹਾਂ ਵਿਚੋਂ ਬਹੁਤੇ ਸਿੰਘ ਦਮਦਮੀ ਟਕਸਾਲ ਨਾਲ ਸੰਬੰਧਤ ਹੋਣ ਕਾਰਨ ਸੰਤ ਜਰਨੈਲ ਸਿੰਘ ਜੀ ਭਿੰਡਰਾਂ ਵਾਲਿਆਂ ਦੀ ਆਗਿਆ ਅਨੁਸਾਰ ਗਏ ਸਨ ।

ਇਕ ਪਾਸੇ ਤੁਸੀਂ ਆਪਣੇ ਆਪ ਨੂੰ ਸੰਤਾਂ ਦਾ ਸਾਥੀ ਹੋਣ ਦਾ ਢੋਂਗ ਰਚ ਰਹੇ ਹੋ ਦੂਸਰੇ ਪਾਸੇ ਉਨ੍ਹਾਂ ਦੇ ਸ਼ਸਤਰਧਾਰੀ ਹੋ ਕੇ ਕੰਮ ਕਰਨ ਦੀ ਵਿਚਾਰਧਾਰਾ ਦਾ ਖੰਡਨ ਕਰ ਰਹੇ ਹੋ। ਜੇ ਤਾਂ ਤੁਸੀਂ ਉਥੇ ਬਲੈਕ ਕੈਟ ਦੇ ਤੌਰ 'ਤੇ ਸੰਤਾਂ ਦੀ ਮੁਖਬਰੀ ਕਰਨ ਗਏ ਸੀ ਫਿਰ ਤੁਹਾਡੀ ਸੋਚ ਠੀਕ ਹੈ ਪਰ ਜੇ ਤੁਸੀਂ ਉਨ੍ਹਾਂ ਦੀ ਵਿਚਾਰਧਾਰਾ ਨਾਲ ਸਹਿਮਤ ਹੋ ਕੇ ਸਾਥ ਦਿੰਦੇ ਰਹੇ ਤਾਂ ਫਿਰ ਤੁਹਾਨੂੰ ਉਨ੍ਹਾਂ ਦੀ ਵਿਚਾਰਧਾਰਾ ਦਾ

ਖੰਡਨ ਸ਼ੋਭਦਾ ਨਹੀਂ । ਇਸ ਮਾਮਲੇ ਵਿਚ ਆਪਣੀ ਪੋਜ਼ੀਸ਼ਨ ਸਾਫ ਕਰਨ ਲਈ ਸਹੀ ਨਿਰਣਾ ਸੰਗਤਾਂ ਨੂੰ ਲਿਖਤੀ ਰੂਪ ਵਿਚ ਦੱਸੋ ।

ਦੂਸਰਾ ਜਿਸ ਗੁਰੂ ਕੇ ਲਾਲ ਨੂੰ ਸਾਰੇ ਪੰਥ ਨੇ ਵੀਹਵੀਂ ਸਦੀ ਦਾ ਮਹਾਨ ਸਿੱਖ ਸਵੀਕਾਰ ਕੀਤਾ ਹੋਵੇ ਉਸ ਨੂੰ ਖੰਡਨ ਕਰਕੇ ਤੁਸੀਂ ਆਪਣਾ ਮੌਜੂ ਆਪ ਉਡਾ ਰਹੇ ਹੋ ।

੧੧. ਕੇਵਲ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦੀ ਕਸਵੱਟੀ ਅਨੁਸਾਰ ਤੁਸੀਂ ਦੱਸੋ ਕਿ ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਿਹ; ਬੋਲੇ ਸੋ ਨਿਹਾਲ ਦਾ ਜੈ ਕਾਰਾ, ਖਾਲਸੇ ਦਾ ਕੇਸਰੀ ਨਿਸ਼ਾਨ ਸਾਹਿਬ, ਨਿਸ਼ਾਨ ਸਾਹਿਬ ਉਪਰ ਖੰਡਾ-ਕ੍ਰਿਪਾਨ ਦਾ ਸਿਗਨੀਆ, ਕੜਾਹ ਪ੍ਰਸ਼ਾਦ ਦੀ ਦੇਗ਼ ਵਰਤਾਉਣਾ, ਖੰਡੇ ਕੀ ਪਾਹੁਲ, ਕਛਿਹਰਾ, ਕੜਾ, ਕੰਘਾ, ਕ੍ਰਿਪਾਨ ਦੇ ਧਾਰਨ ਕਰਨ ਵਾਸਤੇ, ਸ੍ਰੀ ਗੁਰੂ ਗ੍ਰੰਥ ਸਾਹਿਬ ਉਪਰ ਚਾਨਣੀ ਲਾਉਣ, ਪੰਘੂੜੇ 'ਤੇ ਬਿਰਾਜਮਨ ਕਰਨ, ਗਦੇਲੇ ਲਾਉਣ ਅਤੇ ਰੁਮਾਲੇ ਪਾਉਣ ਲਈ ਕਿਥੇ ਦਰਜ ਕੀਤਾ ਹੋਇਆ ਹੈ ? ਇਸ ਤਰ੍ਹਾਂ ਸ਼੍ਰੋ.ਗੁ:ਪ੍ਰ: ਕਮੇਟੀ ਵੱਲੋਂ ਛਾਪੀ ਗਈ ਰਹਿਤ ਮਰਯਾਦਾ ਅਨੁਸਾਰ ਅਪਣਾਏ ਸੰਸਕਾਰ, ਪੰਥ ਦੀ ਚੜ੍ਹਦੀ ਕਲਾ ਲਈ ਗੁਰ-ਮਰਯਾਦਾ ਅਨੁਸਾਰ ਗੁਰਮਤੇ ਕਰਨ ਦੀ ਵਿਧੀ, ਬਾਰੇ ਕੀ ਲਿਖਿਆ ਹੈ ਅਤੇ ਕਿਥੇ ਲਿਖਿਆ ਹੈ । ਜੇ ਕਿਤੇ ਨਹੀਂ ਲਿਖਿਆ ਤਾਂ ਕੀ ਤੁਸੀਂ ਇਨ੍ਹਾਂ ਗੱਲਾਂ ਨੂੰ ਛੱਡ ਦਿਉਂਗੇ ? ਜੇ ਇਹ ਸਭ ਕੁਝ ਛੱਡ ਦੇਵੋਂਗੇ ਤਾਂ ਤੁਹਾਡੇ ਪੱਲੇ ਕੀ ਰਹੇਗਾ?

ਬਚਿਤ੍ਰ ਨਾਟਕ ਅਤੇ ਹੋਰ ਦਸਮ ਗ੍ਰੰਥ ਬਾਰੇ ਤੁਹਾਡੇ ਵਲੋਂ ਕੀਤੀ ਹਰ ਕੁਚਰਚਾ ਦਾ ਅਸੀਂ ਜਵਾਬ ਦੇਣ ਲਈ ਤਿਆਰ ਹਾਂ ਬਸ਼ਰਤੇ ਕਿ ਜਿਸ ਤਰ੍ਹਾਂ ਅਸੀਂ ਤੁਹਾਡੀ ਗੱਲਾਂ ਦੇ ਨੁਕਤੇ ਵਾਰ ਉੱਤਰ ਦਿੱਤੇ ਹਨ, ਸਾਡੇ ਇਨ੍ਹਾਂ ਉੱਤਰਾਂ ਨੂੰ ਖੰਡਨ ਕਰਕੇ ਉੱਤਰ ਦਿਉ ਅਤੇ ਜੋ ਪ੍ਰਸ਼ਨ ਅਸੀਂ ਅਖੀਰ ਵਿਚ ਉਠਾਏ ਹਨ ਜੇ ਤੁਹਾਡੇ ਕੋਲ ਕੋਈ ਉੱਤਰ ਹੈ ਤਾਂ ਜਲਦੀ ਸਾਡੇ ਵੱਲ ਭੇਜੋ ਤਾਂ ਜੋ ਅੱਗੇ ਗੱਲ ਤੋਰੀ ਜਾਵੇ । ਪੁਆਇੰਟ ਵਾਰ ਸਹੀ ਉੱਤਰ ਹੋਣਾ ਚਾਹੀਦਾ ਹੈ, ਐਵੇਂ ਪੁਲਸੀਆਨਾ ਜਵਾਬ ਨਹੀਂ ਚਾਹੀਦੇ ।

ਨੋਟ : ਦਾਸ ਨੇ ਇਹ ਚਿੱਠੀ ਫਰਵਰੀ ੨੦੦੩ ਵਿਚ ਲਿਖੀ ਸੀ । ਇਸ ਦੀ ਇਕ ਕਾਪੀ ਕਾਲਾ ਅਫਗਾਨਾ ਨੂੰ ਭੇਜੀ, ਇਕ-ਇਕ ਕਾਪੀ ਸ. ਗੁਰਤੇਜ ਸਿੰਘ, ਜੁਗਿੰਦਰ ਸਿੰਘ, ਐਡੀਟਰ, ਸਪੋਕਸਮੈਨ ਚੰਡੀਗੜ੍ਹ ਨੂੰ ਭੇਜੀ ਸੀ ਪਰ ਅੱਜ ਤੱਕ ਕਿਸੇ ਪਾਸਿਉਂ ਇਸ ਦਾ ਕੋਈ ਉੱਤਰ ਨਹੀਂ ਆਇਆ । ਕਾਲਾ ਅਫ਼ਗਾਨਾ ਦੇ ਬਣਾਏ ਨਿਯਮ ਅਨੁਸਾਰ ਜੇ ਕਿਸੇ ਲਿਖਤ ਦਾ ਤਿੰਨ ਮਹੀਨੇ ਤਕ ਕੋਈ ਉੱਤਰ ਨ ਆਵੇ ਤਾਂ ਉਸ ਨੂੰ ਸੁਤੇ ਹੀ ਪ੍ਰਵਾਣਿਤ ਸਮਝਣਾ ਚਾਹੀਦਾ ਹੈ । ਇਸ ਨਿਯਮ ਅਨੁਸਾਰ ਅਸੀਂ ਹੁਣ ਕੀ ਸਮਝੀਏ ? ਅਵੱਸ਼ ਹੀ ਇਹ ਹੁਣ ਪ੍ਰਵਾਣਿਤ ਹੈ ।



## ਕਾਲਾ ਅਫਗਾਨਾ ਦੀ ਕਹਾਣੀ ਉਨ੍ਹਾਂ ਦੀ ਆਪਣੀ ਜ਼ੁਬਾਨੀ ।

## ਕੁਝ ਆਪਣੇ ਬਾਰੇ

ਦਾਸ ਦਾ ਜਨਮ ੧੯੨੨ ਵਿਚ ਹੋਇਆ ਸੀ । ਪਿਤਾ ਜੀ ਨੂੰ ਫ਼ੌਜੀ ਸੇਵਾ ਦੇ ਕਾਰਨ ਜ਼ਿਲ੍ਹਾ ਮਿੰਟਗੁਮਰੀ ਦੇ ਚੱਕ ਨੰ: ੩੯-੧੪/L ਵਿਖੇ ਜ਼ਮੀਨ ਮਿਲੀ ਹੋਣ ਕਾਰਨ ਬਚਪਨ ਉਥੇ ਬੀਤਿਆ । ਉਰਦੂ ਦੀਆਂ ਛੇ ਜਮਾਤਾਂ ਆਪਣੇ ਪਿੰਡ ਦੇ ਸਕੂਲੇ ਪੜ੍ਹ ਕੇ ਫਿਰ (ਪਾਕਿਸਤਾਨ) ਜ਼ਿਲ੍ਹਾ ਮੁਲਤਾਨ ਦੇ ਨਗਰ ਮੀਆਂ-ਚੰਨੂੰ ਦੇ ਹਾਈ ਸਕੂਲ ਵਿਚੋਂ ਦਸਵੀਂ ਪਾਸ ਕੀਤੀ ।

ਮਾਤਾ ਜੀ ਦੇ ਹੁਕਮ ਦੀ ਪਾਲਣਾ ਵਿਚ, ਦਾਸ ਨੇ ਨੌਵੀਂ ਕਲਾਸ ਵਿਚ ਪੜ੍ਹਦਿਆਂ ਅੰਮ੍ਰਿਤਪਾਨ ਕਰ ਲਿਆ । ਸਕੂਲ ਦੀ ਪੜ੍ਹਾਈ ਸਮੇਂ ਸਿੱਖ ਵਿਦਿਆਰਥੀਆਂ ਨੇ ਭੁਜੰਗੀ ਸਭਾ ਬਣਾ ਕੇ ਦਾਸ ਨੂੰ ਪ੍ਰਧਾਨਗੀ ਦੀ ਸੇਵਾ ਦਿੱਤੀ ਹੋਣ ਸੀ । ਸਾਡੀ ਸਭਾ ਧਾਰਮਿਕ ਜੋੜ-ਮੇਲਿਆਂ ਸਮੇਂ ਛਬੀਲਾਂ ਲਾ ਕੇ ਜਲ ਪਿਲਉਣ ਦੀ ਅਤੇ ਸੰਗਤਾਂ ਦੇ ਜੋੜਿਆਂ ਦੀ ਰਾਖੀ ਕਰਨ ਦੀ ਸੇਵਾ 'ਤੇ ਹੁੰਦੀ । ਦਸਵੀਂ ਪਾਸ ਕਰਨ ਉਪਰੰਤ ਗੌਰਮਿੰਟ ਕਾਲਜ, ਮਿੰਟਗੁਮਰੀ ਵਿਚ ਦਾਖਲ ਹੋਇਆ । ਉਸ ਸਮੇਂ ਕਾਲਜ ਵਿਚ ਸਿੱਖ ਸਟੂਡੈਂਟ ਫ਼ੈਡਰੇਸ਼ਨ ਤਿਆਰ ਹੋ ਰਹੀ ਸੀ । ਦਾਸ ਨੇ ਇਸ ਕਾਰਜ ਵਿਚ ਉਚੇਚੀ ਰੁਚੀ ਦਿਖਲਾਈ ਤਾਂ ਸਾਥੀਆਂ ਨੇ ਪ੍ਰਧਾਨ ਚੁਣ ਲਿਆ । ਇਹ ਸੇਵਾ ਅਪ੍ਰੈਲ ੧੯੪੭ ਤਕ ਨਿਭਾਈ । ਮਾਸਟਰ ਤਾਰਾ ਸਿੰਘ ਜੀ, ਹੁਕਮ ਸਿੰਘ ਜੀ ਵਕੀਲ, ਗਿਆਨੀ ਕਰਤਾਰ ਸਿੰਘ ਜੀ ਪੰਥਕ ਕੰਮਾਂ ਲਈ ਦਾਸ ਨੂੰ ਬੜਾ ਉਤਸ਼ਾਹ ਅਤੇ ਪਿਆਰ ਦਿਆ ਕਰਦੇ ਸਨ । ਸੋ, ਅਜੇ ਵਿਦਿਆਰਥੀ ਹੀ ਸਾਂ ਕਿ ਪੰਥਕ ਸੇਵਾ ਦੀ ਲਗਨ ਲੱਗ ਪਈ ।

ਅਗਸਤ ੧੯੪੭ ਵਿਚ ਦੇਸ਼ ਦੀ ਵੰਡ ਹੋ ਗਈ । ਉਸੇ ਸਾਲ ਸਤੰਬਰ ਦੇ ਮਹੀਨੇ ਗੋਲੀਆਂ ਦੀ ਛਾਵੇਂ ਆਪਣਾ ਘਰ-ਘਾਟ, ਜ਼ਮੀਨ-ਜਾਇਦਾਦ ਅਤੇ ਇਲਾਕਾ ਛੱਡਣਾ ਪਿਆ। ਆਪਣੀਆਂ ਜਾਨਾਂ ਅਤੇ ਤਨ ਦੇ ਕੱਪੜੇ ਲੈ ਕੇ ਗੁਰਦਾਸਪੁਰ ਪੁੱਜੇ । ਮਾਤਾ-ਪਿਤਾ ਬਿਰਧ ਸਨ । ਪਿਤਾ ਜੀ ਦੀ ਪੈਨਸ਼ਨ ਅਤੇ ਪਿੱਛੇ ਰਹਿਗਈ ਜਾਇਦਾਦ ਦੁਬਾਰਾ ਸਭ ਕੁਝ ਮਿਲ ਜਾਣ ਦੀ ਆਸ ਬੜੀ ਮੱਧਮ ਸੀ । ਦਿਨ ਕੱਟਣੇ ਔਖੇ ਹੋ ਗਏ । ਕਾਲਜ ਵਿਚ ਪੜ੍ਹਦੇ ਸਮੇਂ ਜਿਸ ਮਹਿਕਮੇ ਨੂੰ ਮਖੌਲ ਕਰਿਆ ਕਰਦੇ ਸਾਂ, ਆਖ਼ਰ ਤੰਗੀ ਤੋਂ ਮਜਬੂਰ ਹੋ ਕੇ ਉਸੇ ਪੁਲਿਸ ਦੇ ਮਹਿਕਮੇ ਵਿਚ ੫੯ ਰੁਪਏ 'ਤੇ ਨੌਕਰੀ ਕਰਨੀ ਪਈ ।

ਹਾਲਾਤ ਦੀ ਬਦਲਦੀ ਹਨੇਰੀ ਵਿਚ ਚੇਤਾ ਹੀ ਭੁੱਲ ਗਿਆ ਕਿ ਕਦੇ ਮਾਤਾ ਜੀ

ਨਾਲ ਜਾ ਕੇ ਅੰਮ੍ਰਿਤ ਛਕਿਆ ਸੀ । ਨੌਕਰੀ ਵਿਚ ਕਈ ਭੁੱਲਾਂ ਅਤੇ ਕੁਰੀਤੀਆਂ ਹੋਈਆਂ । ਉਮਰ ਦਾ ਚੰਗਾ ਹਿੱਸਾ ਲੰਘ ਜਾਣ ਪਿਛੋਂ ਸਮਝ ਆਈ ਕਿ ਖੰਡੇ ਬਾਰੇ ਦੀ ਪਾਹੁਲ ਛਕਣ ਤੋਂ ਪਹਿਲਾਂ ਅੰਮ੍ਰਿਤ ਅਭਿਲਾਖੀ ਨੂੰ ਚਾਹੀਦਾ ਹੈ ਕਿ ਉਹ ਆਤਮ-ਨਿਰਭਰ ਹੋ ਜਾਵੇ ਅਤੇ ਗੁਰਮਤਿ ਗਿਆਨ ਨੂੰ ਚੰਗੀ ਤਰ੍ਹਾਂ ਸਮਝ ਕੇ ਨਾਮ-ਅੰਮ੍ਰਿਤ ਦੀ ਦਾਤ ਦੀ ਪੂਰੀ ਸੰਭਾਲ ਕਰ ਸਕਣ ਦੀ ਹਿਰਦੇ ਵਿਚ ਲਗਨ ਬਣਾਏ । ਅੰਮ੍ਰਿਤ ਅਭਿਲਾਖੀ ਵਿਚ ਉਸ ਪ੍ਰਣ ਨੂੰ ਪੂਰੀ ਤਰ੍ਹਾਂ ਨਿਭਾਉਣ ਦੀ ਯੋਗਤਾ ਦਾ ਹੋਣਾ ਬੜਾ ਜ਼ਰੂਰੀ ਹੈ, ਜਿਹੜੀ ਪੰਜਾਂ ਪਿਆਰਿਆਂ ਨੇ ਸਿੱਖੀ ਦੇ ਨਿਯਮ ਨਿਭਾਉਣ ਲਈ (ਗੁਰੂ ਮਹਾਰਾਜ ਦੀ ਹਾਜ਼ਰੀ ਵਿਚ) ਲੈਣੀ ਹੁੰਦੀ ਹੈ। ਉਹ ਪ੍ਰਤਿੱਗਿਆ ਹੀ ਅਸਲੀ ਅੰਮ੍ਰਿਤ ਹੁੰਦਾ ਹੈ । ਉਸੇ ਨੂੰ ਨਿਭਾਉਣਾ ਹੀ ਅੰਮ੍ਰਿਤਪਾਨ ਕਰਨ ਦਾ ਮੰਤਵ ਹੁੰਦਾ ਹੈ । ਉਸ ਪ੍ਰਣ ਵਿਚ ਢਿੱਲ ਸਤਿਗੁਰਾਂ ਦੇ ਅੰਮ੍ਰਿਤ ਦੀ ਬੇਅਦਬੀ ਹੈ।

ਨੌਕਰੀ ਅਥਵਾ ਪਰ-ਅਧੀਨਗੀ ਦੇ ਸਮੇਂ ਕਈ ਉਤਰਾਅ ਚੜ੍ਹਾਅ ਆਏ, ਪਰ ਸਤਿਗੁਰਾਂ ਨੇ ਦਾਸ ਦੇ ਸਿਰ 'ਤੇ ਹੱਥ ਰੱਖਦਿਆਂ ਅਜਿਹਾ ਕੋਈ ਗੁਨਾਹ ਨਹੀਂ ਹੋਣ ਦਿੱਤਾ, ਜਿਸ ਤੋਂ ਅੰਦਰ ਲੱਗੇ ਪ੍ਰਭੂ ਦੇ ਦਰਬਾਰ ਵਿਚ - 'ਅੰਦਰਿ ਰਾਜਾ ਤਖਤੁ ਹੈ ਆਪੇ ਕਰੇ ਨਿਆਉ' (ਪੰਨਾ ੧੦੯੨) ਹਾਜ਼ਰ ਹੋਣ 'ਤੇ ਸ਼ਰਮਸਾਰ ਹੋਣਾ ਪੈਂਦਾ ਹੋਵੇ । ਗੁਰਦੇਵ ਜੀ ਨੇ ਉਚੇਚੀ ਕਿਰਪਾ ਕਰਦਿਆਂ ਦਾਸ ਦੇ ਮਨ ਵਿਚਲੇ ਪੰਥਕ-ਪਿਆਰ ਵਿਚ ਕਦੇ ਕਮੀ ਨਹੀਂ ਆਉਣ ਦਿੱਤੀ ਅਤੇ ਪੰਥ ਦੀ ਚੜ੍ਹਦੀ ਕਲਾ ਦੇ ਕਾਰਜਾਂ ਵਿਚ ਤਨੋਂ ਮਨੋਂ ਹਿੱਸਾ ਲੈਂਦਾ ਰਿਹਾ।

## ਪੰਥਕ ਮੋਰਚਿਆਂ ਦੇ ਆਦਿ ਤੇ ਅੰਤ ਦਾ ਪ੍ਰਭਾਵ

ਸਾਰਿਆਂ ਪੰਥਕ ਮੋਰਚਿਆਂ ਵਿਚ ਸਾਡੇ ਪਰਿਵਾਰ ਤੋਂ ਸੇਵਾ ਲੈਣ ਦੀ ਸਤਿਗੁਰਾਂ ਨੇ ਸਦਾ ਹੀ ਉਚੇਚੀ ਕਿਰਪਾ ਕੀਤੀ । ਦਾਸ ਸਰਕਾਰੀ ਨੌਕਰੀ ਵਿਚ ਹੋਣ ਕਰਕੇ ਜਥੇ ਵਿਚ ਆਪ ਭਾਵੇਂ ਨਹੀਂ ਸੀ ਜਾ ਸਕਦਾ ਪਰ ਮਾਤਾ ਜੀ ਯਥਾਸ਼ਕਤ ਮਾਇਕ ਸਹਾਇਤਾ ਦੇਣ ਦੇ ਨਾਲ, ਹਰ ਵਾਰ ਗ੍ਰਿਫ਼ਤਾਰੀ ਦਿੰਦੇ ਰਹੇ । ਅਕਾਲੀ ਲੀਡਰਾਂ ਨਾਲ ਬੜੀ ਨੇੜੇ ਦੀ ਜਾਣ-ਪਛਾਣ ਸਦਾ ਬਣੀ ਰਹੀ । ਮਾਸਟਰ ਤਾਰਾ ਸਿੰਘ ਜੀ ਅਥਵਾ ਸੰਤ ਫ਼ਤਹਿ ਸਿੰਘ ਜੀ ਅਤੇ ਫਿਰ ਸੰਤ ਹਰਚੰਦ ਸਿੰਘ ਜੀ ਦੀ ਅਗਵਾਈ ਵਾਲੇ ਮੋਰਚੇ ਲੱਗਦੇ ਅਤੇ ਬੰਦ ਹੁੰਦੇ, ਬੜੇ ਲਾਗੇ ਹੋ ਕੇ ਵੇਖੇ । ੧੯੭੮ ਦੀ ਵਿਸਾਖੀ 'ਤੇ ਵਰਤਦਾ ਸਾਕਾ ਅਤੇ ਭਾਈ ਫ਼ੌਜਾ ਸਿੰਘ ਨੂੰ ਜਥੇ ਸਮੇਤ ਸ਼ਹੀਦੀ ਪਾਉਂਦੇ ਵੀ ਵੇਖਿਆ । ਪੰਥਕ ਲੀਡਰਾਂ ਦਾ ਪੰਥ ਪ੍ਰਤੀ ਪਿਆਰ ਅਥਵਾ ਉਨ੍ਹਾਂ ਦੇ ਚਲਾਏ (ਕਥਿਤ ਕੁਰਸੀ) ਯੁੱਧ ਦਾ ਗਿਆਨ, ਵੇਰਵੇ ਸਹਿਤ ਨਾਲੋ ਨਾਲ ਹੁੰਦਾ ਰਿਹਾ । ੧੯੮੧ ਤੋਂ ਨੌਕਰੀ ਦਾ ਜੂਲਾ ਗਲੋਂ ਲਹਿ ਗਿਆ । ਹੁਣ ਪੰਥ ਦੀ ਸੇਵਾ



ਕਰਨ ਲਈ ਆਜ਼ਾਦ ਸਾਂ ।

ਪੰਥਕ ਲੀਡਰਾਂ ਦੇ ਪੰਥਕ ਪਿਆਰ ਅਤੇ ਤਿਆਗੀ ਸੁਭਾਅ ਵਿਚਲੀ ਦੁਰੰਗੀ ਚਾਲ ਕਾਰਨ ਪੰਥਕ ਸਮੱਸਿਆ ਦੀ ਤਾਣੀ ਸਦਾ ਉਲਝਦੀ ਹੀ ਗਈ । ਪੰਥ ਦੇ ਤੇਜ-ਪਰਤਾਪ ਦੇ ਮੁੜ ਆਉਣ ਦੀ ਆਸ ਵਾਲੇ ਸਾਰੇ ਲਾਰੇ, ਛਲਾਵਾ ਸਿੱਧ ਹੁੰਦੇ ਰਹੇ । ਆਖ਼ਰ ਸੰਤ ਜਰਨੈਲ ਸਿੰਘ ਨੇ ਪੰਥ ਦੀ ਵਾਗਡੋਰ ਸਾਂਭ ਲਈ । ਗਲੀ-ਗਲੀ ਵਿਚ ਸੰਤ ਭਿੰਡਰਾਂਵਾਲੇ ਦੀ ਜੈ-ਜੈ ਕਾਰ ਦੀ ਗੂੰਜ ਪੈਣ ਲੱਗ ਪਈ । ਸਾਰੇ ਕਹਿੰਦੇ ਹਨ ਕਿ ਪੰਥ ਨੂੰ ਆਖ਼ਰ ਸੱਚਾ-ਸੁੱਚਾ ਅਤੇ ਬਚਨਾਂ ਦਾ ਪੱਕਾ ਲੀਡਰ ਲੱਭ ਗਿਆ ਹੈ ਪਹਿਲੇ ਮੋਰਚਿਆਂ ਵਾਂਗ ਹੁਣ ਵਾਲਾ ਮੋਰਚਾ 'ਕੁਰਸੀ-ਯੁੱਧ' ਨਹੀਂ ਬਣਨ ਲੱਗਾ । ਬਹੁ-ਗਿਣਤੀ ਦੇ ਮੂੰਹੋਂ ਏਹੋ ਸੁਣੀਂਦਾ ਸੀ-ਇਸ ਵਾਰ ਰੋਜ਼ ਦੀ ਘੈਂਸ-ਘੈਂਸ ਮੁੱਕ ਕੇ ਹੀ ਰਹੇਗੀ । 'ਹਾਏ, ਹੁਣ ਫੇਰ ਦਿੱਲੀ ਸਰਕਾਰ ਮੁਕਰ ਗਈ!' ਵਾਲੀ ਨਿੱਤ ਦੀ ਮੁਹਾਰਨੀ, ਹੁਣ ਜ਼ਰੂਰ ਬੰਦ ਹੋ ਕੇ ਰਹੇਗੀ ਆਦਿ ।

ਦਾਸ ਨੇ ਘਰ-ਘਾਟ ਛੱਡ ਕੇ ਗੁਰੂ ਨਾਨਕ ਨਿਵਾਸ ਵਿਖੇ ਸੰਤਾਂ ਕੋਲ ਹੀ ਜਾ ਡੇਰਾ ਲਾਇਆ । ਸ. ਰਛਪਾਲ ਸਿੰਘ ਸੰਤਾਂ ਦਾ ਪੀ.ਏ. ਅਤੇ ਭਾਈ ਕੰਵਰ ਸਿੰਘ ਚੰਗੀ ਤਰ੍ਹਾਂ ਜਾਣਦੇ ਹਨ ਕਿ ਸੰਤ ਜੀ, ਦਾਸ ਕੋਲੋਂ ਕਿਹੋ ਜਿਹੇ ਜ਼ਰੂਰੀ ਕਾਰਜਾਂ ਦੀ ਸੇਵਾ ਲੈਂਦ ਰਹੇ ਸਨ। ਦਾਸ ਨੂੰ ਵੀ ਪੂਰਾ ਵਿਸ਼ਵਾਸ ਸੀ ਕਿ ਸੰਤਾਂ ਦਾ ਕਿਹਾ ਕਦੇ ਝੂਠਾ ਨਹੀਂ ਹੋਣਾ । ਸੰਤਾਂ ਕੋਲੋਂ ਦਸਮ ਗ੍ਰੰਥ ਦੀ ਕਥਾ ਅਤੇ ਹੋਰ ਗੁਰਬਾਣੀ ਸ਼ਬਦਾਂ ਦੀ ਵਿਚਾਰ ਸੁਣਦੇ ਰਹਿੰਦੇ ਸਾਂ । ਉਨ੍ਹਾਂ ਪ੍ਰਤੀ ਬਣੀ ਸ਼ਰਧਾ ਨਵੇਂ ਤੋਂ ਨਵੇਂ ਰੂਪ ਵਾਲਾ ਗੂੜ੍ਹਾ ਰੰਗ ਚਾੜ੍ਹਦੀ ਜਾਂਦੀ ਸੀ। ਉਨ੍ਹਾਂ ਦੇ ਨੇੜੇ ਰਹਿੰਦੇ ਮੇਰੇ ਜਿਹੇ ਸਾਰਿਆਂ ਸਿੱਖਾਂ ਨੂੰ ਉਨ੍ਹਾਂ ਦੀ ਹਰ ਮਰਯਾਦਾ ਕਲਗੀਧਰ ਦੀ ਆਪਦੀ ਹੀ ਮਰਯਾਦਾ ਹੋ ਦਿਸਦੀ ਸੀ। ਨਿਕਟਵਰਤੀਆਂ ਨੂੰ ਇਹ ਕਹਿੰਦੇ ਰੋਜ਼ ਸੁਣਦੇ ਹੁੰਦੇ ਸਾਂ ਕਿ ਸੁਖਮਨੀ ਸਾਹਿਬ ਵਿਚ ਜਿਸ ਸੰਤ ਅਤੇ ਜਿਸ ਬ੍ਰਹਮ ਗਿਆਨੀ ਨੂੰ ਪਰਮੇਸ਼ਰ ਕਰਕੇ ਆਖਿਆ ਹੈ, ਹੁਣ ਪੰਥ ਦੀ ਵਾਗਡੋਰ ਉਸ ਸੰਤ ਬ੍ਰਹਮ ਗਿਆਨੀ ਦੇ ਹੱਥ ਵਿਚ ਆ ਚੁੱਕੀ ਹੈ । ਪੰਥ ਕੋਲੋਂ ਖੁੱਸਾ ਹੋਇਆ ਤਖ਼ਤ-ਤਾਜ ਨੇੜੇ ਆਉਂਦਾ ਦਿਸਣ ਲੱਗ ਪਿਆ ।

ਜ਼ਰੂਰੀ ਪਰਿਵਾਰਕ-ਮਸਲਿਆ ਦੇ ਕਾਰਨ ਜਨਵਰੀ ੧੯੮੪ ਵਿਚ ਦਾਸ ਨੂੰ ਕੈਨੇਡਾ ਆਉਣਾ ਪਿਆ । ਸੰਤਾਂ ਨੇ ਬੜੀ ਉਦਾਰਤਾ ਨਾਲ ਵਿਦਾ ਕੀਤਾ ਅਤੇ ਆਪਣੇ ਭਾਸਨਾਂ ਦੀਅ ਕਈ ਉਚੇਚੀਆਂ ਟੇਪਾਂ ਦਿੱਤੀਆਂ । ਪਹੁੰਚਿਆਂ ਥੋੜੀ ਦੇਰ ਹੀ ਹੋਈ ਸੀ ਕਿ ਜੂਨ ੧੯੮੪ ਵਿੱਚ ਸ੍ਰੀ ਦਰਬਾਰ ਸਾਹਿਬ 'ਤੇ ਹਮਲੇ ਵਾਲਾ ਜ਼ੁਲਮੀ ਕਾਰਾ ਵਰਤ ਗਿਆ । ਸਰਕਾਰ ਦਾ ਇਹ ਹਮਲਾ ਪੰਥ ਦੀ ਸਮੁੱਚੀ ਹੋਂਦ ਅਥਵਾ ਪੰਥ ਦੀ ਅਣਖ 'ਤੇ ਹੋਇਆ ਮੰਨਿਆ ਗਿਆ। ਫਿਰ ਸਿੰਘਾਂ ਦੇ ਆਮ ਕਤਲਾਂ ਦੀਆਂ ਖ਼ਬਰਾਂ ਆਉਣ ਲੱਗ ਪਈਆਂ । ਇੰਦਰਾ ਗਾਂਧੀ ਦੇ ਕਤਲ ਕਾਰਨ ਲੋਕਾਂ ਵਿਚ ਭੜਕਾਹਟ

ਆ ਜਾਣ ਦਾ ਬਹਾਨਾ ਬਣਾ ਕੇ ਸਰਕਾਰੀ ਬੰਦਿਆਂ ਨੇ ਹਜ਼ਾਰਾਂ ਸਿੱਖ ਪਰਵਾਰ ਤਬਾਹ ਕਰ ਦਿੱਤੇ । ਸੈਂਕੜੇ ਸਿੱਖ ਬੱਚੀਆਂ ਦੀ ਪੱਤ ਲੁੱਟੀ ਗਈ, ਕਰੋੜਾਂ ਦਾ ਧਨ ਬਰਬਾਦ ਹੋਇਆ । ਸੰਤ ਜੀ ਦੇ ਨਿਕਟਵਰਤੀਆਂ ਨੇ ਉਦੋਂ ਕਹਿਣਾ ਆਰੰਭ ਕੀਤਾ, ਜੋ ਅੱਜ ਤਾਈਂ ਨਹੀਂ ਤਿਆਗਿਆ ਕਿ ਸੰਤ ਜੀ ਬਚ ਕੇ ਨਿਕਲ ਗਏ ਸਨ ਅਤੇ ਢੁਕਵੇਂ ਸਮੇਂ ਦੀ ਉਡੀਕ ਵਿਚ ਕਿਤੇ ਛੁਪੇ ਬੈਠੇ ਹਨ । ਜਿਸ ਮਹਾਂਪੁਰਸ਼ ਨੇ ਜੈਕਾਰਿਆਂ ਦੀ ਗੂੰਜ ਵਿਚ ਕਈ ਵਾਰ ਇਹ ਬਚਨ ਕੀਤੇ ਸਨ – ਜਾਂ ਪੰਥ ਨੂੰ ਪੂਰਨ ਫ਼ਤਿਹ ਲੈ ਕੇ ਦਿਆਂਗਾ ਅਤੇ ਜਾਂ ਦਾਸ ਦਾ ਸੀਸ ਏਥੇ ਹੀ ਲੱਗੇਗ – ਉਸ ਬਾਰੇ ਅਜਿਹਾ ਆਖਣਾ ਤੇ ਦੂਰ ਦੀ ਗੱਲ ਹੈ ਅਜਿਹਾ ਸੋਚਣਾ ਵੀ ਮਹਾਂ ਪਾਪ ਹੈ । ਇਹ ਕਿਵੇਂ ਹੋ ਸਕਦਾ ਹੈ ਕਿ ਅਜਿਹਾ ਬ੍ਰਹਮ ਗਿਆਨੀ ਸੰਤ ਸੂਰਮਾ ਮਹਾਂਪੁਰਖ, ਭਖਦੇ ਜੰਗ ਵਿਚੋਂ ਸਹੀ ਸਲਾਮਤ ਭੱਜ ਗਿਆ ? ਦਿਲ ਇਸ ਗੱਲ ਨੂੰ ਮੰਨਣ ਲਈ ਤਿਆਰ ਨਹੀਂ ਸੀ ਕਿ ਏਡੀ ਵੱਡੀ ਤਬਾਹੀ ਹੋ ਜਾਣ ਉਪਰੰਤ ਪੰਥ ਦੀ ਰਹਿੰਦੀ ਖੂੰਹਦੀ ਮਿੱਟੀ ਵੀ ਪੁੱਟੀ ਜਾਣ ਉਪਰੰਤ ਸੰਤ ਜੀ ਕਿਤੇ ਛੁਪੇ ਹੋਏ ਇਸ ਤੋਂ ਵੀ ਭੈੜੀ ਹਾਲਾਤ ਦੀ ਉਡੀਕ ਕਰ ਰਹੇ ਹਨ ? ਸੰਤ ਜੀ ਦੇ ਮਾਤਾ-ਪਿਤਾ ਵੀ ਜਦ ਸੰਤਾਂ ਦੇ ਬਚ ਨਿਕਲਣ ਦੀ ਗੱਲ ਸਗੋਂ ਬਹੁਤੀ ਦ੍ਰਿੜਤਾ ਨਾਲ ਕਹਿ ਰਹੇ ਹੋਣ ਤਾਂ ਲੋਕਾਂ ਵਲੋਂ ਕੀਤੀਆਂ ਜਾਦੀਆਂ ਤਰਕਾਂ ਦਾ ਕੀ ਉੱਤਰ ਬਣੇ ? ਸੰਤਾਂ ਪ੍ਰਤੀ ਬਣਿਆ ਸਤਿਕਾਰ ਦਾਸ ਦੇ ਅੰਦਰੋਂ ਵੀ ਢਿੱਲਾ ਪੈਣ ਲੱਗ ਪਿਆ । ਇਸ ਸਨਮਾਨਯੋਗ ਲੀਡਰ ਜੀ ਨੇ ਵੀ ਚੰਗੀ ਰੱਖ ਵਿਖਾਈ ? ਪੂਰਨ ਆਜ਼ਾਦੀ ਮਿਲ ਸਕਣ ਦਾ ਵਿਸ਼ਵਾਸ ਦੇ ਕੇ (ਅਲ੍ਹੜ ਅਤੇ ਗੁਰਮਤਿ ਗਿਆਨ ਤੋਂ ਸੱਖਣੇ) ਸਿੱਖ ਨੌਜਵਾਨਾਂ ਦੇ ਹੱਥਾਂ ਵਿਚ ਪਿਸਤੌਲ, ਬੰਦੂਕਾਂ ਅਤੇ ਮੋਟਰ ਸਾਈਕਲ ਫੜਾ ਗਏ । ਸਾਧ ਬਚਨ ਅਟਲਾਧਾ – ਸਮਝਣ ਵਾਲੇ ਸਿੰਘ ਬੱਚੇ, ਸੰਤਾਂ ਦੇ ਵਰ ਦੀ ਸ਼ਕਤੀ ਵਿਚ ਗਲੇਫੇ ਸ਼ਸਤਰ ਸਾਂਭ ਕੇ, ਸੰਤਾਂ ਦੇ ਦੱਸੇ ਰਾਹ 'ਤੇ ਪੂਰੀ ਸ਼ਕਤੀ ਨਾਲ ਭੱਜ ਪਏ । ਸੰਤਾਂ ਦੇ ਬਚਨਾਂ ਦੀ ਆਜ਼ਾਦੀ ਦਾ ਤਾਂ ਪਤਾ ਨਹੀਂ ਕੀ ਬਣੇ, ਪਰ ਬੜਾ ਗੰਭੀਰ ਪ੍ਰਸ਼ਨ ਉਭਰ ਕੇ ਸਾਹਮਣੇ ਆ ਖਲੋਤਾ । ਕੀ ਖ਼ਾਲਸਾਈ ਆਨ-ਸ਼ਾਨ ਨੂੰ ਸਿਖਰੀਂ ਲੈ ਜਾਣ ਵਾਲੀਆਂ ਪਰੰਪਰਾਵਾਂ ਅਤੇ ਖ਼ਾਲਸਾਈ ਨਿਆਰੇ ਆਚਰਣ ਕਰਨ ਬਣੀਆਂ ਧਾਰਨਾਵਾਂ, ਖ਼ਾਲਸੇ ਦੇ ਆਪਣੇ ਹੀ ਹੱਥੋਂ ਮਿੱਟੀ ਵਿਚ ਤਾਂ ਨਹੀਂ ਰੁਲੀਆਂ ? ਕੀ ਪੰਥ ਦਾ ਕੀਮਤੀ ਸਰਮਾਇਆ (ਕੌਮ ਦਾ ਹੋਣਹਾਰ ਨੌਜਵਾਨ) ਭੋ ਦੇ ਭਾੜੇ ਹੀ ਤਬਾਹ ਤਾਂ ਨਹੀਂ ਹੋ ਗਿਆ ?

ਕਲਗ਼ੀਧਰ ਨੇ ਆਪਣੇ ਬਚਨਾਂ ਅਨੁਸਾਰ ਗ਼ਰੀਬ ਸਿੱਖਾਂ ਨੂੰ ਪਾਤਸ਼ਾਹੀ ਦੀ ਬਖ਼ਸ਼ਿਸ਼ ਕਰ ਦਿੱਤੀ ਸੀ । ਮਹਾਰਾਜਾ ਰਣਜੀਤ ਸਿੰਘ ਦੀ ਜੱਥੇਦਾਰੀ ਸਮੇਂ, ਸਿੱਖ ਪੰਥ ਦੀ ਅਦੁੱਤੀ ਚੜ੍ਹਤ ਵਿਚ ਕਿਹੜੀ ਕਸਰ ਸੀ ? ਉਸ ਸਮੇਂ ਦੁਨੀਆਂ ਵਿਚ ਸਿਰ-ਕੱਢ ਸ਼ਕਤੀ ਵਾਲੀ ਅੰਗ੍ਰੇਜ਼ ਕੌਮ, ਜਿਸ ਨੇ ਬਰ੍ਹਮਾ ਤੋਂ ਲੈ ਕੇ ਸਤਲੁਜ ਤਾਈਂ



ਸਾਰਾ ਭਾਰਤ ਆਪਦੇ ਪੈਰਾਂ ਹੇਠ ਕਰ ਲਿਆ ਸੀ, ਖ਼ਾਲਸਾ ਰਾਜ ਦੀ ਸਰਹੱਦ ਕੋਲ ਆ ਕੇ ਠਠੰਬਰ ਗਈ ਸੀ। ਖ਼ਾਲਸਾ ਜੀ ਨਾਲ ਮਿੱਤਰਤਾ ਲਈ ਗੋਡੇ ਟੇਕ ਖਲੋਤੀ ਸੀ । ਫਿਰ ਕੀ ਇਹ ਰਾਜ-ਭਾਗ ਏਡੀ ਛੇਤੀ ਗੁਰੂ ਨੇ ਆਪ ਹੀ ਖੋਹ ਲਿਆ ? ਪਰ ਕਦੇ ਪਿਤਾ ਨੇ ਵੀ ਆਪਣੇ ਬੱਚੇ ਕੋਲੋਂ ਕੋਈ ਪਦਾਰਥ ਖੋਹਿਆ ਹੈ ? ਫਿਰ ਭਾਣਾ ਕੀ ਵਰਤਦਾ ਜਾ ਰਿਹਾ ਹੈ ? ਅਜਿਹੇ ਪ੍ਰਸ਼ਨਾਂ ਦੇ ਉੱਤਰ ਲੱਭਣ ਵਿਚ ਮਨ ਡੁੱਬਾ ਰਹਿੰਦਾ ਸੀ । ਪੰਥਕ ਲੀਡਰਾਂ ਵਲੋਂ ਸਰਕਾਰ ਨੂੰ ਦਬਕੇ ਵੀ ਉਸੇ ਤਰ੍ਹਾਂ ਦੇ ਵਜਦੇ ਆ ਰਹੇ ਹਨ ਅਥਵਾ ਅਲਟੀਮੇਟਮ ਵੀ ਉਹੀ ਦਿੱਤੇ ਜਾ ਰਹੇ ਹਨ, ਜਿਹੜੇ ਅੰਗਰੇਜ਼ੀ ਰਾਜ ਵੇਲੇ ਆਰੰਭ ਹੋਏ ਸਨ । ਹਿੰਦੂ ਸਰਕਾਰ ਵਲੋਂ ਕੀਤੇ ਹੋਏ ਬਚਨਾਂ ਤੋਂ ਮੁੱਕਰ ਜਾਣ ਦੇ ਅਤੇ ਪੱਖ-ਪਾਤ ਵਾਲੀ ਧੱਕੇਸ਼ਾਹੀ ਨਾਲ ਕੀਤੇ ਜਾਂਦੇ ਜ਼ੁਲਮੀ ਕਾਰਿਆਂ ਦੇ ਰੋਣੇ ਵੀ ਸਿੱਖ ਲੀਡਰ ਲਗਾਤਾਰ ਉਸੇ ਤਰ੍ਹਾਂ ਦੇ ਹੀ ਰੋਈ ਜਾ ਰਹੇ ਹਨ, ਜਿਹੜੇ ੧੯੪੭ ਵਿਚ ਆਰੰਭ ਹੋ ਗਏ ਸਨ । ਤਿੰਨ ਸੰਤਾਂ (ਸੰਤ ਫ਼ਤਹਿ ਸਿੰਘ, ਸੰਤ ਹਰਚੰਦ ਸਿੰਘ ਅਤੇ ਫਿਰ ਸੰਤ ਜਰਨੈਲ ਸਿੰਘ) ਨੇ ਵੀ ਪੰਥ ਦੀ ਕਿਸਮਤ ਦੀ ਵਾਗਡੋਰ ਸਾਂਭੀ, ਪਰ ਪੰਥ ਦਾ ਪੈਰ ਅੱਗੇ ਪੈਣ ਦੀ ਥਾਂ ਸਗੋਂ ਕੋਹਾਂ ਦੇ ਹਿਸਾਬ ਨਾਲ ਪਿੱਛੇ ਹੀ ਪੈਂਦਾ ਰਿਹਾ । ਗੁਰੂ ਨਾਨਕ ਨਿਰੰਕਾਰੀ ਵਰਗੇ ਪੂਰਨ ਗੁਰ ਪਰਮੇਸ਼ਰ ਦੇ ਸਿਰਜੇ ਹੋਏ ਖ਼ਾਲਸਾ ਪੰਥ ਦੀ ਢਹਿੰਦੀ ਕਲਾ ਦਾ ਅਸਲ ਕਾਰਨ ਕੀ ਹੈ ? ਪੰਥ ਦਾ ਦਰਦ ਕਲੇਜੇ ਵਿਚ ਛੇਕ ਪਾਈ ਜਾਂਦਾ ਸੀ । ਆਖ਼ਰ ਕਲਗ਼ੀਧਰ ਜੀ ਦੇ ਨਾਮ ਨਾਲ ਜੁੜੇ ਹੋਏ ਇਸ ਬਚਨ ਵੱਲ ਖਿਆਲ ਗਿਆ :

ਜਬ ਲਗ ਖਾਲਸਾ ਰਹੈ ਨਿਆਰਾ ।
ਤਬ ਲਗ ਤੇਜ ਦੀਓ ਮੈ ਸਾਰਾ ।
ਜਬ ਇਹ ਗਹੇ ਬਿਪ੍ਰਨ ਕੀ ਰੀਤ ।
ਮੈਂ ਨ ਕਰੋਂ ਇਨ ਕੀ ਪ੍ਰਤੀਤ ।

## ਗੁਰਬਾਨੀ ਵਿਚਾਰ ਦੀ ਲਗਨ

ਪੰਥ 'ਤੇ ਬਣੀ ਭੀੜ ਤੋਂ ਚਿੰਤਾਤੁਰ ਮਨ ਨਾਲ ਜਦ ਦਸਵੇਂ ਜਾਮੇ ਵਿਚ ਗੁਰੂ ਆਏ, ਗੁਰੂ ਨਾਨਕ ਦੇਵ ਜੀ ਦਾ ਇਹ ਫ਼ੁਰਮਾਨ ਵਿਚਾਰਿਆ ਤਾਂ ਸਮਝ ਪਈ ਕਿ ਤੇਜ-ਪਰਤਾਪ ਤਾਂ ਖ਼ਾਲਸੇ ਨਿਆਰੇ ਰਹਿਣ ਨਾਲ ਜੁੜਿਆ ਹੋਇਆ ਸੀ । ਪੰਥ ਦੇ ਹਿਤੈਸ਼ੀ ਕਈ ਵਿਦਵਾਨਾਂ ਕੋਲੋਂ, ਬੜੀ ਉਤਸੁਕਤਾ ਨਾਲ ਪੁੱਛਿਆ ਕਿ ਕੀ ਕਿਤੇ ਖ਼ਾਲਸਾ ਆਪਣਾ ਨਿਆਰਾਪਣ ਹੀ ਤਾਂ ਨਹੀਂ ਗੁਆ ਬੈਠਾ ? ਅੱਗੋਂ ਉੱਤਰ ਏਹੋ ਮਿਲਿਆ ਕਿ ਪੰਥ ਆਪਣੀ ਨਿਆਰੀ ਹਸਤੀ ਨੂੰ ਕਾਇਮ ਰੱਖਣ ਵਾਸਤੇ ਹੀ ਤਾਂ ਜੂਝ ਰਿਹਾ ਹੈ । ਜਦ ਪੰਥ ਦੀ ਨਿਆਰੀ ਹਸਤੀ ਹੀ ਨਾ ਰਹੀ ਤਾਂ ਸਰਕਾਰ ਨਾਲ

ਮੋਰਚੇ ਲਾਉਣ ਦੀ ਲੋੜ ਹੀ ਨਹੀਂ ਰਹਿਣੀ ।

ਫਿਰ ਕਿਤੇ ਅਸੀਂ ਬ੍ਰਿੱਪਨ ਕੀ ਰੀਤ ਦੇ ਧਾਰਨੀ ਤਾਂ ਨਹੀਂ ਹੋ ਗਏ ? ਇਸ ਸਵਾਲ ਦੇ ਜਵਾਬ ਵਿਚ ਉਲਟੇ ਦਾਸ 'ਤੇ ਹੀ ਕਈ ਪ੍ਰਸ਼ਨ ਹੋਣ ਲੱਗ ਪੈਂਦੇ ਸਨ – ਕਿ ਅਸੀਂ ਬੋਦੀਆਂ ਰੱਖ ਲਈਆਂ ਹਨ ? ਕੀ ਸਿੱਖਾਂ ਨੇ ਜਨੇਊ ਪਾ ਲਏ ਹਨ ? ਕੀ ਸਿੱਖ ਮੂਰਤੀਆਂ ਪੂਜਣ ਲੱਗ ਪਿਆ ਹੈ ਕਿ ਜਾਂ ਗੁਰਬਾਣੀ ਦੇ ਥਾਂ ਗੀਤ ਗਾਇਤ੍ਰੀ ਦਾ ਪਾਠ ਕਰਨ ਲੱਗ ਪਿਆ ਹੈ? ਪੰਥ ਬਿਪਰ ਕੀ ਰੀਤ ਦਾ ਧਾਰਨੀ ਕਿਵੇਂ ਬਣ ਗਿਆ ? ਫਿਰ ਕਲਗੀਧਰ ਦੇ ਬਚਨਾਂ ਬਾਰੇ ਸ਼ੰਕਾ ਹੋ ਜਾਣ ਕਾਰਣ ਦਾਸ ਨੇ ਹਉਕਾ ਭਰ ਕੇ ਜੇ ਇਹ ਕਹਿਣਾ – ਤਾਂ ਫਿਰ ਇਹ (ਉਪੱਰ ਲਿਖੇ) ਬਚਨ ਸਤਿਗੁਰਾਂ ਦੇ ਨਹੀਂ ਹੋਣੇ ? ਤਦ ਬੜੇ ਵਿਸ਼ਵਾਸ ਵਾਲੀ ਦ੍ਰਿੜਤਾ ਨਾਲ ਇਹ ਤਸੱਲੀ ਵੀ ਨਾਲ ਹੀ ਕਰਾਈ ਜਾਂਦੀ ਸੀ ਕਿ ਇਹ ਬਚਨ ਕਲਗੀਧਰ ਜੀ ਦੇ ਆਪਣੇ ਹੀ ਮੁਖ਼ਾਰਬਿੰਦ ਦੇ ਹਨ ।

ਹਿਰਦੇ ਵਿਚੋਂ ਇਹ ਆਵਾਜ਼ ਨਹੀਂ ਸੀ ਹਟਦੀ ਕਿ ਜੇ ਬਚਨ ਸਤਿਗੁਰਾਂ ਦੇ ਹਨ ਤਾਂ ਫਿਰ ਇਸ ਵਿਚ ਕੋਈ ਸੰਦੇਹ ਨਹੀਂ ਹੋਣਾ ਚਾਹੀਦਾ ਕਿ ਪੰਥ ਵਿਚ ਜ਼ਰੂਰ ਗੰਭੀਰ ਭੁੱਲਾਂ ਆ ਚੁੱਕੀਆਂ ਹਨ ਅਤੇ ਜੇ ਪੰਥ ਉਸੇ ਤਰ੍ਹਾਂ ਨਿਆਰਾ ਹੀ ਹੈ ਤਾਂ ਇਹ ਬਚਨ ਮੇਰੇ ਸਤਿਗੁਰਾਂ ਦੇ ਕਦੇ ਨਹੀਂ ਹੋ ਸਕਦੇ । ਅਭੁੱਲ ਸਤਿਗੁਰਾਂ ਦੇ ਬਚਨ ਦਾ ਹਰ ਇਕ ਅੱਖਰ ਅਟੱਲ ਸੱਚਾਈ ਵਾਲਾ ਹੋਣਾ ਚਾਹੀਦਾ ਹੈ । ਜੇ ਖਾਲਸਾ ਹਰ ਪੱਖੋਂ ਠੀਕ-ਠਾਕ ਹੈ ਤਾਂ ਫਿਰ ਇਸ ਦਾ ਤੇਜ ਪਰਤਾਪ ਕਿਵੇਂ ਅਲੋਪ ਹੋਇਆ ? ਰਾਜ-ਭਾਗ ਪੰਥ ਦੇ ਨੇੜੇ ਕਿਉਂ ਨਹੀਂ ਢੁੱਕ ਰਿਹਾ ?

ਆਖ਼ਰ ਉਸ ਜਾਗਤ-ਜੋਤਿ ਗੁਰੂ ਗ੍ਰੰਥ ਸਾਹਿਬ ਵੱਲ ਧਿਆਨ ਗਿਆ ਜਿਸ ਦੀ ਪ੍ਰਦੱਖਣਾ ਕਰਕੇ ਤੇਜ ਪਰਤਾਪਾਂ ਦੇ ਦਾਤੇ, ਸੂਰਜਾਂ ਦੇ ਮਹਾਨ ਸੂਰਜ, ਮਹਾਂਬਲੀ, ਦਸਮ ਗੁਰੂ ਨਾਨਕ ਨੇ, ਅਥਾਹ ਬਰਕਤ ਵਾਲਾ ਆਪਣਾ ਉਹ ਪਾਵਨ ਸੀਸ ਝੁਕਾ ਦਿੱਤਾ ਸੀ, ਜਿਹੜਾ ਸਿਵਾਏ ਪਰਮਾਤਮਾ ਦੇ ਕਿਸੇ ਅੱਗੇ ਝੁਕਣਾ ਜਾਣਦਾ ਹੀ ਨਹੀਂ ਸੀ । ਜਿਸ ਗੁਰੂ ਗ੍ਰੰਥ ਨੂੰ, ਦੁਖ-ਭੰਜਨ ਸੂਰਮੇ ਗੁਰੂ ਨੇ, ਆਪਣੇ ਥਾਂ ਜਗਤ-ਗੁਰਿਆਈ ਦਾ ਸਦੀਵੀ ਮਾਲਕ ਥਾਪਿਆ ਸੀ ਉਸ ਵੱਲ ਧਿਆਨ ਗਿਆ । ਉਸੇ ਨਿਆਰੇ ਅਤੇ ਅਨੂਪਮ ਗੁਰੂ ਕੋਲੋਂ ਪਤਾ ਕਰਨਾ ਚਾਹੀਦਾ ਹੈ ਕਿ ਪੰਥ ਦਾ ਤੇਜ ਪਰਤਾਪ ਦੂਰ ਤੋਂ ਦੂਰ ਕਿਉਂ ਹੁੰਦਾ ਜਾ ਰਿਹਾ ਹੈ ? ਪਹਿਲਾਂ ਆਪਣੀਆਂ ਭੁੱਲਾਂ ਬਖਸ਼ਾ ਕੇ ਗੁਰਬਾਣੀ ਦੀ ਤਾਬਿਆ ਬੈਠਣ ਜੋਗਾ ਬਣ ਲਵਾਂ ।

ਆਪਣੀ ਸਿੰਘਣੀ ਨੂੰ ਨਾਲ ਲੈ ਵੈਨਕੂਵਰ (ਕੈਨੇਡਾ) ਦੇ ਗੁਰੂ-ਘਰ ਜਾ ਕੇ ਗੁਰੂ ਜੀ ਦੇ ਦਰਬਾਰ ਵਿਚ ਹਾਜ਼ਰ ਹੋਇਆ । ਸੱਚੇ ਦਿਲ ਦੇ ਪਛਤਾਵੇ ਨਾਲ, ਪੰਜਾਂ ਪਿਆਰਿਆਂ ਦੀ ਕਚਹਿਰੀ ਵਿਚ ਆਪਣੀਆਂ ਭੁੱਲਾਂ ਮੰਨੀਆਂ । ਉਨ੍ਹਾਂ ਨੇ ਯੋਗ ਦੰਡ ਸੁਣਾ ਕੇ ਦਾਸ ਨੂੰ ਹੁਣ ਦੂਜੀ ਵਾਰ ਅਤੇ ਮੇਰੀ ਸਿੰਘਣੀ ਪ੍ਰਕਾਸ਼ ਕੌਰ ਨੂੰ ਪਹਿਲੀ



ਵਾਰੀ ਗੁਰੂ ਦਾ ਅੰਮ੍ਰਿਤ ਪਾਨ ਕਰਾਇਆ । ਫਿਰ ਭਾਈ ਵੀਰ ਸਿੰਘ ਜੀ ਦਾ ਲਿਖਿਆ – ਸੰਥਿਯਾ ਸ੍ਰੀ ਗੁਰੂ ਗ੍ਰੰਥ ਸਾਹਿਬ (ਜੋ ਪੂਰਾ ਨਹੀਂ ਸੀ ਮਿਲਿਆ) ਅਤੇ ਗੁਰਮੁਖ ਪਿਆਰੇ ਪ੍ਰੋਫੈਸਰ ਸਾਹਿਬ ਸਿੰਘ ਜੀ ਦੇ ਲਿਖੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ ਦੀਆਂ ਪੋਥੀਆਂ ਤੋਂ ਗੁਰਬਾਣੀ ਦਾ ਪਾਠ ਕਰਨਾ ਆਰੰਭ ਕਰ ਦਿੱਤਾ । ਪਤਾ ਨਹੀਂ ਕਿਸ ਜਨਮ ਦੇ ਪੁੰਨ ਕਰਮਾਂ ਦਾ ਅੰਕੁਰ ਫੁੱਟਿਆ ਜੋ ਗੁਰਬਾਣੀ ਸਿਧਾਂਤ ਸਮਝਾਉਣ ਲਈ ਸਤਿਗੁਰਾਂ ਨੇ ਇਸ ਕੀਟ ਨੂੰ ਆਪਣੀ ਚਰਨੀਂ ਲਾ ਲਿਆ... 'ਹਮ ਰੁਲਤੇ ਫਿਰਤੇ ਕੋਈ ਬਾਤ ਨ ਪੂਛਤਾ ਗੁਰ ਸਤਿਗੁਰ ਸੰਗਿ ਕੀਰੇ ਹਮ ਥਾਪੇ॥' (ਪੰਨ ੧੬੭)। ਬੁੱਢੀ ਅਵਸਥਾ ਵਿਚ ਪੁੱਜੇ ਇਸ ਨੀਚ ਭੁੱਲੜ ਦੇ ਸਿਰ 'ਤੇ ਸਤਿਗੁਰਾਂ ਨੇ ਮਿਹਰਾਂ ਭਰਿਆ ਹੱਥ ਰੱਖਣਾ ਮਨਜ਼ੂਰ ਕਰ ਲਿਆ :

ਹਮ ਨੀਚ ਮਧਿਮ ਕਰਮ ਕੀਏ ਨਹੀ ਚੇਤਿਓ ਹਰਿ ਰਾਇਓ ॥
ਹਰਿ ਆਨਿ ਮੇਲਿਓ ਸਤਿਗੁਰੂ ਖਿਨੁ ਬੰਧ ਮੁਕਤਿ ਕਰਾਇਓ ॥੧॥
(ਪੰਨਾ ੯੮੫)

ਪੰਜਾਬੀ ਵਿੱਦਿਆ ਵਿਚ ਦਾਸ ਦੀ ਸਕੂਲੀ ਪੜ੍ਹਾਈ ਐਵੇਂ ਨਾਮ-ਮਾਤ੍ਰ ਹੀ ਸੀ। ਨੌਕਰੀ ਵਿਚ ਵੀ ਬਹੁਤਾ ਵਾਹ ਅੰਗ੍ਰੇਜ਼ੀ ਉਰਦੂ ਨਾਲ ਹੀ ਰਿਹਾ ਸੀ । ਇਸ ਘਾਟ ਕਾਰਣ ਗੁਰਬਾਣੀ ਪੜ੍ਹਨ ਅਤੇ ਸਮਝਣ ਵਿਚ ਕਾਫ਼ੀ ਔਕੜ ਆਈ । ਲਗਾਤਾਰ ਦੋ ਸਾਲ ਦੀ ਕਰੜੀ ਮਿਹਨਤ ਅਤੇ ਲਗਨ ਨਾਲ ਪੜ੍ਹਦੇ ਰਹਿਣ ਪਿਛੋਂ ਸਤਿਗੁਰਾਂ ਦੀ ਮਿਹਰ ਹੋਈ ਅਤੇ ਵਿਕਾਰਾਂ ਵੱਲ ਭੱਜਣ ਗਿੱਝਾ ਇਹ ਖੁਟਹਰ ਮਨ ਗੁਰਬਾਣੀ ਵਿਚਾਰ ਵਿਚ ਲੀਨ, ਰਹਿਣ ਲਈ ਮੰਨ ਗਿਆ । ਗੁਰਮਤਿ ਸਿਧਾਂਤ ਦੀ ਸਮਝ ਆਉਣ ਲੱਗ ਪਈ, ਜਿਸ ਤੋਂ ਗੁਰਬਾਣੀ ਪੜ੍ਹਨ ਵਾਲਾ ਨਿਰਾਲਾ ਰਸ ਆਉਣ ਲੱਗ ਪਿਆ ।

ਗੁਰੂ ਸ਼ਬਦ ਅਰਥ ਵਿਚਾਰ ਤੋਂ ਗੁਰਦੇਵ ਜੀ ਦੇ ਨਿਆਰੇ ਸਿਧਾਂਤ ਅਤੇ ਬਿਪਰ ਕੀ ਰੀਤ ਦਾ ਭੇਦ ਵੇਰਵੇ ਨਾਲ ਸਮਝਣ ਵਿਚ ਪੂਰੀ ਸਫ਼ਲਤਾ ਨਾ ਮਿਲੀ । ਫਿਰ ਅੰਦਰੋਂ ਹੀ ਆਵਾਜ਼ ਆਈ ਕਿ ਬ੍ਰਾਹਮਣੀ ਗ੍ਰੰਥ ਵੀ ਪੜ੍ਹਨੇ ਚਾਹੀਦੇ ਹਨ । ਭਾਈ ਬੰਤਾ ਸਿੰਘ ਵਿਕਟੋਰੀਆ ਨਿਵਾਸੀ ਦੇ ਹਿਰਦੇ ਵਿਚ ਪੰਥ ਦਾ ਡੂੰਘਾ ਪਿਆਰ ਹੈ । ਉਸ ਨਾਲ ਦਾਸ ਦੀ ਸਾਂਝ ਬਣ ਗਈ । ਉਸ ਨੇ ਦਾਸ ਦੀ ਲਗਨ ਦੇਖ ਕੇ ਤੇ ਵਿਚਾਰ ਸੁਣ ਕੇ ਉਹ ਪੁਰਾਣਕ ਗ੍ਰੰਥ ਜਿੰਨ੍ਹਾਂ ਦੇ ਪੰਜਾਬੀ ਉਲਥੇ ਹੋ ਚੁੱਕੇ ਸਨ, ਖ਼ਰੀਦ ਕੇ ਦਾਸ ਕੋਲ ਪੁਚਾਉਣੇ ਆਰੰਭ ਕਰ ਦਿੱਤੇ । ਕੁਝ ਗ੍ਰੰਥ ਪੰਜਾਬ ਵਿਚੋਂ ਵੀ ਮੰਗਵਾ ਲਏ । ਹੋਰ ਵੀ ਬਹੁਪੱਖੀ ਜਾਣਕਾਰੀ ਵਾਸਤੇ ਭਾਈ ਵੀਰ ਸਿੰਘ, ਭਾਈ ਸਾਹਿਬ ਸਿੰਘ ਜੀ ਦੀਆਂ ਲਿਖੀਆਂ ਜਿੰਨੀਆਂ ਹੋਰ ਪੁਸਤਕਾਂ ਵੀ ਮਿਲੀਆਂ ਉਹ ਵੀ ਲੈ ਲਈਆਂ । ਭਾਈ ਕਾਨ੍ਹ ਸਿੰਘ ਜੀ ਨਾਭਾ, ਰਤਨ ਸਿੰਘ ਭੰਗੂ, ਪ੍ਰਿੰਸੀਪਲ ਸਤਿਬੀਰ ਸਿੰਘ ਜੀ, ਸੰਤ ਸਿੰਘ ਮਸਕੀਨ, ਪ੍ਰੋ. ਜੋਗਿੰਦਰ ਸਿੰਘ ਦਿੱਲੀ, ਭਾਸ਼ਾ

ਵਿਭਾਗ ਪੰਜਾਬ, ਸਿੱਖ ਮਿਸ਼ਨਰੀ ਕਾਲਜ ਲੁਧਿਆਣਾ, ਗਿਆਨੀ ਨਰੈਣ ਸਿੰਘ, ਸੰਤ ਕਿਰਪਾਲ ਸਿੰਘ, ਸੰਤ ਗੁਰਬਚਨ ਸਿੰਘ ਭਿੰਡਰਾਂਵਾਲੇ, ਸੰਤ ਤੇਜਾ ਸਿੰਘ ਹਾਵਰਡ ਅਮਰੀਕਾ, ਗਿਆਨੀ ਈਸ਼ਰ ਸਿੰਘ ਨਾਰਾ ਅਤੇ ਸੰਸਕ੍ਰਿਤ ਦੇ ਮਹਾਨ ਵਿਦਵਾਨ ਰਾਮ ਤੀਰਥ ਜੀ ਦੰਡੀ ਸੰਨਿਆਸੀ, ਓਸ਼ੋ ਰਜਨੀਸ਼, ਹਰਨਾਮ ਦਾਸ ਸਹਿਰਾਈ, ਦੌਲਤ ਰਾਏ ਆਦਿ ਵਿਦਵਾਨਾਂ ਦੀਆਂ ਪੁਸਤਕਾਂ, ਜਿੰਨੀਆਂ ਮਿਲ ਸਕੀਆਂ, ਭਾਈ ਬੰਤਾ ਸਿੰਘ ਦੀ ਠੋਸ ਸਹਾਇਤਾ ਨਾਲ, ਸਭ ਖ਼ਰੀਦ ਲਈਆਂ । ਉਸ ਵੇਲੇ ਤਾਈਂ ਪ੍ਰਾਪਤ ਹੋ ਚੁੱਕੇ ਗੁਰਬਾਣੀ ਗਿਆਨ ਦੀ ਲੋਅ ਵਿਚ, ਪੁਸਤਕਾਂ ਦਾ ਅਧਿਐਨ ਕਰਨ ਵਿਚ ਜੁਟ ਗਿਆ । ਫਿਰ ਹਿੰਦੂ ਗ੍ਰੰਥਾਂ ਵਿਚ ਲਿਖੀਆਂ ਹੋਈਆਂ ਜਿਨ੍ਹਾਂ ਰੀਤਾਂ ਦੀ ਖੰਡਨਾਂ ਗੁਰਬਾਣੀ ਵਿਚ ਕੀਤੀ ਹੋਈ ਸੀ, ਉਨ੍ਹਾਂ ਰੀਤਾਂ ਨੂੰ ਚੰਗੀ ਤਰ੍ਹਾਂ ਸਮਝਿਆ ।

(ਬਿਪ੍ਰਨ ਕੀ ਰੀਤ ਤੋਂ ਸੱਚ ਦਾ ਮਾਰਗ ਭਾਗ ਪਹਿਲਾ,
ਦੂਸਰੀ ਐਡੀਸ਼ਨ ਪੰਨਾ ੧੨ ਤੋਂ ੧੭)

ਕਾਲਾ ਅਫਗਾਨਾ ਦੇ ਜੀਵਨ ਦੀ ਸਹੀ ਪੜਚੋਲ ਆਉ ਅਗਲੇ ਲੇਖ "ਉਘਰਿ ਗਇਆ ਜੈਸਾ ਖੋਟਾ ਢਬੂਆ" ਵਿਚ ਪੜ੍ਹੀਏ ।



# ਉਘਰਿ ਗਇਆ ਜੈਸਾ ਖੋਟਾ ਢਬੂਆ.....

ਤੱਥਾਂ ਦੇ ਆਧਾਰ 'ਤੇ ਕਾਲਾ ਅਫਗਾਨਾਂ ਦੀਆਂ ਲਿਖਤਾਂ ਨੂੰ ਜੇ ਪੜਚੋਲਿਆ ਜਾਵੇ ਤਾਂ ਉਸ ਦੀ ਹਰ ਗੱਲ ਸ਼ੱਕ ਦੇ ਦਾਇਰੇ ਵਿਚ ਆਉਂਦੀ ਹੈ। ਉਸ ਦੀ ਆਪਣੀ ਲਿਖਤ ਅਨੁਸਾਰ, ਉਸ ਦਾ ਜਨਮ 1922 ਦਾ ਹੈ। ਸਾਧਾਰਨ ਹਾਲਤ ਵਿਚ ਬੱਚਾ 5 ਸਾਲ ਦੀ ਉਮਰ ਵਿਚ ਸਕੂਲ ਦਾਖਲ ਹੁੰਦਾ ਸੀ। ਇਸ ਹਿਸਾਬ ਨਾਲ ਉਹ ਦਸਵੀਂ ਪਾਸ ਕਰਨ ਉਪਰੰਤ 1937-38 ਵਿਚ ਕਾਲਜ ਵਿਚ ਜਾਣੇ ਚਾਹੀਦੇ ਸੀ। ਇਸੇ ਤਰ੍ਹਾਂ ਉਨ੍ਹਾਂ ਨੂੰ 6 ਸਾਲਾਂ ਵਿਚ 1943-144 ਵਿਚ ਐਮ.ਏ. ਕਰ ਲੈਣੀ ਚਾਹੀਦੀ ਸੀ। 1947 ਤੋਂ ਪਹਿਲਾਂ ਡਬਲ ਐਮ.ਏ. ਹੋ ਕੇ ਸਿੱਧੇ ਗਜ਼ਟਡ ਆਫਿਸਰ ਲੱਗਣਾ ਚਾਹੀਦਾ ਸੀ ।

ਪਰ ਉਨ੍ਹਾਂ ਦੀ ਆਪਣੀ ਲਿਖਤ ਦੱਸਦੀ ਹੈ ਕਿ ਦੇਸ਼ ਦੀ ਵੰਡ ਪਿਛੋਂ ਪੁਲਿਸ ਵਿਚ ਸਿਪਾਹੀ ਭਰਤੀ ਹੋਏ। ਇਹ ਸਭ ਨੂੰ ਪਤਾ ਹੈ ਕਿ ਉਸ ਜਮਾਨੇ ਵਿਚ ਪੁਲਿਸ ਵਿਚ ਜਿਆਦਾਤਰ ਮੁਸਲਮਾਨ ਅਤੇ ਸਿੱਖ ਹੀ ਹੁੰਦੇ ਸਨ, ਹਿੰਦੂ ਬਹੁਤ ਘੱਟ ਹੁੰਦੇ ਸੀ।

ਪਾਕਿਸਤਾਨ ਬਣਨ ਕਰਕੇ ਪੁਲਿਸ ਮੈਹਿਕਮੇ ਦੇ ਮੁਸਲਮਾਨ ਜਾਂ ਮਰ ਗਏ ਜਾਂ ਪਾਕਿਸਤਾਨ ਚਲੇ ਗਏ। ਪੋਸਟਾਂ ਖਾਲੀ ਹੋ ਗਈਆਂ । ਨਫਰੀ ਪੂਰੀ ਕਰਨ ਲਈ, ਜਿਹੜੇ ਬੰਦੇ F.A. ਪਾਸ ਸੀ, ਸਿੱਧੇ ਥਾਣੇਦਾਰ ਭਰਤੀ ਕਰ ਲਏ ਗਏ ਜਿਹੜੇ ਰਸੂਖ ਵਾਲੇ ਮੈਟਰਿਕ ਪਾਸ ਸੀ ਉਹ ਹੌਲਦਾਰ ਭਰਤੀ ਕੀਤੇ ਗਏ ਅਤੇ ਪੰਜਵੀਂ ਤੋਂ ਅੱਠਵੀਂ ਪਾਸ ਸਿਪਾਹੀ ਭਰਤੀ ਕੀਤੇ ਗਏ। ਇਸ ਦਾ ਰਾਜ਼ ਉਨ੍ਹਾਂ ਆਪਣੇ ਸੀਨੇ ਵਿਚ ਹੀ ਰੱਖਿਆ ਹੈ ਕਿਤੇ ਪਰਗਟ ਨਹੀਂ ਕੀਤਾ ਕਿ ਉਹ ਸਿਪਾਹੀ ਕਿਉਂ ਭਰਤੀ ਹੋਏ ।

ਜਿਹੜਾ ਉਨ੍ਹਾਂ ਨੇ ਲਿਖਿਆ ਹੈ ਕਾਲਜ ਵਿਚ ਦਾਖਲ ਹੁੰਦੇ ਸਾਰ ਸਿੱਖ ਸਟੂਡੈਂਟ ਫੈਡਰੇਸ਼ਨ ਦਾ ਪ੍ਰਧਾਨ ਬਣ ਕੇ ਸੇਵਾ ਕਰਦੇ ਰਹੇ, ਕੋਰਾ ਝੂਠ ਹੈ। ਕਿਉਂਕਿ ਸਿੱਖ ਸਟੂਡੈਂਟ ਫੈਡਰੇਸ਼ਨ ਬਾਰੇ ਜੋ ਜਾਣਕਾਰੀ 13 ਸਤੰਬਰ 2007 ਦੇ ਅਜੀਤ ਅਖਬਾਰ ਵਿਚ ਦਿੱਤੀ ਗਈ ਹੈ, ਉਸ ਅਨੁਸਾਰ ਇਹ ਸੰਸਥਾ ਸਥਾਪਤ ਹੀ ਸੰਤਬਰ 1944 ਵਿਚ ਹੋਈ ਹੈ। ਪਾਠਕ ਆਪ ਹੀ ਅੰਦਾਜਾ ਲਾ ਲੈਣ ਕਿ ਕਾਲਾ ਅਫਗਾਨਾ ਦੀਆਂ ਲਿਖਤਾਂ ਨਿਰਾ ਝੂਠ ਦਾ ਪੁਲੰਦਾ ਹੀ ਹਨ ।

ਸ. ਗੁਰਬਖਸ਼ ਸਿੰਘ ਕਾਲਾ ਅਫਗਾਨਾ ਜਿਸ ਨੂੰ ਇਸ ਦੇ ਹਿਤੈਸ਼ੀਆਂ ਨੇ ਕੌਮ

ਦਾ ਧ੍ਰੂ ਤਾਰਾ ਐਲਾਨਿਆ ਹੈ, ਉਸ ਦਾ ਪੁਲਸੀਆ ਪਿਛੋਕੜ ਅਤੇ ਉਸ ਉਪਰੰਤ ਕੈਨੇਡਾ ਵਿਚ ਜੀਵਨ ਅਤਿ ਘਟੀਆ ਪੱਧਰ ਦਾ ਰਿਹਾ ਹੈ। ਪੰਜਾਬ ਪੁਲਿਸ ਵਿਚ ਨੌਕਰੀ ਕਰਦੇ ਹੋਏ ਸਭ ਤੋਂ ਪਹਿਲਾਂ ਇਸ ਉਤੇ ਜੰਡਿਆਲਾ ਗੁਰੂ ਥਾਣੇ ਵਿਚ ਅਮਾਨਤ ਵਿਚ ਖਿਆਨਤ ਕਰਨ ਦੇ ਦੋਸ਼ ਅਧੀਨ ਧਾਰਾ ੪੦੯ ਆਈ.ਪੀ.ਸੀ. ਮਿਤੀ ੧-੯-੧੯੭੨ ਨੂੰ ਐਫ.ਆਈ.ਆਰ ਨੰਬਰ ੩੫੨ ਦਰਜ ਹੋਈ। ਫਿਰ ਇਸ ਉਪਰੰਤ ਬਿਜਲੀ ਮੁਲਾਜ਼ਮਾਂ ਨਾਲ ਝਗੜਾ ਕਰਨ ਕਰਕੇ ਫਤਹਿਗੜ੍ਹ ਚੂੜੀਆਂ ਥਾਣੇ ਵਿਚ ਧਾਰਾ ੨੨੪/੨੨੫, ੩੩੨/੩੫੩, ੧੯੬ ਆਈ.ਪੀ.ਸੀ. ਅਧੀਨ ਮਿਤੀ ੯-੯-੧੯੭੩ ਨੂੰ ਐਫ.ਆਈ.ਆਰ ਨੰਬਰ ੯੩ ਦਰਜ ਹੋਈ। ਇਸ ਤੋਂ ਬਾਅਦ ਇਸ ਉਤੇ ਦੋ ਐਫ.ਆਈ.ਆਰ ਨੰਬਰ ੩੭-੧੯੮੦ ਅਤੇ ੭੧-੮੦ ਰਿਸ਼ਵਤ ਲੈਣ ਦੇ ਦੋਸ਼ ਅਧੀਨ ਧਾਰਾ ੧੬੧ ਆਈ.ਪੀ.ਸੀ. ਦੇ ਅਧੀਨ ਥਾਣਾ ਖਰੜ ਵਿਚ ਦਰਜ ਹੋਈਆਂ। ਰਿਸ਼ਵਤ ਦੇ ਇਨ੍ਹਾਂ ਕੇਸਾਂ ਵਿਚੋਂ ਇਹ ਜ਼ਮਾਨਤ ਮਿਲਣ ਮਗਰੋਂ ਭਗੌੜਾ ਹੋ ਗਿਆ। ਜਿਸ ਕਰਕੇ ਇਸਦਾ ਨਾਮ ਭਾਰਤ ਸਰਕਾਰ ਦੀ 'ਕਾਲੀ ਸੂਚੀ' ਵਿਚ ਦਰਜ ਹੈ, ਨਾ ਕਿ ਸੰਤ ਭਿੰਡਰਾਂ ਵਾਲਿਆਂ ਦਾ ਸਾਥ ਦੇਣ ਕਰਕੇ ਜਿਵੇਂ ਕਿ ਇਹ ਆਪਣੀਆਂ ਲਿਖਤਾਂ ਵਿਚ ਦਾਅਵਾ ਕਰਦਾ ਹੈ। ਇਸ ਦੇ ਪਿੰਡ ਦੇ ਬਜ਼ੁਰਗਾਂ ਕੋਲੋਂ ਇਸ ਦੇ ਪਰਿਵਾਰ ਦੀਆਂ ਘਟੀਆ ਗੱਲਾਂ ਦਾ ਵੀ ਪਤਾ ਲੱਗਦਾ ਹੈ। ਇਸ ਤੋਂ ਇਲਾਵਾ ਗੁਰਸਿੱਖ ਪਿਆਰ ਅਤੇ ਜੋ ਪੰਥਕ ਦਰਦ ਇਸ ਆਪਣੀ ਜੀਵਨੀ ਵਿਚ ਲਿਖਿਆ ਹੈ ਸਭ ਕੋਰਾ ਝੂਠ ਸਿੱਧ ਹੁੰਦਾ ਹੈ।

ਸ. ਗੁਰਬਖਸ਼ ਸਿੰਘ ਕਾਲਾ ਅਫ਼ਗਾਨਾ ਨੇ ਆਪਣੇ ਸੀਨੀਅਰ ਪੁਲਿਸ ਅਫ਼ਸਰਾਂ ਦੀ ਆਗਿਆ ਨਾਲ ਆਪਣੇ ਆਪ ਨੂੰ ਰਿਸ਼ਵਤ ਦੇ ਕੇਸਾਂ ਵਿਚੋਂ ਬਰੀ ਕਰਾਉਣ ਦੀ ਸ਼ਰਤ ਉਤੇ ਸੰਤ ਭਿੰਡਰਾਂ ਵਾਲਿਆਂ ਦੀ ਸੀ.ਆਈ.ਡੀ. ਕਰਨੀ ਸ਼ੁਰੂ ਕੀਤੀ। ਇਹ ਉਸ ਵੇਲੇ ਅੰਮ੍ਰਿਤਸਰ ਦੇ ਐਸ.ਐਸ.ਪੀ. ਸ. ਅਜੈਪਾਲ ਸਿੰਘ ਦੇ ਨੇੜੇ ਸੀ। ਸੰਤ ਭਿੰਡਰਾਂ ਵਾਲਿਆਂ ਨੇ ਤਾਂ ਇਸ ਨੂੰ ਨੇੜੇ ਨਹੀਂ ਲਾਇਆ। ਆਪਣਾ ਭਰੋਸਾ ਬਣਾਉਣ ਲਈ ਇਸ ਨੇ ਉਨ੍ਹਾਂ ਦੇ ਇਕ ਦੋ-ਛੋਟੇ-ਮੋਟੇ ਕੰਮ ਵੀ ਕੀਤੇ। ਫਿਰ ਕਿਸੇ ਡੂੰਘੀ ਸਾਜ਼ਿਸ਼ ਅਧੀਨ ਭਗੌੜਾਂ ਹੁੰਦਿਆਂ ਹੋਇਆਂ ਵੀ ਆਪਣੇ ਵੱਡੇ ਪੁਲਿਸ ਅਫਸਰਾਂ ਦੀ ਮਿਹਰਬਾਨੀ ਨਾਲ ਇਹ ਕੈਨੇਡਾ ਪਹੁੰਚਣ ਵਿਚ ਕਾਮਯਾਬ ਹੋ ਗਿਆ।

ਕੈਨੇਡਾ ਪਹੁੰਚ ਕੇ ਇਸ ਨੇ ਸਿੱਖੀ ਬਾਣਾ ਧਾਰਨ ਕਰ ਲਿਆ। ਹੌਲੀ-ਹੌਲੀ ਆਪਣੀ ਸਾਜ਼ਿਸ਼ ਨੂੰ ਸਿਰੇ ਚੜਾਉਣਾ ਸ਼ੁਰੂ ਕੀਤਾ। ਕੀਰਤਨ ਵਿਚ ਵਿਘਨ ਪਾਉਣ ਕਰਕੇ ਸਿੱਖ ਸੁਸਾਇਟੀ ਆਫ਼ ਸਾਸਕਾਟੂਨ ਨੇ ੨੪ ਅਪ੍ਰੈਲ ੧੯੯੦ ਨੂੰ ਆਪਣੀ ਇਕੱਤਰਤਾ ਵਿਚ ਇਸ ਨੂੰ ਬਿਨਾਂ ਸ਼ਰਤ ਸੰਗਤ ਤੋਂ ਮਾਫ਼ੀ ਮੰਗਣ ਦਾ ਮਤਾ ਪਾਸ



ਕੀਤਾ।

ਖ਼ਾਲਸਾ ਦੀਵਾਨ ਸੁਸਾਇਟੀ ਦੇ ਗੁਰਦੁਆਰਾ ਟੋਪਾਜ਼ ਸਟਰੀਟ ਵਿਚ ਗ੍ਰੰਥੀ ਵਜੋਂ ਸੇਵਾ ਕਰਦਿਆਂ ਇਸ ਨੇ ਇਕ ਬੀਬੀ ਨੂੰ ਗੁਰਦੁਆਰਾ ਸਾਹਿਬ ਦੇ ਆਪਣੇ ਰਿਹਾਇਸ਼ੀ ਕਮਰੇ ਵਿਚ ਬੁਲਾ ਕੇ ਉਸ ਨਾਲ ਧੱਕੇਸ਼ਾਹੀ ਕਰਨ ਦੀ ਕੋਸ਼ਿਸ਼ ਕੀਤੀ। ਉਸ ਬੀਬੀ ਵਲੋਂ ਥਾਣੇ ਵਿਚ ਸ਼ਿਕਾਇਤ ਕਰਨ 'ਤੇ ਕੈਨੇਡਾ ਦੀ ਸੁਝਵਾਨ ਪੁਲਿਸ ਨੇ ਕਰੀਮਿਨਲ ਕੇਸ ਦਰਜ ਕਰਨ ਦੀ ਥਾਂ ਉਸ ਬੀਬੀ ਅਤੇ ਉਸ ਦੇ ਪਤੀ ਨੂੰ ਆਪਣੇ ਸਿੱਖ ਭਾਈਚਾਰੇ ਵਿਚ ਹੀ ਇਸ ਮਸਲੇ ਨੂੰ ਹੱਲ ਕਰਨ ਦੀ ਸਲਾਹ ਦਿੱਤੀ ਕਿਉਂਕਿ ਮਾਮਲਾ ਗੁਰਦੁਆਰੇ ਦੇ ਗ੍ਰੰਥੀ ਦਾ ਸੀ।

ਗੁਰਦੁਆਰਾ ਕਮੇਟੀ ਨੇ ਇਸ ਨੂੰ ਨੌਕਰੀ ਤੋਂ ਕੱਢ ਦਿੱਤਾ ਤਾਂ ਇਸ ਆਦਮੀ ਨੇ ਆਪਣੇ ਆਪ ਨੂੰ ਨਿਰਦੋਸ਼ ਸਿੱਧ ਕਰਨ ਲਈ ਅਦਾਲਤ ਵਿਚ ਕੇਸ ਕਰ ਦਿੱਤਾ। ਪੁਰਾਣਾ ਪੁਲਸਿਆ ਹੋਣ ਕਰਕੇ ਇਸਨੂੰ ਭਰੋਸਾ ਸੀ ਕਿ ਝੂਠੇ ਸਬੂਤ ਤੇ ਝੂਠੀਆਂ ਗਵਾਹੀਆਂ ਦੇ ਸਿਰ 'ਤੇ ਇਹ ਬਚ ਜਾਵੇਗਾ। ਪਰੰਤੂ ਅਦਾਲਤੀ ਕਾਰਵਾਈ ਦੌਰਾਨ ਇਸ ਦੀਆਂ ਗਵਾਹੀਆਂ ਅਤੇ ਰਿਕਾਰਡ ਕੀਤੀਆਂ ਟੇਪਾਂ ਝੂਠੀਆਂ ਸਿੱਧ ਹੋਈਆਂ ਅਤੇ ਇਸ ਨੂੰ ਪੰਜ ਹਜ਼ਾਰ ਡਾਲਰ ਦਾ ਜੁਰਮਾਨਾ ਕੀਤਾ ਗਿਆ। ਕੈਨੇਡਾ ਦੇ ਬ੍ਰਿਟਿਸ਼ ਕੋਲੰਬੀਆ ਪ੍ਰਾਂਤ ਦੀ ਸੁਪਰੀਮ ਕੋਰਟ ਤੋਂ ਇਹ ਫੈਸਲਾ ੨੪ ਫਰਵਰੀ, ੧੯੯੨ ਨੂੰ ਜੱਜ ਮੈਕਡੋਨਲਡ ਨੇ ਸੁਣਾਇਆ, ਜਦੋਂ ਇਸ ਨੇ ਆਪਣਾ ਨਾਮ ਗੁਰਬਖਸ਼ ਸਿੰਘ ਖ਼ਾਲਸਾ ਰੱਖਿਆ ਹੋਇਆ ਸੀ ਅਤੇ ਇਸ ਦੀ ਉਮਰ ੬੮ ਸਾਲ ਦੀ ਸੀ।

ਜਦੋ ਇਸ ਬੰਦੇ ਨੇ ਆਪਣੀ ਧੀ ਦੀ ਉਮਰ ਦੀ ਉਸ ਬੀਬੀ ਨਾਲ ਧੱਕਾ ਕਰਨ ਦੀ ਕੋਸ਼ਿਸ਼ ਕੀਤੀ ਉਸ ਵੇਲੇ ਇਸ ਦੀ ਆਪਣੀ ਪਤਨੀ ਅਤੇ ਧੀ ਨਾਲ ਦੇ ਕਮਰੇ ਵਿਚ ਸੁੱਤੀਆਂ ਹੋਈਆਂ ਸਨ।

ਇਹੋ ਜਿਹੇ ਪਿਛੋਕੜ ਵਾਲੇ ਬੰਦੇ ਨੂੰ ਸਿੱਖ ਕੌਮ ਦਾ ਮਹਾਨ ਵਿਦਵਾਨ ਸਿੱਧ ਕਰਨ ਕਰਕੇ ਜੋਗਿੰਦਰ ਸਿੰਘ, ਸੰਪਾਦਕ, ਸਪੋਕਸਮੈਨ ਅਤੇ ਇਨ੍ਹਾਂ ਦੇ ਸਾਥੀਆਂ ਨੇ ਬਜਰ ਗੁਨਾਹ ਕੀਤਾ ਹੈ।

ਪਰ ਇਸ ਤੋਂ ਵੀ ਵੱਡਾ ਗੁਨਾਹ ਇਹ ਹੈ ਕਿ ਆਪਣੀ ਗ਼ਲਤੀ ਮੰਨਣ ਦੀ ਥਾਂ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜੱਥੇਦਾਰ ਵੱਲੋਂ ਆਪਣਾਏ ਗਏ ਤਰੀਕੇ 'ਤੇ ਹੀ ਕਿੰਤੂ ਕਰਨਾ ਸ਼ੁਰੂ ਕਰ ਦਿੱਤਾ। ਹੁਣ ਜਦੋਂ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਲਗਪਗ ਢਾਈ ਸਾਲ ਚੱਲੀ ਕਾਰਵਾਈ 'ਗੁਰਮਤਿ ਪ੍ਰਕਾਸ਼' ਦੇ ਅਕਤੂਬਰ ਅੰਕ ਵਿਚ ਪ੍ਰਕਾਸ਼ਿਤ ਹੋ ਚੁੱਕੀ ਹੈ ਤਾਂ ਇਨ੍ਹਾਂ ਦਾ ਜੱਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ ਪ੍ਰਤੀ

ਇਹ ਦੋਸ਼ ਵੀ ਝੂਠਾ ਸਿੱਧ ਹੋ ਜਾਂਦਾ ਹੈ ।

ਇੰਨੇ ਗੰਭੀਰ ਦੋਸ਼ ਲਿਖਤੀ ਰੂਪ ਵਿਚ ਪ੍ਰਕਾਸ਼ਤ ਹੋਣ 'ਤੇ ਸ. ਗੁਰਬਖਸ਼ ਸਿੰਘ ਕਾਲਾ ਅਫ਼ਗਾਨਾ ਅਤੇ ਉਨ੍ਹਾਂ ਦੇ ਸਮਰਥਕਾਂ ਨੇ ਅੱਜ ਤੱਕ ਇਸ ਬਾਰੇ ਭੇਦ ਭਰੀ ਚੁੱਪ ਧਾਰਨ ਕਰ ਰੱਖੀ ਹੈ । ਹਕੀਕਤ ਇਹ ਹੈ ਕਿ ਸੂਰਜ ਵਾਂਗ ਉਘੜੇ ਸਹੀ ਤੱਥਾਂ ਨੂੰ ਵੰਗਾਰਨ ਦੀ ਹਿੰਮਤ ਕਰਨੀ ਪਹਾੜ ਨਾਲ ਮੱਥਾ ਮਾਰਨ ਵਾਲੀ ਗੱਲ ਹੈ ।

(ਮਾਸਿਕ 'ਖਾਲਸਾ ਖੰਡੇਧਾਰ ਦੇ ਨਵੰਬਰ ੨੦੦੩ ਦੇ ਅੰਕ ਵਿਚੋਂ ਧੰਨਵਾਦ ਸਹਿਤ)

ਪੰਜਾਬੀ ਦੀ ਕਹਾਵਤ ਹੈ 'ਜੈਸੀ ਕੋਕੋ ਵੈਸੇ ਹੀ ਕੋਕੋ ਦੇ ਬੱਚੇ' ਕਾਲਾ ਅਫ਼ਗਾਨਾ ਇਕੱਲਾ ਹੀ ਨਹੀਂ ਬਲਕਿ ਇਸ ਦੇ ਪਰਿਵਾਰ ਦੇ ਹੋਰ ਜੀਆਂ ਦਾ ਆਚਰਨ ਵੀ ਵਿਦੇਸ਼ ਵਿਚ ਛਪੇ ਅਖਬਾਰਾਂ ਦੀਆਂ ਸੁਰਖੀਆਂ ਵਿਚ ਰਹੇ ਹਨ। ਅਮਰੀਕਾ / ਕੈਨੇਡਾ ਵਿਚ ਛਪਦੇ 'ਦੇਸ ਪਰਦੇਸ' ਨਾਮੀ ਅਖਬਾਰ ਵਿਚ ੨੮ ਨਵੰਬਰ ੨੦੦੩ ਦੀ ਖਬਰ ਅਨੁਸਾਰ ਕਾਲਾ ਅਫਗਾਨਾ ਦੇ 56 ਸਾਲਾ ਪੁੱਤਰ ਦਲਬੀਰ ਨੇ ਬਾਲਟੀ ਮੋਰ (ਅਮਰੀਕਾ) ਦੇ ਸ਼ਹਿਰ ਵਿਚ ਗੋਰੀ ਲੜਕੀ ਐਂਜਲਾ ਕੋਸਟਾ ਨਾਲ ਬਲਾਤਕਾਰ ਕਰਨ ਪਿਛੋਂ ਆਤਮ ਹੱਤਿਆ ਕਰਨ ਦੀ ਕੋਸ਼ਿਸ਼ ਕਰਨ ਦੇ ਕੇਸ ਵਿਚ ਗਰਿਫਤਾਰ ਕੀਤਾ ਸੀ। ਇਸ ਬਾਰੇ ਕਾਲਾ ਅਫਗਾਨਾ ਦਾ ਅਖਬਾਰ ਵਿਚ ਬਿਆਨ ਆਇਆ "ਕੁਤੇ ਨੇ ਕੁੱਤਪੁਣਾ ਕੀਤਾ ਤੇ ਮੈਨੂੰ ਸ਼ਰਮਿੰਦਗੀ ਹੋਈ" ।



# ਕਾਲਾ ਅਫ਼ਗਾਨਾ ਕੈਨੇਡਾ ਦੀ ਕਚਹਿਰੀ ਵਿਚ

ਬ੍ਰਿਟਿਸ਼ ਕੋਲੰਬੀਆ ਦੀ ਸੁਪਰੀਮ ਕੋਰਟ ਦੀ ਮੁਹਰ ਹੇਠ ਜੱਜ "Mr. Justice Macdonell" ਦੀ ਅਦਾਲਤ ਵਿਚ ਵੈਨਕੂਵਰ ਵਿਖੇ ੨੪ ਫਰਵਰੀ ੧੯੯੨, ਦੇ ਪੰਦਰਾਂ ਪੰਨਿਆਂ ਦੇ ਫੈਸਲੇ ਅਨੁਸਾਰ ਸ. ਗੁਰਬਖਸ਼ ਸਿੰਘ ਬਾਰੇ ਵੇਰਵਾ ਇੰਜ ਦਿੱਤਾ ਹੈ :

੧. ਸ. ਗੁਰਬਖਸ਼ ਸਿੰਘ ਕੈਨੇਡਾ ੧੯੮੪ ਵਿਚ ਪਹੁੰਚਿਆ ਸੀ ।
੨. ਕੈਨੇਡਾ ਆਉਣ ਤੋਂ ਪਹਿਲਾਂ ਉਹ ਪੰਜਾਬ ਪੁਲਿਸ ਵਿਚ ਸਰਵਿਸ ਕਰਦੇ ਹੋਏ ੧੯੮੧ ਵਿਚ ਇਸੰਪੈਕਟਰ ਦੇ ਅਹੁਦੇ ਤੋਂ ਰਿਟਾਇਰ ਹੋਇਆ ਸੀ ।
੩. ਇਨ੍ਹਾਂ ਨੇ ਗ੍ਰੰਥੀ ਵਜੋਂ ਸੇਵਾ ਨਿਭਾਉਣ ਦੀ ਕੋਈ ਟ੍ਰੇਨਿੰਗ ਪ੍ਰਾਪਤ ਨਹੀਂ ਕੀਤੀ, ਪਰ ਧਰਮ ਪੱਖੋਂ ਉਹ ਸ਼ਰਧਾਵਾਨ ਸਿੱਖ ਹੈ ।
੪. ਪਹਿਲੀ ਅਕਤੂਬਰ ੧੯੮੬ ਵਿਚ ਗ੍ਰੰਥੀ ਦੀ ਸੇਵਾ ਸੰਭਾਲੀ ।
੫. ਸ. ਕਾਲਾ ਅਫ਼ਗਾਨਾ ਦੀ ਉਮਰ ਉਸ ਵੇਲੇ ੬੮ ਸਾਲ ਦੀ ਸੀ, ਉਸ ਦੀ ਪਤਨੀ ਅਤੇ ਲੜਕੀ ਉਸ ਨਾਲ ਗੁਰਦੁਆਰਾ ਸਾਹਿਬ ਵਿਚ ਹੀ ਰਹਿੰਦੇ ਸਨ। (ਫੈਸਲੇ ਦਾ ਪੰਨਾ ੨)
੬. ਦਸੰਬਰ ੧੯੮੭ ਵਿਚ ਉਨ੍ਹਾਂ ਦਾ ਗੁਰਦੁਆਰਾ ਕਮੇਟੀ ਨਾਲ ਵਾਦ-ਵਿਵਾਦ ਸ਼ੁਰੂ ਹੋ ਗਿਆ ।
੭. ੧੯੮੮ ਵਿਚ ਸਰਦਾਰ ਸਾਹਿਬ ਨੇ ਸ੍ਰੀਮਤੀ ਭੁੱਲਰ ਨਾਮੀ ੩੫ ਸਾਲਾਂ ਔਰਤ ਨਾਲ ਜਬਰਦਸਤੀ ਕੀਤੀ (ਪੰਨਾ ੩)
੮. ਜੁਲਾਈ ੧੯੮੮ ਸ੍ਰੀਮਤੀ ਭੁੱਲਰ ਅਤੇ ਗੁਰਬਖਸ਼ ਸਿੰਘ ਕਾਲਾ ਅਫਗਾਨਾ ਦੀ ਗੱਲਬਾਤ ਦੀ ਟੇਪ ਰਿਕਾਡਿੰਗ ਸੁਣ ਕੇ ਗੁਰਦੁਆਰਾ ਕਮੇਟੀ ਨੇ ਕਾਲਾ ਅਫਗਾਨਾ ਨੂੰ ਗ੍ਰੰਥੀ ਦੀ ਸੇਵਾ ਤੋਂ ਮੁਕਤ ਕਰ ਦਿੱਤਾ । (ਪੰਨਾ ੫)
੯. ਸਤੰਬਰ ੩, ੧੯੯੧ ਤੋਂ ਲੈ ਕੇ ੨੪ ਫਰਵਰੀ, ੧੯੯੨ ਤੱਕ ਇਹ ਕੇਸ ਵਿਕਟੋਰੀਆ ਬੀ.ਸੀ. ਦੀ ਕਚਹਿਰੀ ਵਿਚ ਚਲਦਾ ਰਿਹਾ ।
੧੦. ਮੁਕੱਦਮਾ ਦਾਇਰ ਸ. ਗੁਰਬਖਸ਼ ਸਿੰਘ ਨੇ ਕੀਤਾ ਕਿ ਮੈਨੂੰ ਗੁਰਦੁਆਰਾ ਕਮੇਟੀ ਨੇ ਝੂਠਾ ਇਲਜ਼ਾਮ ਲਾ ਕੇ ਕੱਢਿਆ ਹੈ। ਹੁਣ ਮੈਨੂੰ ਅਗੋਂ ਕਿਸੇ ਗੁਰਦੁਆਰਾ ਸਾਹਿਬ ਵਿਚ ਨੌਕਰੀ ਨਹੀਂ ਮਿਲ ਰਹੀ । ਦੋਸ਼ੀ ਮੈਂ ਨਹੀਂ ਬਲਕਿ ਸ਼੍ਰੀਮਤੀ ਭੁੱਲਰ ਹੈ ਜਿਹੜੀ ਮੇਰੇ ਗਲ਼ ਪੈ ਗਈ । ਇਸ ਲਈ ਮਾਨਹਾਨੀ ਲਈ ਮੈਨੂੰ ਇਵਜ਼ਾਨਾ ਮਿਲਣਾ ਚਾਹੀਦਾ ਹੈ ।

੧੧. ਸ੍ਰੀਮਤੀ ਭੁੱਲਰ ਨੇ ਜੋ ਆਪਣੀ ਸ਼ਰਾਫਤ ਕਾਰਨ ਹੁਣ ਤਕ ਚੁੱਪ ਸੀ, ਕਾਲਾ ਅਫਗਾਨਾ ਤੇ ਮੁਕੱਦਮਾ ਕਰਨ ਦੀ ਸਾਰੀ ਵਿਥਿਆ ਸੁਣਾਈ ਅਤੇ ਕਿਹਾ ਕਿ ਸ. ਗੁਰਬਖਸ਼ ਸਿੰਘ ਮੈਨੂੰ ਬਲੈਕ ਮੇਲ ਕਰਨ ਦੀਆਂ ਧਮਕੀਆਂ ਦੇ ਰਿਹਾ ਹੈ, ਜੋ ਉਸ ਨੇ ਟੈਲੀਫੋਨ ਤੋਂ ਗੱਲਬਾਤ ਦੀ ਟੇਪ ਰਾਹੀਂ ਪੇਸ਼ ਕੀਤੀ ।

੧੨. ਦੋਨੋਂ ਪਾਸਿਆਂ ਦੇ ਬਿਆਨ, ਗਵਾਹੀਆਂ ਅਤੇ ਸਬੂਤਾਂ ਦੇ ਆਧਾਰ 'ਤੇ ਜੱਜ ਸਾਹਿਬ ਨੇ ਸ. ਗੁਰਬਖਸ਼ ਸਿੰਘ ਨੂੰ ਦੋਸ਼ੀ ਕਰਾਰ ਦਿੱਤਾ ਅਤੇ ਸ੍ਰੀਮਤੀ ਭੁੱਲਰ ਦੀ ਮਾਨਹਾਨੀ ਬਦਲੇ ੫੦੦੦ ਅਮਰੀਕੀ ਡਾਲਰ ਦਾ ਜੁਰਮਾਨਾ ਸ. ਗੁਰਬਖਸ਼ ਸਿੰਘ ਵਲੋਂ ਸ੍ਰੀਮਤੀ ਭੁਲੱਰ ਨੂੰ ਦੇਣ ਲਈ ਕਿਹਾ ਅਤੇ ਖਰਚੇ ਸਮੇਤ ਸ. ਗੁਰਬਖਸ਼ ਸਿੰਘ ਦੀ ਅਪੀਲ ੨੪ ਫਰਵਰੀ, ੧੯੯੨ ਨੂੰ ਖਾਰਜ ਕਰ ਦਿੱਤੀ । (ਪੰਨਾ ੧੪-੧੫)

ਇਹ ਸਾਰੀ ਜਾਣਕਾਰੀ ਜੱਜ ਵਲੋਂ ਅਦਾਲਤੀ ਫੈਸਲੇ ਅਨੁਸਾਰ ਹੈ । ਜਦ ਕਿ ਉਹ ਆਪ ਦੱਸ ਰਹੇ ਹਨ ਕਿ ਇਸ ਸਮੇਂ ਵਿਚ ਉਹ ਸ੍ਰੀ ਗੁਰੂ ਗ੍ਰੰਥ ਸਾਹਿਬ, ਦਸਮ ਗ੍ਰੰਥ ਅਤੇ ਹੋਰ ਪੁਸਤਕਾਂ ਦਾ ਅਧਿਐਨ ਕਰਦਾ ਰਿਹਾ ਹੈ । ਅਜਿਹੇ ਆਚਰਣ ਵਾਲਾ ਬੰਦਾ ਜੋ ਸਾਰੇ ਖਾਲਸਾ ਪੰਥ ਅਤੇ ਭਾਈ ਰਣਧੀਰ ਸਿੰਘ ਜੀ ਜਾਂ ਦਮਦਮੀ ਟਕਸਾਲ ਦੇ ਮੁਖੀਆਂ ਦੀ ਨਿੰਦਾ ਕਰਦਾ ਹੈ ਤਾਂ ਇਸ ਪਿੱਛੇ ਕੀ ਰਾਜ਼ ਹੈ, ਪਾਠਕ ਆਪ ਹੀ ਸਮਝ ਸਕਦੇ ਹਨ ।

ਇਕ ਪਾਸੇ ਕਾਲਾ ਅਫਗਾਨਾ ਦੇ ਜੀਵਨ ਦੀ ਸਹੀ ਤਸਵੀਰ ਉਪਰ ਦੇਖ ਲਈ ਹੈ। ਪਰ ਆਪ ਉਹ ਆਪਣੀ ਕਲਮ ਤੋਂ 'ਬਿਪ੍ਰਨ ਕੀ ਰੀਤ ਤੋਂ ਸੱਚ ਦਾ ਮਾਰਗ' ਭਾਗ ਦਸਵਾਂ "ਬਚਿਤ੍ਰ ਨਾਟਕ" ਜੋ ਮਈ ਮਈ ੧੯੯੯ ਵਿਚ ਛਪਿਆ ਹੈ, ਦੇ ਪੰਨਾ ੧੩੨ 'ਤੇ ਬਾਬਾ ਵਿਰਸਾ ਸਿੰਘ ਨੂੰ ਲਿਖੀ ਚਿੱਠੀ ਵਿਚ ਇਸ ਤਰ੍ਹਾਂ ਲਿਖ ਰਹੇ ਹਨ :

"ਗੁਰੂ-ਬਾਣੀ ਦੀ ਵੀਚਾਰ ਅਤੇ ਫਿਰ ਹਿੰਦੂ ਧਰਮ ਗ੍ਰੰਥਾਂ ਸਮੇਤ ਹੋਰ ਕਈ ਵਿਦਵਾਨਾਂ ਦੀਆਂ ਪੁਸਤਕਾਂ ਤੋਂ ਜਾਣਕਾਰੀ ਪ੍ਰਾਪਤ ਕਰਕੇ ੧੨ ਸਾਲ ਦੀ ਕਰੜੀ ਘਾਲਣਾ ਉਪਰੰਤ 'ਬਿਪ੍ਰਨ ਕੀ ਰੀਤ ਤੋਂ ਸੱਚ ਦਾ ਮਾਰਗ' ਪੁਸਤਕ ਲਿਖਣੀ ਆਰੰਭ ਕੀਤੀ । ੧੯੯੫ ਵਿਚ ੮੧੨ ਸਫਿਆ ਦੀ ਪੁਸਤਕ ਦਾ ਪਹਿਲਾ ਭਾਗ ਛਪਿਆ ਜੋ ਛੇਤੀ ਸਮਾਪਤ ਹੋ ਗਿਆ । ਚਾਰ ਹੋਰ ਹਿੱਸਿਆਂ ਸਮੇਤ ਦੂਜੀ ਐਡੀਸ਼ਨ ਛਪ ਰਹੀ ਹੈ ।

ਪਾਠਕ ਆਪ ਹੀ ਸੋਚ ਸਕਦੇ ਹਨ ਕਿ ਜਿਹੜਾ ਬੰਦਾ ੧੯੮੮ ਵਿਚ ਗੁਰਦੁਆਰਾ ਸਾਹਿਬ ਤੋਂ ਬਲਾਤਕਾਰ ਦੇ ਕੇਸ ਵਿਚ ਕੱਢ ਦਿੱਤਾ ਗਿਆ ਅਤੇ ੧੯੯੨ ਤੱਕ ਅਦਾਲਤ ਵਿਚ ਕੇਸ ਲੜਦਾ ਰਿਹਾ, ਜੇ ਕਹੇ ਕਿ ੧੨ ਸਾਲ ਦੀ ਕਰੜੀ ਘਾਲਣਾ ਨਾਲ ਕਿਤਾਬ ਲਿਖੀ ਹੈ, ਇਹ ਨਿਰੀ ਗੱਪ ਅਤੇ ਕੋਰਾ ਝੂਠ ਨਹੀਂ ਤਾਂ ਹੋਰ ਕੀ ਹੋਰ ਸਕਦਾ ਹੈ ?

ਨੋਟ :- ਕੈਨੇਡਾ ਦੀ ਅਦਾਲਤ ਦੀ ਆਪਣੀ ਸ਼ਬਦਾਵਲੀ ਵਾਲੀ ਲਿਖਤ ਦੀ






**No. 89/1983**
**Victoria Registry**

**IN THE SUPREME COURT OF BRITISH COLUMBIA**

**BETWEEN :**
**GURBAKSH SINGH KHALSA** : **REASONS FOR JUDGEMENT**
**PLAINTIFF** : **OF THE HOUNOURABLE**
**AND :**

**TARANJIT KAUR BHULLAR, HARINER MACDONELL SINGH BHULLAR, GURNAM SINGH BAJWA AND KAHAR SINGH PANNU** **MR. JUSTICE**

**DEFENDANTS** :

**Counsel of the plaintiff :** **Douglas S. Cunliffe;**
**Counsel for the Defendants** **Christopher M. Considire;**
**Place and Dates fo Trail :** **Victoria, B.C.**

September 3-6, 9-12 and November 7, 1991.

The plaintiff's action against the defendants is for defamation of character arising out of an accusation by the defendant Taranjit Bhullar that she was sexually assaulted by the plaintiff, which accusation was published by the defendants.

The defendant Mrs. Bhullar alleges that the plaintiff sexually assaulted her, and she and her husband counterclaim for damages against the plaintiff.

The background, briefly, is that the plaintiff at all material times was the priest and the Topaz Street Temple Khalsa Diwan

Society which is a Sikh Religious Society

- page 2 -

With respect to the alleged meeting between the executive at Mr Sihota's house, I conclude that this was fabricated and quite untrue and I accept the evidence of Mr. Rajinder Sihota called for the defence that the plaintiff's witness Sihota was in fact in the Punjab at the time when the supposed cospiracy took place.

-page 12-

I conclude therefore that plaintiff has failed to prove his allegation of a wrongful accusation of sexual assault and find that in fact the sexual assault did take place. The plaintiff's action is accordingly dismissed with costs.

With respect of the counterclaim, I find that the defendants have proved their counterclaim and that the plaintiff in fact sexually assaulted the female defendants. The plaintiff who, as a priest in a position of authority and influence, sexually assaulted a female parishioner in the tightknit society of the sikh community in Victoria - is guilty of an extremely serious offence.

-page 15-

Consequently, it is my view that the damages should reflect the seriousness of the assault but damages in other more serous cases should be borne in mind to keep a balanced perspective of damages under this head. To some extent the impact on Mrs. Bhullar is lessened, as her success in this lawsuit vindicates her and face is saved in a society where it is very important. By the same token, the plaintiff is discredited and has lost all respect and credibility in his cummunity. I award general damages to Mrs. Bhullar in the amount of 5,000.00 for the sexual assault.



# ਅੰਮ੍ਰਿਤਸਰ ਤੋਂ ਕੈਨੇਡਾ ਤੱਕ

੧੯੩੪ ਦੇ ਆਸ-ਪਾਸ ਪ੍ਰੀਤ ਲੜੀ ਨਾਉਂ ਦਾ ਇਕ ਮਾਸਿਕ ਰਸਾਲਾ, ਨੁਸ਼ਹਿਰਾ ਜੋ ਹੁਣ ਪਾਕਿਸਤਾਨ ਵਿਚ ਹੈ ਅਤੇ ਬਾਬਾ ਫੂਲਾ ਸਿੰਘ ਅਕਾਲੀ ਦੀ ਸਮਾਧ ਕਰਕੇ ਮਸ਼ਹੂਰ ਹੈ, ਤੋਂ ਨਿਕਲਣਾ ਆਰੰਭ ਹੋਇਆ। ਇਸ ਦੇ ਸੰਪਾਦਕ ਸ. ਗੁਰਬਖਸ਼ ਸਿੰਘ ਜੀ ਬਹੁਪੱਖੀ ਸ਼ਖਸ਼ੀਅਤ ਦੇ ਮਾਲਕ ਸਨ । ਆਪਣੇ ਸਮੇਂ ਦੇ ਪੰਜਾਬੀ ਸਾਹਿਤ ਦੇ ਵੱਡੇ ਥੰਮ, ਕਲਾਕਾਰਾਂ, ਨਾਟਕਕਾਰਾਂ, ਕਹਾਣੀ ਲੇਖਕਾਂ ਅਤੇ ਹੋਰ ਪੰਜਾਬੀ ਸਾਹਿਤ ਨਾਲ ਜੁੜੇ, ਬਲਰਾਜ ਸਾਹਨੀ, ਸ, ਨਾਨਕ ਸਿੰਘ, ਅੰਮ੍ਰਿਤਾ ਪ੍ਰੀਤਮ ਤੇ ਸੋਭਾ ਸਿੰਘ ਵਰਗੀਆਂ ਉਘੀਆਂ ਹਸਤੀਆਂ ਦੇ ਚਹੇਤੇ ਸਨ। ਇਸ ਲਈ ਬਹੁਤ ਸਾਰੇ ਸਾਹਿਤਕਾਰ ਅਤੇ ਕਲਾ ਪ੍ਰੇਮੀ ਇਨ੍ਹਾਂ ਕੋਲ ਪ੍ਰੀਤ ਨਗਰ, ਅੰਮ੍ਰਿਤਸਰ ਰਹਿਣ ਲੱਗ ਪਏ।

ਪਿਛੋਕੜ ਇਨ੍ਹਾਂ ਦਾ ਗੁਰਸਿੱਖੀ ਘਰਾਣੇ ਤੋਂ ਸੀ ਪਰ ਅਮਰੀਕਾ ਜਾ ਕੇ ਇੰਜੀਨਿਅਰਿੰਗ ਦਾ ਡਿਪਲੋਮਾ ਕਰਨ ਨਾਲ ਅਤੇ ਹੋਰ ਅਧਿਐਨ ਕਰਕੇ ਇਨ੍ਹਾਂ ਦੀ ਮਾਨਸਿਕਤਾ ਕਮਿਊਨਿਸਟ ਵਿਚਾਰਧਾਰਾ ਵੱਲ ਜ਼ਿਆਦਾ ਉਲਾਰੂ ਹੋ ਗਈ । ਅਮਰੀਕਾ ਰਹਿੰਦਿਆਂ ਇਕ ਵਾਰ ਇਹ ਸਿਨੇਮਾ ਦੇਖਣ ਗਏ। ਉਥੋਂ ਦੇ ਪ੍ਰਬੰਧਕਾਂ ਨੇ ਇਨ੍ਹਾਂ ਨੂੰ ਦਸਤਾਰ ਉਤਾਰ ਕੇ ਸਿਨੇਮਾ ਹਾਲ ਵਿਚ ਆਉਣ ਲਈ ਕਿਹਾ ਤਾਂ ਇਨ੍ਹਾਂ ਦੀਆਂ ਅਕੱਟ ਦਲੀਲਾਂ ਅੱਗੇ ਸਿਨੇਮੇ ਦੇ ਮੈਨੇਜਰ ਨੂੰ ਮੁਆਫੀ ਮੰਗਣੀ ਪਈ। ਫ਼ੌਜ ਦੀ ਆਪਣੀ ਨੌਕਰੀ ਸਮੇਂ ਜਦ ਈਰਾਨ ਵਿਚ ਸਨ ਤਾਂ ਇਹ ਦੱਸਦੇ ਹਨ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਫਰੀ ਬੀੜ ਇਹ ਆਪਣੇ ਨਾਲ ਹਮੇਸ਼ਾਂ ਰੱਖਦੇ ਸੀ। ਜਿਸ ਨੂੰ ਟੈਂਟ ਵਿਚ ਆਪਣੇ ਮੇਜ਼ ਤੇ ਹੋਰ ਕਿਤਾਬਾਂ ਦੇ ਵਿਚਕਾਰ ਰੱਖ ਕੇ ਬਾਣੀ ਦਾ ਪਾਠ ਕਰਨ ਵਿਚ ਇਹ ਆਨੰਦ ਮਾਣਦੇ ਸਨ।

ਇਨ੍ਹਾਂ ਦੇ ਆਪਣੇ ਲਿਖਣ ਮੁਤਾਬਕ, ਇਕ ਵਾਰੀ ਈਰਾਨ ਵਿਚ ਤਾਇਨਾਤ ਸਿੱਖ ਪਲਟਨ ਨੂੰ ਜਦ ਗੁਰਪੁਰਬ ਮਨਾਉਣ ਲਈ ਗੁਰੂ ਮਹਾਰਾਜ ਦੇ ਸਰੂਪ ਦੀ ਲੋੜ ਪਈ ਤਾਂ ਉਹ ਪਲਟਨ ਦਾ ਬੈਂਡ ਲੈ ਕੇ ਮਹਾਰਾਜ ਦਾ ਸਰੂਪ ਲੈਣ ਆਏ ਅਤੇ ਉਸੇ ਸ਼ਾਹੀ ਠਾਠ ਨਾਲ ਬੈਂਡ ਸਮੇਤ ਅਤੇ ਕੀਮਤੀ ਰੁਮਾਲਿਆਂ ਵਿਚ ਲਪੇਟ ਕੇ ਉਹ ਸ੍ਰੀ ਗੁਰੂ ਗ੍ਰੰਥ ਸਾਹਿਬ ਮਹਾਰਾਜ ਦਾ ਸਰੂਪ ਇਨ੍ਹਾਂ ਨੂੰ ਵਾਪਸ ਕਰ ਗਏ। ਇਨ੍ਹਾਂ ਦਿਨਾਂ ਵਿਚ ਈਰਾਨ ਵਿਚ ਠੰਢ ਕਾਫੀ ਵਧ ਜਾਂਦੀ ਹੈ। ਇਸ ਲਈ ਜਦ ਇਕ ਦਿਨ ਇਨ੍ਹਾਂ ਦੀ ਸੇਵਾ ਕਰਨ ਵਾਲੀ ਇਕ ਈਰਾਨੀ ਔਰਤ ਆਪਣੀ ਬੱਚੀ ਨਾਲ,

ਪਾਟੇ ਹੋਏ ਕੱਪੜੇ ਪਾ ਕੇ ਸਰਦੀ ਨਾਲ ਠੁਰ ਠੁਰ ਕਰਦੀ ਇਨ੍ਹਾਂ ਕੋਲ ਆਈ ਤਾਂ ਇਨ੍ਹਾਂ ਦਾ ਦਿਲ ਪੰਘਰ ਗਿਆ। ਆਪਣੀ ਜੇਬ ਵਿਚੋਂ ਤਾਂ ਇਹ ਉਸ ਇਸਤਰੀ ਦੀ ਮਦਦ ਨ ਕਰ ਸਕੇ ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਮਹਾਰਾਜ ਦੇ ਰੁਮਾਲੇ ਤੇ ਹੋਰ ਕੱਪੜੇ (ਜੋ ਪਲਟਨ ਵਾਲੇ ਦੇ ਗਏ ਸਨ), ਬੜੀ ਸ਼ਰਧਾ ਨਾਲ ਉਤਾਰ ਕੇ ਉਸ ਇਸਤਰੀ ਨੂੰ ਦੇ ਦਿੱਤੇ।

ਇਸ ਤਰ੍ਹਾਂ ਜਦ ਇਕ ਵਾਰੀ ਇਹ ਗੁਰਬਾਣੀ ਪੜ੍ਹ ਰਹੇ ਸੀ ਇਨ੍ਹਾਂ ਦਾ ਫੌਜੀ ਅਫ਼ਸਰ ਸੀਗਾਰ ਪੀਂਦਾ ਹੋਇਆ ਇਨ੍ਹਾ ਦੇ ਟੈਂਟ ਵਿਚ ਆ ਗਿਆ। ਇਹ ਉਸ ਅਫ਼ਸਰ ਨੂੰ ਕੁਛ ਨਹੀਂ ਬੋਲੇ ਪਰ ਜਦ ਇਕ ਸਿੱਖ J.C.O. ਇਨ੍ਹਾਂ ਦੇ ਟੈਂਟ ਵਿਚ ਸ਼ਰਾਬ ਪੀ ਕੇ ਆਇਆ ਤਾਂ ਇਨ੍ਹਾਂ ਨੂੰ ਬਹੁਤ ਬੁਰਾ ਲੱਗਾ।

ਇਨ੍ਹਾਂ ਦੀ ਵਿਚਾਰਧਾਰਾ ਅਨੁਸਾਰ ਗੁਰਾਬਣੀ ਦਾ ਨਿਤਨੇਮ ਨਾਲ ਪਾਠ ਕਰਨ ਦੀ ਕੋਈ ਲੋੜ ਨਹੀਂ ਵਿਚਾਰ ਕੇ ਇਕ ਵਾਰ ਪੜ੍ਹੀ ਹੀ ਕਾਫੀ ਹੈ, ਅੰਮ੍ਰਿਤ ਛਕਣ ਅਤੇ ਪੰਜ ਕਕਾਰੀ ਰਹਿਤ ਦਾ ਗੁਰਬਾਣੀ ਨਾਲ ਕੋਈ ਸੰਬੰਧ ਨਹੀਂ। ਗੁਰਮੰਤ੍ਰ ਦਾ ਜਾਪ ਕਰਨ ਦੇ ਇਹ ਸਖ਼ਤ ਵਿਰੋਧੀ ਸਨ। ਇਨ੍ਹਾਂ ਦੀ ਵਿਚਾਰਧਾਰਾ ਨੂੰ ਪਰਨਾਏ ਨੌਜਵਾਨ ਘੰਟਿਆਂ ਬੱਧੀ ਇਨ੍ਹਾਂ ਗੱਲਾਂ ਬਾਰੇ ਬਹਿਸ ਕਰਕੇ ਕਿਹਾ ਕਰਦੇ ਸਨ 'ਮੂੰਹ ਨਾਲ ਵਾਹਿਗੁਰੂ ਵਾਹਿਗੁਰੂ ਕਰਨਾ, ਗਾਂ ਮੱਝ ਦੇ ਉਗਾਲੀ ਕਰਨ ਬਰਾਬਰ ਹੈ।'

ਜਿਥੇ ਤਕ ਸਾਨੂੰ ਪਤਾ ਹੈ ਇਹ ਆਪ ਸ਼ਰਾਬ ਘੱਟ ਹੀ ਵਰਤਦੇ ਸੀ, ਪਰ ਕਲਾਕਾਰਾਂ ਦੀ ਮਹਿਫਲ ਵਿਚ ਬੈਠ ਕੇ ਕਿਸੇ ਨੂੰ ਰੋਕਦੇ ਨਹੀਂ ਸਨ। ਇਨ੍ਹਾਂ ਦੇ ਖਿਆਲ ਅਨੁਸਾਰ ਦੁਨੀਆਂ ਦੀ ਹਰ ਚੀਜ਼ ਕੁਦਰਤ ਦੇ ਨਿਯਮ ਵਿਚ ਹੈ ਇਸ ਲਈ ਗੁਰੂ ਸਾਹਿਬ ਦੇ ਜੀਵਨ ਨਾਲ ਸੰਬੰਧਤ ਪਰਾਭੌਤਕ ਸਾਖੀਆਂ ਨੂੰ ਨਕਾਰਨ ਵਾਲੇ ਇਹ ਪਹਿਲੇ ਸਿੱਖ ਸਨ। ਗੁਰੂ ਸਾਹਿਬ ਦੇ ਜੀਵਨ ਬਾਰੇ ਇਨ੍ਹਾਂ ਦੀ ਲਿਖੀ ਕਿਤਾਬ "ਪਰਮ ਮਨੁੱਖ" ਬਹੁਤ ਦੇਰ ਤੱਕ ਸਿੱਖ ਜਗਤ ਵਿਚ ਚਰਚਾ ਦਾ ਵਿਸ਼ਾ ਬਣੀ ਰਹੀ।

ਪਰਸੰਨ ਲੰਮੀ ਉਮਰ ਦੀ ਇਨ੍ਹਾਂ ਦੀ ਲਿਖੀ ਕਿਤਾਬ ਅਨੁਸਾਰ ਹਰ ਇਕ ਇਨਸਾਨ ਆਪਣੀ ਸੇਹਤ ਵਿਗਾੜਨ ਜਾਂ ਠੀਕ ਰੱਖਣ ਦਾ ਆਪ ਜ਼ਿੰਮੇਵਾਰ ਹੈ। ਪੂਰਬਲੇ ਕਰਮਾਂ ਦੀਆਂ ਗੱਲਾਂ ਸਭ ਬੇਕਾਰ ਹਨ। ਇਸ ਲਈ ਜੋ ਮਰ ਗਿਆ (ਗੁਰੂ ਸਾਹਿਬ) ਉਸ ਅੱਗੇ (ਜਾਂ ਗੁਰੂ ਗ੍ਰੰਥ ਸਾਹਿਬ ਅੱਗੇ) ਅਰਦਾਸਾਂ ਕਰਨ ਦਾ ਕੋਈ ਫਾਇਦਾ ਨਹੀਂ। ਨਾ ਕੋਈ ਨਰਕ ਹੈ ਨਾ ਸੁਰਗ ਹੈ, ਨਾ ਧਰਮਰਾਜ ਨਾ ਜਮਦੂਤ ਅਤੇ ਨਾ ਹੀ ਕੋਈ ਰੱਬ ਦਾ ਭੇਜਿਆ ਗੁਰੂ ਪੈਗੰਬਰ ਹੈ।

ਪਰ ਜਦ ਜ਼ਿੰਦਗੀ ਦੇ ਅਖ਼ੀਰਲੇ ਸਮੇਂ ਚੰਡੀਗੜ੍ਹ ਪੀ.ਜੀ.ਆਈ. ਵਿਚ ਦਾਖਲ ਸਨ ਅਤੇ ਜੱਥੇਦਾਰ ਗੁਰਚਰਨ ਸਿੰਘ ਟੌਹੜਾ ਇਨ੍ਹਾਂ ਦਾ ਹਾਲ-ਚਾਲ ਪੁੱਛਣ ਪੀ.ਜੀ.ਆਈ. ਗਏ ਤਾਂ ਹੱਥ ਜੋੜ ਕੇ ਬੜੀ ਨਿਮਰਤਾ ਨਾਲ ਅੱਖਾਂ ਵਿਚ ਪਾਣੀ ਭਰ



ਕੇ ਬੇਨਤੀ ਕੀਤੀ ਕਿ ਮੇਰੀ ਸਹਿਤਯਾਬੀ ਲਈ ਅਰਦਾਸ ਕਰੋ।

ਇਸੇ ਤਰ੍ਹਾਂ ਇਨ੍ਹਾਂ ਦਾ ਸਪੁੱਤਰ ਨਵਤੇਜ ਸਿੰਘ 'ਪ੍ਰੀਤ ਲੜੀ' ਵਿਚ ਗੁਰਦੁਆਰਾ ਅਤੇ ਮੰਦਰ ਬਾਰੇ ਲੇਖ ਲਿਖਦਾ ਹੁੰਦਾ ਸੀ। "ਗੁਰਦੁਆਰਾ ਟੰਟਾ ਸਾਹਿਬ" "ਮੰਦਰ ਪੁਆੜਾ ਦੇਵੀ" ਸਮਾਜਵਾਦੀ ਫਿਲਾਸਫੀ ਦੇ ਦੋਵੇਂ ਅਤਿ ਦੇ ਪ੍ਰਸ਼ੰਸਕ ਸਨ। ਆਪਣੀ ਵਿਚਾਰਧਾਰਾ ਨੂੰ ਪ੍ਰਚਾਰਨ ਲਈ ਗੁਰਬਾਣੀ ਦਾ ਅਰਥ ਵਿਗਾੜ ਕੇ ਪੇਸ਼ ਕਰਨ ਵਿਚ ਇਹ ਮਾਹਿਰ ਸਨ।

'ਪ੍ਰੀਤ ਲੜੀ' ਦੇ ਲੇਖਾਂ ਵਿਚ ਲਿਖਿਆ ਹੁੰਦਾ ਸੀ 'ਗੁਰੂ ਸਾਹਿਬ ਤਾਂ ਦਰੜੇ ਕੁਚਲੇ ਸਮਾਜ ਦੀ ਬੇੜੀ ਦੇ ਮਲਾਹ ਸਨ ਅਤੇ ਅਮੀਰ, ਪੂੰਜੀਵਾਦੀ ਰਾਜਿਆਂ, ਜਾਗੀਰਦਾਰਾਂ ਨੂੰ ਦੁਰਕਾਰ ਕੇ ਗਰੀਬਾਂ ਨੂੰ ਗਲੇ ਲਗਾਣ ਵਾਲੇ ਸਨ।' ਆਪਣੀ ਵਿਚਾਰਧਾਰਾ ਦੀ ਪੁਸ਼ਟੀ ਲਈ ਉਦਾਹਰਣ ਦਿੰਦੇ ਸਨ "

ਬਸਤਾ ਤੂਟੀ ਝੁੰਪੜੀ ਚੀਰ ਸਭਿ ਛਿੰਨਾ ॥<br>
ਜਾਤਿ ਨ ਪਤਿ ਨ ਆਦਰੋ ਉਦਿਆਨ ਭ੍ਰਮਿੰਨਾ ॥<br>
ਮਿਤ੍ਰ ਨ ਇਠ ਧਨ ਰੂਪਹੀਣ ਕਿਛੁ ਸਾਕੁ ਨ ਸਿੰਨਾ ॥<br>
ਰਾਜਾ ਸਗਲੀ ਸ੍ਰਿਸਟੀ ਕਾ ਹਰਿ ਨਾਮਿ ਮਨੁ ਭਿੰਨਾ ॥

(ਪੰਨਾ ੭੦੭)

ਜੈਤਸਰੀ ਕੀ ਵਾਰ ਦੀ ਇਸ ਪਉੜੀ ਵਿਚ 'ਹਰਿ ਨਾਮਿ ਮਨੁ ਭਿੰਨਾ' ਨੂੰ ਕੱਟ ਕੇ ਦੱਸਦੇ ਸਨ ਕਿ ਗੁਰੂ ਸਾਹਿਬ ਨੇ ਅਜਿਹੇ ਗਰੀਬ ਨੂੰ 'ਰਾਜਾ ਸਗਲੀ ਸ੍ਰਿਸਟਿ ਕਾ' ਦੱਸਿਆ ਹੈ। ਦੂਸਰੇ ਪਾਸੇ :

ਸੁੰਦਰ ਸੇਜ ਅਨੇਕ ਸੁਖ ਰਸ ਭੋਗਣ ਪੂਰੇ ॥<br>
ਗ੍ਰਿਹ ਸੋਇਨ ਚੰਦਨ ਸੁਗੰਧ ਲਾਇ ਮੋਤੀ ਹੀਰੇ ॥<br>
ਮਨ ਇਛੇ ਸੁਖ ਮਾਣਦਾ ਕਿਛੁ ਨਾਹਿ ਵਿਸੂਰੇ ॥<br>
ਸੋ ਪ੍ਰਭੁ ਚਿਤਿ ਨ ਆਵਈ ਵਿਸਟਾ ਕੇ ਕੀਰੇ ॥<br>
ਬਿਨੁ ਹਰਿ ਨਾਮ ਨ ਸਾਂਤਿ ਹੋਇ ਕਿਤੁ ਬਿਧਿ ਮਨੁ ਧੀਰੇ ॥

(ਪੰਨਾ ੭੦੭)

ਇਸ ਪਉੜੀ ਵਿਚੋਂ "ਸੋ ਪ੍ਰਭੁ ਚਿਤਿ ਨ ਆਵਈ" ਨੂੰ ਗਾਇਬ ਕਰਕੇ ਇਹ ਪ੍ਰਚਾਰਦੇ ਸਨ ਕਿ ਅਜਿਹੇ ਅਮੀਰ ਬੰਦੇ ਨੂੰ ਸਤਿਗੁਰਾਂ ਨੇ ਵਿਸ਼ਟਾ ਕੇ ਕੀੜੇ ਕਹਿਆ ਹੈ। ਅਗਲੀ ਤੁਕ, "ਬਿਨੁ ਹਰਿ ਨਾਮ ਨ ਸਾਂਤਿ ਹੋਇ" ਵਾਲੀ ਇਹ ਛਾਪਦੇ ਹੀ ਨਹੀਂ ਸਨ।

ਕਮਿਊਨਿਸਟ ਵਿਚਾਰਧਾਰਾ ਨੂੰ ਅਪਨਾਉਣ ਕਾਰਨ ਅਤੇ ਇਸੇ ਵਿਸ਼ੇ ਦੇ ਨਾਟਕ ਪ੍ਰੀਤ ਨਗਰ ਵਿਚ ਖੇਡੇ ਜਾਣ ਕਰਕੇ ਪੰਡਿਤ ਜਵਾਹਰ ਲਾਲ ਜੀ ਦੇ ਸਮੇਂ ਕਈ ਵਾਰ ਪੁਲਿਸ ਨੇ ਪ੍ਰੀਤ ਨਗਰ ਵਿਚ ਛਾਪੇ ਮਾਰੇ ਅਤੇ ਸੀ.ਆਈ.ਡੀ. ਇਨ੍ਹਾਂ

’ਤੇ ਨਜ਼ਰ ਰੱਖਦੀ ਰਹੀ। ਜਦ ਪੰਡਿਤ ਜੀ ਨੇ ਰੂਸ ਨਾਲ ਸੰਧੀ ਕਰ ਲਈ ਤਾਂ ਹੀ ਸ. ਗੁਰਬਖਸ਼ ਸਿੰਘ ਜੀ ਦੇ ਪ੍ਰੀਤ ਨਗਰ ਵਿਚ ਸੁੱਖ ਵਰਤੀ।

ਕਲਮ ਦੇ ਧਨੀ ਸ. ਗੁਰਬਖਸ਼ ਸਿੰਘ ਜੀ ਵਿਗਿਆਨਕ ਸੋਚ ਕਾਰਣ ਸ਼ਬਦ ਜਾਲ ਵਿਛਾਉਣ ਦੇ ਬੜੇ ਮਾਹਿਰ ਸਨ। ਇਸ ਲਈ ਸਿੱਖੀ ਸੋਚ ਵਾਲਾ ਵਿਦਿਆਰਥੀ ਵਰਗ ਅਤੇ ਪੜ੍ਹੇ-ਲਿਖੇ ਪ੍ਰੀਤ ਲੜੀ ਦੇ ਪਾਠਕ ਗੁਰੂ ਦੀ ਸਿੱਖਿਆ ਵੱਲੋਂ ਮੂੰਹ ਫੇਰ ਗਏ। ਨੌਜਵਾਨ ਵਿਦਿਆਰਥੀ ਵਰਗ ਤਾਂ “ਅੱਧੇ ਤੋਂ ਵੱਧ ਘੋਨ ਮੋਨ ਹੋ ਗਿਆ ਅਤੇ ਵੱਡੀ ਉਮਰ ਦੇ ਕਮਿਊਨਿਸਟ ਵਿਚਾਰਧਾਰਾ ਵੱਲ ਉਲਾਰੂ ਹੋ ਗਏ।

ਸ. ਹਰਭਜਨ ਸਿੰਘ ਸੋਢੀ ਜੀ ਨੇ ਆਪਣੀ ਕਿਤਾਬ “ਭਜਨ ਬੰਦਗੀ ਦਾ ਪ੍ਰਤਾਪ” ਦੇ ਪੰਨਾ 227 ’ਤੇ “ਗੁਰਬਖਸ਼ ਸਿੰਘ ਪ੍ਰੀਤਲੜੀ ਤੇ ਸਿਖੀ ਦੇ ਸਿਰਲੇਖ ਹੇਠ, ਇੰਨ੍ਹਾਂ ਦੇ ਚੰਗੇ ਪਾਜ ਉਘਾੜੇ ਹਨ।

੧੯੬੦ ਤੱਕ ਪੰਜਾਬ ਵਿਚ ਇਹ ਲਹਿਰ ਜੋਬਨ ’ਤੇ ਸੀ। ਪਰ ੧੯੬੨ ਵਿਚ ਚੀਨ ਦੀ ਲੜਾਈ ਹੋਣ ਨਾਲ ਇਸ ਨੂੰ ਬੜਾ ਖੋਰਾ ਲੱਗਾ। ਇਸ ਪਿੱਛੋਂ ਇਸ ਲਹਿਰ ਨਾਲ ਸੰਬੰਧਤ ਬਹੁਤ ਸਾਰਾ ਨੌਜਵਾਨ ਵਰਗ ਨਕਸਲਵਾਦੀ ਲਹਿਰ ਦਾ ਅੰਗ ਬਣ ਗਿਆ।

ਨਕਸਲਵਾਦੀ ਅੰਦੋਲਨ ਦੇ ਫੇਲ੍ਹ ਹੋਣ ਦੇ ਕਾਰਨ ਇਨ੍ਹਾਂ ਦੀ ਹਾਲਤ ਚੌਰਸਤੇ ਦੇ ਰੋੜੇ ਵਾਂਗਰ ਹੋ ਗਈ। ਮੰਦਰ ਅਤੇ ਮਸੀਤ ਵਿਚੋਂ ਤਾਂ ਇਨ੍ਹਾਂ ਨੂੰ ਨ ਰੋਟੀ ਸੀ ਨ ਕੁਝ ਹੋਰ। ਪੰਜਾਬ ਵਿਚ ਕੋਈ ਵੱਡਾ ਉਦਯੋਗਿਕ ਅਦਾਰਾ ਨਾ ਹੋਣ ਕਾਰਨ ਕੋਈ ਵੱਡੀ ਟ੍ਰੇਡ ਯੂਨੀਅਨ ਵੀ ਨਹੀਂ ਬਣਾ ਸਕਦੇ ਸੀ। ਲੈਂਡ ਸੀਲਿੰਗ ਐਕਟ ਦੇ ਲਾਗੂ ਹੋਣ ਨਾਲ ਕੋਈ ਮੁੱਦਾ ਇਨ੍ਹਾਂ ਕੋਲ ਨਾ ਰਿਹਾ। ਇਸ ਲਈ ਇਨ੍ਹਾਂ ਨੇ ਸਿੱਖੀ ਵਿਚ ਘੁਸਪੈਠ ਕਰਕੇ ਖਾਲਸਾ ਪੰਥ ਦੀਆਂ ਜੜ੍ਹਾਂ ਵਿਚ ਤੇਲ ਦੇਣ ਦਾ ਫੈਸਲਾ ਕਰ ਲਿਆ।

ਕਈ ਬੰਦਿਆਂ ਨੇ ਸਿੱਖ ਜਗਤ ਨੂੰ ਭਰਮਾਉਣ ਲਈ ਅੰਮ੍ਰਿਤ ਵੀ ਛਕ ਲਿਆ, ਦਾੜ੍ਹੇ ਪ੍ਰਕਾਸ਼ ਕਰ ਲਏ, ਕਿਰਪਾਨਾਂ ਪਾ ਲਈਆਂ ਅਤੇ ਸਕੂਲਾਂ, ਕਾਲਜਾਂ, ਯੂਨੀਵਰਸਿਟੀਆਂ ਵਿਚ ਵੜ ਗਏ। ਵਾਰਸ਼ ਸ਼ਾਹ ਦੇ ਕਥਨ ਅਨੁਸਾਰ।

ਵਾਰਸ ਸ਼ਾਹ ਨਾ ਆਦਤਾਂ ਜਾਂਦੀਆਂ ਨੇ,
ਭਾਵੇਂ ਕੱਟੀਏ ਪੋਰੀਆਂ ਪੋਰੀਆਂ ਜੀ।

ਇਨ੍ਹਾਂ ਆਪਣੀ ਕਮਿਊਨਿਸਟ ਵਿਚਾਰਧਾਰਾ ਦਾ ਪ੍ਰਚਾਰ ਪ੍ਰਚੰਡ ਕਰ ਦਿੱਤਾ। ਕਾਮਰੇਡ ਡਾ. ਫੌਜਾ ਸਿੰਘ ਨੇ ਇਤਿਹਾਸ ਵਿਚ ਰੰਗ ਦਿਖਾਇਆ। ਉਸ ਨੇ ਲਿਖਿਆ ਕਿ ਗੁਰੂ ਤੇਗ਼ ਬਹਾਦਰ ਸਾਹਿਬ ਨੂੰ ਔਰੰਗਜੇਬ ਨੇ ਇਸ ਲਈ ਕਤਲ ਕੀਤਾ ਕਿ ਉਹ ਲੁੱਟਾਂ-ਖੋਹਾਂ ਕਰਦੇ ਸੀ ਅਤੇ ਲੋਕਾਂ ਕੋਲੋਂ ਜ਼ਬਰਦਸਤੀ ਧਨ ਇਕੱਠਾ ਕਰਦੇ ਸੀ। ਜਦ ਸਿ. ਕਪੂਰ ਸਿੰਘ ਜੀ ਨੇ ਆਪਣੀ ਕਲਮ ਨਾਲ ਇਸ ਦੇ ਦੰਦ ਭੰਨੇ ਤਾਂ ਇਸ ਨੇ ਮੁਆਫ਼ੀ ਮੰਗ ਲਈ, ਪਰ ਕਿਤਾਬ ਵਿਚ ਸਭ ਕੁਝ ਰਹਿਣ ਦਿੱਤਾ।



ਇਸ ਕਰਕੇ (C.B.S.E.) ਦੀਆਂ ਪਾਠ ਪੁਸਤਕਾਂ ਵਿਚ ਅਜਿਹੀਆਂ ਗੱਲਾਂ ਲਿਖੀਆਂ ਗਈਆਂ। ਅੱਜ ਵੀ ਕਈ ਅਜੇਹੇ ਅਖੌਤੀ ਸਿੱਖ ਵਿਦਵਾਨ, ਸਿੱਖ ਰਿਲੀਜਨ ਅਕੈਡਮੀ ਪਟਿਆਲਾ ਵਿਚ, ਇਸ ਵਿਚਾਰਧਾਰਾ ਦੇ ਬੰਦੇ ਉਹੀ ਲੈਕਚਰ ਕਰਦੇ ਹਨ। ਭਾਵੇਂ ਜਿੰਨੀਆਂ ਮਰਜ਼ੀ ਫਿਟਕਾਰਾਂ ਪਾਉ ਇਨ੍ਹਾਂ ’ਤੇ ਕੋਈ ਅਸਰ ਨਹੀਂ ਹੈ।

ਅੱਛੇ ਸੰਸਥਾਗਤ ਹੋ ਕੇ ਇਨ੍ਹਾਂ ਨੇ ਇਕ ਪਾਸੇ ਸੰਤ ਸੁੱਚਾ ਸਿੰਘ ਜਵੱਦੀ ਕਲਾਂ ਨਾਲ ਮਿਲਾਪ ਕਰਕੇ ਉਥੇ ਸੈਮੀਨਾਰ ਕਰਾਏ ਕਿ ਹੁਣ ਬਾਣੀ ਦੀ ਲੋੜ ਹੈ, ਬਾਣੇ ਦੀ ਕੋਈ ਲੋੜ ਨਹੀਂ। ਦੂਸਰੇ ਪਾਸੇ ਸ. ਅਮਰਜੀਤ ਸਿੰਘ ਗਰੇਵਾਲ ਵਰਗੇ ਅਖੌਤੀ ਬੁੱਧੀ-ਜੀਵੀਆਂ ਨੇ “ਵਿਸਮਾਦ ਨਾਦ” ਦੇ ਮੈਗਜ਼ੀਨ ਰਾਹੀਂ ਇਹ ਪ੍ਰਚਾਰ ਕੀਤਾ ਕਿ ਅੱਜ ਦੇ ਜੁੱਗ ਵਿਚ ਗੁਰਬਾਣੀ ਵਿਗਿਆਨ ਦੀ ਕਸਵੱਟੀ ’ਤੇ ਪੂਰੀ ਨਹੀਂ ਉਤੱਰਦੀ।

ਇਸ ਵਿਸ਼ੇ ’ਤੇ ਬੜਾ ਰੌਲਾ ਪਿਆ ਅਤੇ ਸ. ਅਰਮਜੀਤ ਸਿੰਘ ਗਰੇਵਾਲ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਮੁਆਫੀ ਮੰਗਣੀ ਪਈ।

ਇਹ ਉਹੀ ਨਾਸਤਕ ਬੁੱਧੀਜੀਵੀ ਨੇ ਜਿਨ੍ਹਾਂ ਨੇ ਲੁਧਿਆਣੇ ਦੇ ਪੰਜਾਬੀ ਭਵਨ ਵਿਚ ਸੈਮੀਨਾਰ ਕਰਵਾਏ ਕਿ ਗੁਰਬਾਣੀ ਵਿਚ ਵਾਹਿਗੁਰੂ ਸ਼ਬਦ ਕਿਤੇ ਨਹੀਂ ਮਿਲਦਾ ਇਸ ਲਈ ਇਸ ਸ਼ਬਦ ਨੂੰ ਅਪਨਾਉਣਾ ਸਿੱਖਾਂ ਲਈ ਹਾਨੀਕਾਰਕ ਹੈ।

ਇਸੇ ਜੁੰਡਾਲੀ ਨੇ ਸਰਕਾਰ ਨਾਲ ਸਾਂਠ-ਗਾਂਠ ਕਰਕੇ ਭਾਈ ਵੀਰ ਸਿੰਘ ਜੀ ਵਰਗੇ ਵਿਦਵਾਨ, ਜਿਸ ਨੂੰ ਪੰਜਾਬੀ ਬੋਲੀ ਦਾ ਆਧੁਨਿਕ ਨਿਰਮਾਤਾ ਹੋਣ ਦਾ ਮਾਣ ਪ੍ਰਾਪਤ ਹੈ, ਨੂੰ ਨਜ਼ਰ-ਅੰਦਾਜ਼ ਕਰਕੇ ਪ੍ਰੋ. ਮੋਹਨ ਸਿੰਘ ਦੇ ਨਾਉਂ ’ਤੇ ਪੰਜਾਬੀ ਮੇਲਾ ਲਾਉਣਾ ਸ਼ੁਰੂ ਕੀਤਾ।

ਇਸੇ ਟੋਲੇ ਦੇ ਮਹਾਂਰਥੀ ਐਸ.ਐਸ. ਦੁਸਾਂਝ ਜੋ ਪੰਜਾਬ ਖੇਤੀਬਾੜੀ ਯੂਨੀਵਰਸਿਟੀ ਲੁਧਿਆਣੇ ਵਿਚ ਪ੍ਰੋਫੈਸਰ ਸਨ, ਦਾ ਫਰਵਰੀ ੧੯੯੫ ਵਿਚ ਇਕ ਬਹੁਤ ਵੱਡਾ ਲੇਖ ਪੰਜਾਬੀ ਟ੍ਰਿਬਿਊਨ ਵਿਚ ਛਪਿਆ ਸੀ “ਪੰਜਾਬ ਦਾ ਅਜੋਕਾ ਸੰਕਟ ਬ੍ਰਾਹਮਣਵਾਦੀ ਸਿੱਖਾਂ ਦੀ ਦੇਣ।”

ਦਾਸ ਨੇ ਇਸ ਲੇਖ ਦੇ ਸਿੱਖ ਸਿਧਾਂਤਕ ਵਿਰੋਧੀ ਨੁਕਤੇ ਕੱਢ ਕੇ ਗੁਰਬਾਣੀ ਅਤੇ ਸਿੱਖ ਇਤਿਹਾਸ ਦੇ ਚਾਨਣ ਵਿਚ ਪੁਆਇੰਟ-ਦਰ-ਪੁਆਇੰਟ ਉੱਤਰ ਬਣਾ ਕੇ ਤੀਹ ਪੰਨਿਆਂ ਦਾ ਇਕ ਕਿਤਾਬਚਾ ਸੰਗਤਾਂ ਵਿਚ ਵੰਡਿਆ ਅਤੇ ਉਸ ਦੀ ਇਕ ਕਾਪੀ ਦੁਸਾਂਝ ਸਾਹਿਬ ਨੂੰ ਭੇਜੀ। ਆਪਣਾ ਅਤੇ ਦੁਸਾਂਝ ਸਾਹਿਬ ਦਾ ਐਡਰੈਸ ਕਿਤਾਬਚੇ ’ਤੇ ਲਿਖ ਕੇ ਸੰਗਤਾਂ ਨੂੰ ਬੇਨਤੀ ਕੀਤੀ ਕਿ ਇਸ ਬਾਰੇ ਆਪਣੇ ਵਿਚਾਰ ਦਾਸ ਨੂੰ ਅਤੇ ਦੁਸਾਂਝ ਸਾਹਿਬ ਨੂੰ ਭੇਜੋ।

ਜਦ ਸੰਗਤਾਂ ਨੇ ਆਪਣੇ ਪੰਜਾਬੀ ਅੰਦਾਜ਼ ਵਿਚ ਲਿਖਤਾਂ ਰਾਹੀਂ ਦੁਸਾਂਝ ਸਾਹਿਬ ਦੀ ਸੇਵਾ ਕੀਤੀ ਤਾਂ ਦੁਸਾਂਝ ਸਾਹਿਬ ਦੀ ਚਿੱਠੀ ਮੈਨੂੰ ਮਿਲੀ ਜਿਸ ਵਿਚ ਉਨ੍ਹਾਂ

ਲਿਖਿਆ ਕਿ ਤੁਹਾਨੂੰ ਭੁਲੇਖਾ ਲੱਗ ਗਿਆ, ਮੈਂ ਪੱਕਾ ਗੁਰੂ ਦਾ ਸਿੱਖ ਹਾਂ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ 'ਤੇ ਪੂਰੀ ਸ਼ਰਧਾਂ ਰੱਖਦਾ ਹਾਂ।

ਮੈਨੂੰ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਸ. ਐਸ.ਐਸ.ਦੁਸਾਂਝ ਦੇ ਜੁਆਬ ਵਿਚ ਮੇਰੀ ਲਿਖਤ ਨਾ ਕਿਸੇ ਅਖਬਾਰ ਨੇ ਛਾਪੀ ਅਤੇ ਨਾ ਹੀ ਗੁਰਮਤਿ ਮਿਸ਼ਨਰੀ ਕਾਲਜ ਵਾਲਿਆਂ ਨੇ ਛਾਪੀ। ਪ੍ਰਿ. ਹਰਭਜਨ ਸਿੰਘ ਲੁਧਿਆਣਾ ਕੋਲ ਅਤੇ ਮਿਸ਼ਨਰੀ ਕਾਲਜ ਚੌਂਤੇ (ਰੋਪੜ) ਮੈਂ ਆਪ ਗਿਆ, ਪਰ ਕਿਸੇ ਨੇ ਮੇਰੀ ਮਦਦ ਨਾ ਕੀਤੀ। ਜਦ ਇਹ ਜਲੰਧਰ ਤੋਂ "ਅੱਜ ਦੀ ਅਵਾਜ਼" ਵਿਚ ਛਪਿਆ ਤਾਂ ਪੰਜਾਬੀ ਟ੍ਰਿਬਿਊਨ ਦੇ ਸਬ ਐਡੀਟਰ ਸਾਹਿਬ ਨੇ ਮੈਨੂੰ ਖਾਸ ਵਧਾਈ ਦਿੱਤੀ।

ਇਹੋ ਸਿੱਖ ਵਿਰੋਧੀ ਜਥਾ ਹੈ ਜਿਸ ਨੇ ਪਿਸ਼ੌਰਾ ਸਿੰਘ ਵਰਗੇ ਪੰਥ ਦੋਖੀ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਪ੍ਰਮਾਣਿਕਤਾ ਬਾਰੇ ਵਿਵਾਦ ਖੜ੍ਹਾ ਕਰਨ ਲਈ ਉਤਸ਼ਾਹਿਤ ਕੀਤਾ। ਜਦ ਕਾਲਾ ਅਫਗਾਨਾ ਵਾਂਗ ਉਸ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਛੇਕਿਆ ਗਿਆ ਤਾਂ ਉਨ੍ਹਾਂ ਦੇ ਹੱਕ ਵਿਚ ਇਨ੍ਹਾਂ ਨੇ ਕੁਪ੍ਰਚਾਰ ਕੀਤਾ।

ਜਦ ਪੰਜਾਬ ਵਿਚ ਇਨ੍ਹਾਂ ਦੀ ਕੋਈ ਦਾਲ ਨਾ ਗਲ੍ਹੀ ਤਾਂ ਹੁਣ ਇਨ੍ਹਾਂ ਨੇ ਆਪਣੇ ਪ੍ਰਚਾਰ ਦਾ ਅੱਡਾ ਕੈਨੇਡਾ ਵਿਚ ਬਣਾ ਲਿਆ। ਕਾਲਾ ਅਫਗਾਨਾ ਜਿੰਨ੍ਹਾਂ ਬੰਦਿਆਂ ਨੂੰ ਆਪਣੇ ਸਹਾਇਕ ਦੱਸ ਰਹੇ ਹਨ, ਉਨ੍ਹਾਂ 'ਚੋਂ ਇਕ ਵੀ ਗੁਰਸਿੱਖੀ ਨਾਲ ਸੰਬੰਧਤ ਨਹੀਂ, ਸਭ ਕਾਮਰੇਡ ਇਕੱਠੇ ਹੋਏ ਹਨ। ਦੁਸਾਂਝ ਸਾਹਿਬ ਦਾ ਲੇਖ ਜੋ ਟ੍ਰਿਬਿਊਨ ਵਿਚ ਛਪਿਆ ਸੀ (ਪੰਜਾਬ ਦਾ ਅਜੋਕਾ ਸੰਕਟ ਬ੍ਰਾਹਮਣਵਾਦੀ ਸਿੱਖਾਂ ਦੀ ਦੇਣ) ਉਸ ਦੇ ਸਾਹਮਣੇ ਕਾਲਾ ਅਫਗਾਨਾ ਦੀਆਂ ਕਿਰਤਾਂ ਰੱਖ ਲਈਆਂ ਜਾਣ ਤਾਂ ਅੱਖਰ-ਅੱਖਰ ਮਿਲ ਰਿਹਾ ਹੈ। ਕਾਲਾ ਅਫਗਾਨਾ ਨੇ ਇਸ ਤਰ੍ਹਾਂ ਕਰਕੇ ਕੇਵਲ ਦੁਸਾਂਝ ਜੀ ਦੇ ਲੇਖ ਦਾ ਵਿਸਥਾਰ ਕੀਤਾ ਹੈ।

ਸੰਗਤਾਂ ਦੀ ਜਾਣਕਾਰੀ ਲਈ ਦੁਸਾਂਝ ਸਾਹਿਬ ਦੇ ਲੇਖ ਦੇ ਖਾਸ ਨੁਕਤੇ ਹੇਠਾਂ ਦੱਸੇ ਜਾਂਦੇ ਹਨ -

੧. ਸ਼ਬਦ ਗੁਰੂ ਨੂੰ ਪ੍ਰਗਟ ਗੁਰਾਂ ਦੀ ਦੇਹ ਮੰਨਣਾ ਬ੍ਰਾਹਮਣਵਾਦੀ ਸਿੱਖਾਂ ਦੀ ਦੇਣ ਹੈ।
੨. ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਵਾਰੀ ਲਿਜਾਣ ਸਮੇਂ ਰਸਤੇ ਵਿਚ ਪਾਣੀ ਛਿੜਕਣਾ ਅਤੇ ਘੜਿਆਲ ਖੜਕਾਣਾ ਬ੍ਰਾਹਮਣਵਾਦੀ ਕ੍ਰਿਆ ਹੈ।
੩. ਹਰ ਇਕ ਰਸਮ (ਮਰਣਾ ਪਰਣਾ ਆਦਿ) ਵੇਲੇ ਭਾਈ ਨੂੰ ਬੁਲਾਉਣਾ ਅਤੇ ਅਰਦਾਸ ਕਰਾਉਣੀ ਬ੍ਰਾਹਮਣਵਾਦੀ ਸਿੱਖਾਂ ਦੀ ਗੱਲ ਹੈ।
੪. ਕਿਸੇ ਨਿਯਮਬੱਧ ਸ਼ਬਦਾਂ ਵਿਚ (ਜੋ ਸਿੱਖ ਰਹਿਤ ਮਰਯਾਦਾ ਵਿਚ ਲਿਖੀ ਹੈ) ਅਰਦਾਸ ਕਰਨੀ ਮਨਮਤਿ ਹੈ।
੫. ਸੰਸਾਰਕ ਲੋੜਾਂ ਵੇਲੇ ਸ੍ਰੀ ਗੁਰੂ ਗ੍ਰੰਥ ਸਾਹਿਬ ਕੋਲ ਅਰਦਾਸ ਕਰਨੀ ਅਤੇ



ਮਨਸ਼ਾ ਪੂਰੀ ਹੋਣ 'ਤੇ ਪਾਠ ਕਰਨਾ ਜਾਂ ਕਰਾਉਣਾ ਬ੍ਰਾਹਮਣਵਾਦੀ ਰਸਮ ਹੈ, ਰੱਬ ਨਾਲ ਸੌਦਾ ਕਰਨਾ ਹੈ।
੬. ਰਾਜੇ-ਮਹਾਰਾਜੇ ਅਤੇ ਅਮੀਰਾਂ ਨੂੰ ਦੁਰਕਾਰਨਾ ਅਤੇ ਨਿੱਕੀਆਂ ਜਾਤਾਂ ਦੇ ਲੋਕਾਂ ਨੂੰ ਗਲ੍ਹੇ ਲਗਾਉਣਾ ਗੁਰੂ ਸਾਹਿਬ ਦੇ ਜੀਵਨ ਕਾਲ ਵਿਚ ਉਨ੍ਹਾਂ ਦਾ ਆਪਣਾ ਕਹਿਣਾ ਸੀ ਐਸੀ ਹੀ ਸਿੱਖੀ ਮਰਯਾਦਾ ਹੈ।
੭. ਸਿੱਖ ਰਹਿਤ ਮਰਯਾਦਾ ਅਨੁਸਾਰ ਜ਼ਿੰਦਗੀ ਬਤੀਤ ਕਰਨਾ ਅਤੇ ਰਹਿਤ ਵਿੱਚ ਪਰਪੱਕ ਹੋਣਾ ਬ੍ਰਹਮਣਵਾਦ ਹੈ।
੮. ਜਦੋਂ ਸਿੱਖ ਸਿਧਾਂਤਾਂ ਦਾ ਬੋਲਬਾਲਾ ਸੀ ਤਾਂ ਹਰ ਇਕ ਹਿੰਦੂ ਪਰਿਵਾਰ ਵਿਚੋਂ ਇਕ ਬੱਚਾ ਸਿੱਖ ਸਜਦਾ ਸੀ ਅਤੇ ਬ੍ਰਾਹਮਣਵਾਦੀ ਸਿੱਖ ਰਹਿਤ ਮਰਯਾਦਾ ਪਿੱਛੋਂ ਇਹ ਬੰਦ ਹੋ ਗਿਆ।
੯. "ਫਰੀਦਾ ਬੁਰੇ ਦਾ ਭਲਾ ਕਰਿ ਗੁਸਾ ਮਨਿ ਹ ਹਢਾਇ" ਅਤੇ ਸਰਬੱਤ ਦਾ ਭਲਾ ਮੰਨਣ ਵਾਲਾ ਸਿੱਖ ਕੇਵਲ ਵਿਚਾਰ-ਵਟਾਂਦਰੇ ਨਾਲ ਗੋਸ਼ਟੀ ਕਰਕੇ ਹੀ ਕਿਸੇ ਨੂੰ ਕਾਇਲ ਕਰੇ। ਹਥਿਆਰ ਚੁੱਕਣਾ ਔਰੰਗਜ਼ੇਬੀ ਕਲਟ ਹੈ।
੧੦. ਬ੍ਰਾਹਮਣਵਾਦੀ ਸਿੱਖਾਂ ਨੇ ਪਹਿਲਾਂ ਨਾਮਧਾਰੀਆਂ ਨੂੰ, ਰਾਧਾ ਸੁਆਮੀਆਂ ਨੂੰ ਅਤੇ ਹੁਣ ਨਿਰੰਕਾਰੀਆਂ ਨੂੰ ਆਪਣੀ ਕੱਟੜਤਾ ਕਰਕੇ ਸਿੱਖਾਂ ਦਾ ਅਤੇ ਸਿੱਖੀ ਦਾ ਦੁਸ਼ਮਣ ਬਣਾ ਲਿਆ।
੧੧. ਸਿੱਖੀ ਸਿਧਾਂਤ ਅਨੁਸਾਰ ਸਿੱਖ ਰਹਿਤ ਮਰਯਾਦਾ ਤੋਂ ਮੁਨਕਰ ਹੋ ਕੇ ਪਤਿਤ ਹੋਣ ਵਾਲੇ ਨੂੰ ਦੁਰਕਾਰਨਾ ਬ੍ਰਾਹਮਣਵਾਦ ਹੈ।
੧੨. ਕਿਸੇ ਰਾਜ-ਪਾਟ ਲਈ ਜੱਦੋ-ਜਹਿਦ ਕਰਨਾ ਅਤੇ ਹਥਿਆਰ ਚੁੱਕਣਾ ਮੂਰਖਤਾ ਹੈ ਅਤੇ ਗੁਰਮਤਿ ਦੇ ਉਲਟ ਹੈ।
੧੩. ਕਾਂਗਰਸ ਅਤੇ ਹੋਰ ਰਾਜਨੀਤਿਕ ਪਾਰਟੀਆਂ ਧਰਮ ਦੇ ਨਾਉਂ 'ਤੇ ਵੋਟਾਂ ਨਹੀਂ ਲੈਂਦੀਆਂ ਅਤੇ ਅਕਾਲੀ ਸਿੱਖ ਅਜਿਹਾ ਕਰਦੇ ਹਨ।
੧੪. ਸਿੱਖ ਬੁੱਧੀਜੀਵੀਆਂ ਦਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਬਾਰੇ ਖੋਜ ਨੂੰ ਪ੍ਰਵਾਨ ਨਾ ਕਰਨਾ ਅਤੇ ਖੋਜ ਵਾਲਿਆਂ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਤਲਬ ਕਰਨਾ ਸਿੱਖੀ ਸਿਧਾਂਤਾਂ ਦੇ ਉਲਟ ਹੈ।
੧੫. ਸਿੱਖ ਨੂੰ ਟੋਪੀ ਪਾਉਣ ਤੋਂ ਰੋਕਣਾ ਮੂਰਖਤਾ ਹੈ।
੧੬. ਕੱਟੜ ਸਿੱਖਾਂ ਦਾ, ਕਮਿਊਨਿਸਟ ਸਿੱਖ ਅਤੇ ਕਾਂਗਰਸੀ ਸਿੱਖਾਂ ਨੂੰ ਸਿੱਖ ਨਾ ਮੰਨਣਾ ਮੂਰਖਤਾ ਵਾਲੀ ਗੱਲ ਹੈ।

ਮੈਂ ਪਾਠਕਾਂ ਨੂੰ ਬੇਨਤੀ ਕਰਾਂਗਾ ਕਿ ਸ. ਗੁਰਬਖਸ਼ ਸਿੰਘ ਪ੍ਰੀਤਲੜੀ ਦੀ ਵਿਚਾਰਧਾਰਾ, ਦੁਸਾਂਝ ਦਾ ਲੇਖ, ਕਾਲਾ ਅਫਗਾਨਾ ਦੀਆਂ ਕਿਰਤਾਂ ਅਤੇ ਡਾਕਟਰ ਬਲਦੇਵ ਸਿੰਘ ਕੈਨੇਡਾ ਨੂੰ ਬਰਾਬਰ ਰੱਖ ਕੇ ਦੇਖੋ ਇਕ ਰੱਤੀ ਵੀ ਫਰਕ ਨਹੀਂ ਹੈ।

ਦੁਸਾਂਝ ਸਾਹਿਬ ਸ. ਪ੍ਰਕਾਸ਼ ਸਿੰਘ ਬਾਦਲ ਦੇ ਵਿਸ਼ੇਸ਼ ਸਲਾਹਕਾਰ ਹੋਣ ਕਰਕੇ ਹੀ ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ ਵਿਚ ਨਾਮਧਾਰੀਆਂ ਦੀਆਂ ਵੋਟਾਂ ਖਾਤਰ "ਸਤਿਗੁਰੂ ਪ੍ਰਤਾਪ ਸਿੰਘ" ਚੇਅਰ ਸਥਾਪਿਤ ਕੀਤੀ ਗਈ । ਇਨ੍ਹਾਂ ਦੀ ਸਲਾਹ ਦੀ ਬਦੌਲਤ ਹੀ ਤਿੰਨ ਸੌ ਸਾਲਾ ਸਾਜਨਾ ਦਿਵਸ 'ਤੇ ਜਨਰਲ ਜਗਜੀਤ ਸਿੰਘ ਅਰੋੜਾ (ਬੰਗਲਾ ਦੇਸ਼ ਲੜਾਈ ਦੇ ਹੀਰੋ) ਅਤੇ ਜਨਰਲ ਹਰਬਖਸ਼ ਸਿੰਘ ਵਰਗੀਆਂ ਮਹਾਨ ਹਸਤੀਆਂ ਨੂੰ ਅਣਡਿੱਠ ਕਰਕੇ ਹੰਸ ਰਾਜ ਹੰਸ, ਸ. ਖੁਸ਼ਵੰਤ ਸਿੰਘ (ਸੁਰਾ-ਸੁੰਦਰੀ ਦਾ ਪੁਜਾਰੀ) ਅਤੇ ਖੁਦ ਦੁਸਾਂਝ ਸਾਹਿਬ ਨੂੰ ਸਨਮਾਨਤ ਕੀਤਾ ਗਿਆ ।

ਸਾਨੂੰ ਮਿਲੀ ਜਾਣਕਾਰੀ ਅਨੁਸਾਰ ਦੁਸਾਂਝ ਸਾਹਿਬ ਨਕਸਲਵਾਦੀ ਲਹਿਰ ਦੇ ਵੱਡੇ ਕਾਰਕੁਨਾਂ ਵਿਚੋਂ ਸਨ । ਇਹ ਪਹਿਲਾਂ ਦਾੜ੍ਹੀ ਕੱਟਦੇ ਸਨ । ਨਕਸਲਵਾਦੀ ਲਹਿਰ ਖਤਮ ਹੋਣ ਤੋਂ ਪਿਛੋਂ ਇਹਨਾਂ ਨੇ ਦਾੜ੍ਹੀ ਰੱਖ ਲਈ । ਕਦੇ ਇਹ ਟੌਹੜਾ ਸਾਹਿਬ ਦੇ ਬਰਖ਼ਿਲਾਫ ਲੇਖ ਲਿਖ ਕੇ ਬਾਦਲ ਸਾਹਿਬ ਦੀ ਝੋਲੀ ਵਿਚ ਪੈ ਗਏ ਅਤੇ ਕਦੇ ਬਾਦਲ ਸਾਹਿਬ ਨੂੰ ਨਕਾਰ ਕੇ ਟੌਹੜਾ ਸਾਹਿਬ ਦੇ ਨਜ਼ਦੀਕ ਹੋ ਗਏ ।

੧੯੮੪ ਤੋਂ ਲੈ ਕੇ ਹੁਣ ਤੱਕ, ਸਰਕਾਰੀ ਏਜੰਟਾਂ ਅਤੇ ਕਾਮਰੇਡਾਂ ਨੂੰ ਛੱਡ ਕੇ ਮੈਂ ਅੱਜ ਤੱਕ ਕਿਸੇ ਸੂਝ-ਬੂਝ ਵਾਲੇ ਸਿੱਖ ਤੋਂ ਸੰਤ ਜਰਨੈਲ ਸਿੰਘ ਜੀ ਭਿੰਡਰਾਂ ਵਾਲਿਆਂ ਦੀ ਆਲੋਚਨਾ ਨਹੀਂ ਸੁਣੀ । ਪਰ ਕਾਲਾ ਅਫਗਾਨਾ ਅਤੇ ਉਨ੍ਹਾਂ ਦੇ ਸਮਰਥਕ ਕਲਮਾਂ ਰਾਹੀਂ ਤਿੱਖੀ ਆਲੋਚਨਾ ਕਰ ਰਹੇ ਸਨ ।

ਸੁਪਰੀਮ ਕੋਰਟ ਵਲੋਂ ਅੰਤਰ ਰਾਸ਼ਟਰੀ ਪੱਧਰ ਦੀਆਂ ਮਨੁੱਖੀ ਅਧਿਕਾਰ ਵਾਲੀਆਂ ਸੰਸਥਾਵਾਂ ਨੇ ਤਾਂ ਪੰਜਾਬ ਅੰਦਰ ਪੁਲਿਸ ਜਬਰ ਨੂੰ ਉਜਾਗਰ ਕਰਕੇ ਨਿੰਦਿਆ, ਪਰ ਇਨ੍ਹਾਂ ਕਾਮਰੇਡੀ ਸਿੱਖਾਂ ਨੇ ਆਪਣੀ ਸੈਨਾ ਬਣਾ ਕੇ ਖਾੜਕੂਆਂ ਨਾਲ ਭਿੜਾਈ ਅਤੇ ਕਾਮਰੇਡੀ ਸਿੱਖ ਬੁੱਧੀਜੀਵੀਆਂ ਨੇ ਖਾੜਕੂਆਂ ਨੂੰ ਡਾਕੂ, ਲੁਟੇਰੇ ਕਹਿ ਕੇ ਭੰਡਿਆ ਅਤੇ ਇਸ ਲਹਿਰ ਨੂੰ ਦਬਾਉਣ ਲਈ ਸਰਕਾਰ ਦਾ ਪੂਰਾ ਸਾਥ ਦਿੱਤਾ ਹੈ ।

ਇਹ ਕਾਮਰੇਡੀ ਸਿੱਖ ਹੀ ਹਨ ਜਿੰਨ੍ਹਾਂ ਨੇ ਪ੍ਰਚਾਰ ਕੀਤਾ ਕਿ ਤਰਨ ਤਾਰਨ ਸਾਹਿਬ ਅਤੇ ਹੋਰ ਸਰੋਵਰਾਂ ਵਿਚ ਪਿੰਡੇ ਦੇ ਇਸ਼ਨਾਨ ਨਾਲ ਕੋਈ ਸਿੱਖੀ ਸਾਂਝ ਨਹੀਂ । ਜੇ ਇਨ੍ਹਾਂ ਨੂੰ ਪੂਰ ਕੇ ਝੋਨਾ ਬੀਜਿਆ ਜਾਵੇ ਤਾਂ ਹਜ਼ਾਰਾਂ ਬੰਦਿਆਂ ਦਾ ਪੇਟ ਭਰਿਆ ਜਾ ਸਕਦਾ ਹੈ। ਕਾਲਾ ਅਫਗਾਨਾ ਟੇਢੇ ਵਿੰਗੇ ਢੰਗ ਨਾਲ ਗੱਲ ਇਹੀ ਕਰ ਰਹੇ ਹਨ ।

ਜਦ ਖਾਲਸਾ ਪੰਥ ਦੇ ਮਰਜੀਵੜਿਆਂ ਨੇ ਪੰਜਾਬ ਵਿਚ ਇਨ੍ਹਾਂ ਦੇ ਪੈਰ ਉਖਾੜ ਦਿੱਤੇ ਤਾਂ ਇਨ੍ਹਾਂ ਨੇ ਪ੍ਰਚਾਰ ਕੇਂਦਰ ਕੈਨੇਡਾ ਬਣਾ ਲਿਆ । ਇਨ੍ਹਾਂ ਨੂੰ ਪੱਕਾ ਵਿਸ਼ਵਾਸ ਹੈ ਕਿ ਜਦ ਤੱਕ ਖੰਡੇ ਪਾਹੁਲ ਦੇ ਧਾਰਨੀ ਸਿੰਘ ਕਾਇਮ ਹਨ ਇਨ੍ਹਾਂ ਦੀ ਕੋਈ ਪੇਸ਼



ਨਹੀਂ ਜਾਵੇਗੀ । ਇਸ ਲਈ ਪਹਿਲਾਂ ਇਨ੍ਹਾਂ ਨੇ ਦਸਮ ਗ੍ਰੰਥ ਦੀ, ਕੁਝ ਬਾਣੀ ਰਾਹੀਂ ਬ੍ਰਾਹਮਣਵਾਦ ਦਾ ਹਊਆ ਖੜਾ ਕਰਕੇ ਲੋਕਾਂ ਨੂੰ ਆਪਣੇ ਭ੍ਰਮ ਜਾਲ ਵਿਚ ਫਸਾਇਆ । ਹੁਣ ਇਹ ਸਾਰੇ ਦਸਮ ਗ੍ਰੰਥ ਨੂੰ ਤਿਲਾਜਲੀ ਦੇ ਕੇ ਅਤੇ ਦਸਮੇਸ਼ ਪਿਤਾ ਤੋਂ ਬੇਮੁੱਖ ਹੋ ਕੇ ਨਾਨਕਿਆਣਾ ਫ਼ਿਲਾਸਫੀ 'ਤੇ ਉਤਰ ਆਏ ਹਨ ।

੧੯੪੦ ਵਿਚ ਜਦ ਅੰਗ੍ਰੇਜ਼ਾਂ ਨੇ ਕਮਿਊਨਿਸਟ ਪਾਰਟੀ 'ਤੇ ਪਾਬੰਦੀ ਲਗਾ ਦਿੱਤੀ ਤਾਂ ਦਾੜ੍ਹੀ ਕੇਸਾਂ ਵਾਲੇ ਬਹੁਤ ਸਾਰੇ ਕਾਮਰੇਡ ਪਿੰਡਾਂ ਵਿਚ ਗ੍ਰੰਥੀ ਜਾ ਲੱਗੇ । ਪਰ ਇਹ ਐਸਾ ਅਕ੍ਰਿਤਘਣਾਂ ਦਾ ਟੋਲਾ ਹੈ ਕਿ ਜਿਸ ਥਾਲੀ ਵਿਚ ਖਾਣਗੇ ਉਸੇ ਵਿਚ ਛੇਕ ਕਰਨਗੇ । ਇਸ ਲਈ ਇਨ੍ਹਾਂ ਨੇ ਬਾਹਰ ਆ ਕੇ ਇਹ ਪ੍ਰਚਾਰ ਸ਼ੁਰੂ ਕਰ ਦਿੱਤਾ ਕਿ ਗੁਰਦੁਆਰੇ ਬਦਮਾਸ਼ੀ ਦੇ ਅੱਡੇ ਹਨ । ਸਟਾਲਿਨ ਨੇ ਕਿੰਨਾ ਮਨੁੱਖਤਾ ਦਾ ਸੰਘਾਰ ਕੀਤਾ ਅਤੇ ਮਾਓਸੇ ਤੁੰਗ ਨੇ ਕਿੰਨੀਆਂ ਇਸਤ੍ਰੀਆਂ ਨਾਲ ਖਿਲਵਾੜ ਕੀਤਾ, ਇਨ੍ਹਾਂ ਨੇ ਕਦੇ ਭਾਂਪ ਨਹੀਂ ਕੱਢੀ । ਭਾਈ ਗੁਰਦਾਸ ਜੀ ਨੇ ਅਜਿਹੇ ਅਕ੍ਰਿਤਘਣ ਬੰਦਿਆਂ ਲਈ ਹੀ ਲਿਖਿਆ ਹੈ :

ਮਦ ਵਿਚਿ ਰਿਧਾ ਪਾਇ ਕੈ ਕੁਤੇ ਦਾ ਮਾਸੁ ।
ਧਰਿਆ ਮਾਣਸ ਖੋਪਰੀ ਤਿਸੁ ਮੰਦੀ ਵਾਸੁ ।
ਰਤੂ ਭਰਿਆ ਕਪੜਾ ਕਰਿ ਕਜਣੁ ਤਾਸੁ ।
ਢਕਿ ਲੈ ਚਲੀ ਚੂਹੜੀ ਕਰਿ ਭੋਗ ਬਿਲਾਸੁ ।
ਆਖਿ ਸੁਣਾਏ ਪੁਛਿਆ ਲਾਹੇ ਵਿਸਵਾਸੁ ।
ਨਦਰੀ ਪਵੈ ਅਕ੍ਰਿਤਘਣੁ ਮਤੁ ਹੋਇ ਵਿਣਾਸੁ ॥੯॥

(ਵਾਰ ੩੫ : ੯)

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਬਾਰੇ ਕਾਲਾ ਅਫਗਾਨਾ ਦੇ ਵਿਚਾਰ

ਅੰਡਜ, ਜੇਰਜ, ਸੇਤਜ, ਉਤਭੁਜ ਵਾਲੇ ਸਾਰੇ ਜੀਵ ਜੰਤੂਆਂ ਦੀ ਬਣਤਰ ਸਿਆਣਿਆਂ ਦੇ ਕਥਨ ਅਨੁਸਾਰ ਹਵਾ, ਮਿੱਟੀ, ਅਗਨੀ ਤੇ ਆਕਾਸ਼ੀ, ਪੰਜਾਂ ਤੱਤਾਂ ਤੋਂ ਬਣੀ ਹੋਈ ਹੈ । ਇਨ੍ਹਾਂ ਸਾਰੇ ਜੀਵ-ਜੰਤੂਆਂ ਵਿਚੋਂ ਮਨ ਅਤੇ ਬੁੱਧੀ ਦੇ ਵਿਕਾਸ ਵੱਲੋਂ ਉਨੱਤ ਹੋਣ ਦੀ ਸਮਰੱਥਾ ਕਾਰਨ ਮਨੁੱਖ ਨੂੰ ਸਭ ਤੋਂ ਉੱਤਮ ਮੰਨਿਆ ਗਿਆ ਹੈ। ਇਸ ਕਰਕੇ ਮਨੁੱਖ ਨੇ ਹਾਥੀ ਅਤੇ ਸ਼ੇਰ ਵਰਗੇ ਤਾਕਤਵਾਰ ਜੀਵਾਂ ਨੂੰ ਆਪਣੇ ਵੱਸ ਕਰਕੇ ਆਪਣੀ ਮਰਜ਼ੀ ਅਨੁਸਾਰ ਚਲਾਉਣ ਵਿਚ ਸਫਲਤਾ ਪ੍ਰਾਪਤ ਕੀਤੀ । ਗੁਰਬਾਣੀ ਦਾ ਫੁਰਮਾਨ ਹੈ :

ਅਵਰ ਜੋਨਿ ਤੇਰੀ ਪਨਿਹਾਰੀ ॥
ਇਸੁ ਧਰਤੀ ਮਹਿ ਤੇਰੀ ਸਿਕਦਾਰੀ ॥

(ਪੰਨਾ ੩੭੪)

ਸਭ ਮਨੁੱਖਾਂ ਦੀ ਸਰੀਰਕ ਬਣਤਰ ਇਕੋ ਜਿਹੇ ਪੰਜਾਂ ਤੱਤਾਂ ਦੀ ਹੈ । ਮਾਨਸਿਕ ਵਿਚਾਰਾਂ ਅਤੇ ਬੁੱਧੀ ਦੇ ਫਰਕ ਨਾਲ ਹੀ ਕੋਈ ਚੋਰ ਅਤੇ ਡਾਕੂ ਹੈ, ਕੋਈ ਸੰਤ ਅਤੇ ਪਰਉਪਕਾਰੀ ਹੈ, ਕੋਈ ਹੰਕਾਰੀ ਜਾਂ ਕ੍ਰੋਧੀ ਅਤੇ ਲਾਲਚੀ ਹੈ । ਕੋਈ ਨਿਮ੍ਰਤਾ ਦਾ ਪੁੰਜ, ਮਿਠਾਸ ਵੰਡਣ ਵਾਲਾ ਅਤੇ ਸੰਤੋਸ਼ੀ ਹੈ । ਕੋਈ ਮੁਵੱਕਲ ਹੈ, ਕੋਈ ਵਕੀਲ ਅਤੇ ਕੋਈ ਜੱਜ ਹੈ, ਕੋਈ ਡਰਪੋਕ ਅਤੇ ਕੋਈ ਬਹਾਦਰ ਹੈ । ਇਸੇ ਤਰ੍ਹਾਂ ਕੋਈ ਆਸੁਰੀ ਸੰਪਦਾ ਦਾ ਮਾਲਕ ਹੈ ਅਤੇ ਕੋਈ ਦਇਆ, ਧਰਮ, ਸਤਿ, ਸੰਤੋਖ ਅਤੇ ਦਿਆਲੂ, ਕ੍ਰਿਪਾਲੂ ਵਰਗੇ ਪਰਮੇਸ਼ਰੀ ਗੁਣਾਂ ਦਾ ਮਾਲਿਕ ਹੈ ।

ਸੰਸਾਰ ਨੂੰ ਸੁਖ ਪਹੁੰਚਾਉਣ ਵਾਲੇ ਇੰਜੀਨੀਅਰਾਂ, ਵਿਗਿਆਨੀਆਂ ਅਤੇ ਮਹਾਂਪੁਰਸ਼ਾਂ ਦੇ ਵੀਚਾਰ ਉਨ੍ਹਾਂ ਦੇ ਮਨ ਵਿਚੋਂ ਪ੍ਰਗਟ ਹੋਏ ਹਨ ਨਾ ਕਿ ਸਰੀਰ ਵਿਚੋਂ, ਪਰ ਵਿਚਾਰਾਂ ਨੂੰ ਸੰਸਾਰ ਵਿਚ ਫੈਲਾਉਣ ਦਾ ਮਾਧਿਅਮ ਸਰੀਰ ਹੀ ਰਿਹਾ ਹੈ । ਇਸ ਲਈ ਵੀਚਾਰਾਂ ਦੇ ਸਤਿਕਾਰ ਦੇ ਨਾਲ-ਨਾਲ ਹੀ ਮਾਧਿਅਮ ਨੂੰ ਵੀ ਪੂਰਾ-ਪੂਰਾ ਮਾਣ ਮਿਲਦਾ ਰਿਹਾ ਹੈ ।

ਪ੍ਰਮੁੱਖ ਇੰਜੀਨੀਅਰਾਂ, ਡਾਕਟਰਾਂ, ਸਾਇੰਸਦਾਨਾਂ ਅਤੇ ਮਹਾਂਪੁਰਸ਼ਾਂ ਦੇ ਵਿਚਾਰਾਂ ਨੂੰ ਸਤਿਕਾਰਨ ਲਈ ਹਮੇਸ਼ਾ ਸਰੀਰ ਨੂੰ ਮੱਥੇ ਟੇਕੇ ਜਾਂਦੇ ਰਹੇ ਹਨ, ਗਲ੍ਹਾਂ ਵਿਚ



ਹਾਰ ਪਾਏ ਜਾਂਦੇ ਅਤੇ ਭੇਟਾਵਾਂ ਰੱਖੀਆਂ ਜਾਦੀਆਂ ਰਹੀਆਂ ਹਨ ।

ਸਰੀਰ ਬਿਨਸਹਾਰ ਚੀਜ਼ ਹੋਣ ਕਾਰਨ, ਵਿਚਾਰਾਂ ਨੂੰ ਸਦੀਵੀ ਕਾਲ ਤੱਕ ਕਾਇਮ ਰੱਖਣ ਲਈ ਮਹਾਨ ਹਸਤੀਆਂ ਨੇ ਬੋਲਾਂ ਨੂੰ ਮਾਧਿਅਮ ਬਣਾਇਆ । ਬੋਲਾਂ ਤੋਂ ਬੋਲੀਆਂ ਬਣੀਆਂ, ਫਿਰ ਲਿੱਪੀਆਂ ਰਾਹੀਂ ਕਿਤਾਬਾਂ ਤੇ ਗ੍ਰੰਥ ਹੋਂਦ ਵਿਚ ਆਏ ।

ਸੰਸਾਰ ਦੀਆਂ ਮਹਾਨ ਹਸਤੀਆਂ ਦੇ ਵਿਚਾਰਾਂ ਨਾਲ ਭਰਪੂਰ ਗ੍ਰੰਥ ਪੂਰਨ ਤੌਰ ’ਤੇ ਉਨ੍ਹਾਂ ਦੇ ਅੰਦਰਲੇ ਸੂਖਸ਼ਮ ਸਰੀਰ ਦਾ ਪ੍ਰਗਟ ਸਥੂਲ ਸਰੂਪ ਹੈ ।

ਸੰਸਾਰ ਦੇ ਬਾਕੀ ਧਰਮਾਂ ਦੇ ਗ੍ਰੰਥਾਂ ਦਾ ਸਭ ਨੂੰ ਪਤਾ ਹੈ ਕਿ ਇਹ ਉਨ੍ਹਾਂ ਧਾਰਮਕ ਮਹਾਂਪੁਰਸ਼ਾਂ ਦੇ ਜੀਵਨ ਕਾਲ ਤੋਂ ਪਿੱਛੋਂ ਉਨ੍ਹਾਂ ਦੇ ਪ੍ਰਮੁੱਖ ਸੇਵਕਾਂ ਵਲੋਂ ਲਿਖੇ ਗਏ ਹਨ । ਬ੍ਰਹਮ ਵਾਕਾਂ ਵਾਲੇ ਵੇਦ ਬਹੁਤ ਦੇਰ ਤੱਕ ਸੀਨਾ-ਬ-ਸੀਨਾ ਹੀ ਚਲਦੇ ਰਹੇ ਅਤੇ ਜਿਸ ਨੂੰ ਜਿਹੜਾ ਵੇਦ ਕੰਠ ਹੁੰਦਾ ਉਸ ਦਾ ਉਹ ਨਾਉਂ ਰੱਖ ਦਿੱਤਾ ਜਾਂਦਾ ਰਿਹਾ । ਚਾਰੇ ਵੇਦਾਂ ਦੇ ਕੰਠ ਹੋਣ ਵਾਲੇ ਨੂੰ ਚਤੁਰਵੇਦੀ, ਤਿੰਨ ਵਾਲੇ ਨੂੰ ਤ੍ਰਿਵੇਦੀ, ਦੋ ਵਾਲੇ ਨੂੰ ਦੁਵੇਦੀ ਜਾਂ ਦੂਬੇ ਅਤੇ ਇਕ ਵੇਦ ਵਾਲੇ ਨੂੰ ਵੇਦੀ (ਬੇਦੀ) ਕਿਹਾ ਜਾਂਦਾ ਰਿਹਾ ਹੈ ।

ਇਸਲਾਮ ਦੇ ਗ੍ਰੰਥ ਕੁਰਾਨ ਸ਼ਰੀਫ ਅਤੇ ਹਦੀਸ ਬਾਰੇ ਪ੍ਰਚਲਤ ਹੈ ਕਿ ਇਹ ਹਜ਼ਰਤ ਮੁਹੰਮਦ ਸਾਹਿਬ ਦੇ ਪ੍ਰਮੁੱਖ ਸੇਵਕਾਂ (ਚਾਰ ਯਾਰ) ਨੇ ਹਜ਼ਰਤ ਮੁਹੰਮਦ ਸਾਹਿਬ ਦੇ ਸਰੀਰ_ਤਿਆਗਣ ਤੋਂ ਕਾਫੀ ਦੇਰ ਪਿਛੋਂ ਲਿਖਤ ਵਿਚ ਲਿਆਂਦੀ । ਇਸੇ ਤਰ੍ਹਾਂ ਇਸਾਈ ਮੱਤ ਦੀ ਅੰਜੀਲ ਹਜ਼ਰਤ ਈਸਾ ਜੀ ਤੋਂ ਢੇਰ ਚਿਰ ਪਿਛੋਂ ਲਿਖੀ ਗਈ ਅਤੇ ਹੁਣ ਤੱਕ ਇਸ ਵਿਚ ਕਈ ਸੋਧਾਂ ਹੋ ਚੁੱਕੀਆਂ ਹਨ । ਇਸ ਲਈ ਇਨ੍ਹਾਂ ਧਾਰਮਕ ਗ੍ਰੰਥਾਂ ਦੀ ਪ੍ਰਮਾਣਿਕਤਾ ਬਾਰੇ ਕਈ ਸ਼ੰਕੇ ਹੋ ਸਕਦੇ ਹਨ । ਇਨ੍ਹਾਂ ਮਹਾਂਪੁਰਸ਼ਾਂ ਵਿਚੋਂ ਕਿਸੇ ਇਕ ਨੇ ਵੀ ਆਪਣੇ ਅਨੁਯਾਈਆਂ ਵਲੋਂ ਲਿਖੇ ਗਏ ਧਾਰਮਕ ਗ੍ਰੰਥਾਂ ਬਾਰੇ ਕੋਈ ਸਤਿਕਾਰ ਕਰਨ ਦੀ ਵਿਧੀ ਨਹੀਂ ਦੱਸੀ ।

ਇਸ ਦੇ ਮੁਕਾਬਲੇ ਵਿਚ ਖਾਲਸਾ ਪੰਥ ਨੂੰ ਇਹ ਮਾਣ ਹਾਸਲ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ, ਜਿਸ ਦਾ ਪਹਿਲਾ ਨਾਉਂ ਪੋਥੀ ਸਾਹਿਬ ਸੀ, ਦਾ ਸੰਕਲਨ ਆਪ ਪੰਚਮ ਪਾਤਸ਼ਾਹ ਨੇ ਆਪਣੇ ਸਾਹਮਣੇ ਭਾਈ ਗੁਰਦਾਸ ਤੋਂ ਲਿਖਵਾ ਕੇ ਕੀਤਾ । ਸਾਰੇ ਭਰਮ ਕੱਢਣ ਲਈ ਆਪਣੇ ਦਸਤਖ਼ਤ ਕੀਤੇ, ਲਿਖਾਰੀ ਭਾਈ ਗੁਰਦਾਸ ਜੀ ਦੇ ਦਸਤਖ਼ਤ ਵੀ ਇਸ ’ਤੇ ਮੌਜੂਦ ਹਨ, ਜਿਸ ਨੂੰ ਕਰਤਾਰਪੁਰੀ ਬੀੜ ਕਿਹਾ ਜਾਂਦਾ ਹੈ ਅਤੇ ਕਰਤਾਰਪੁਰ, ਧੀਰ ਮਲ ਦੇ ਵੰਸ਼ਜਾਂ ਕੋਲ ਹੁਣ ਵੀ ਸੁਰੱਖਿਅਤ ਹੈ ।

ਸ੍ਰੀ ਗੁਰੂ ਅਰਜਨ ਦੇਵ ਮਹਾਰਾਜ ਨੇ ਖੁਦ ਇਸ ਪੋਥੀ ਸਾਹਿਬ ਨੂੰ ਬਾਬਾ ਬੁੱਢਾ ਜੀ ਦੇ ਸੀਸ ’ਤੇ ਰੱਖ ਕੇ ਆਪ ਚੌਰ ਕਰਦਿਆਂ ਵਾਜਿਆਂ-ਗਾਜਿਆਂ ਨਾਲ ਰਾਮਸਰ

ਤੋਂ ਜਲੂਸ ਦੀ ਸ਼ਕਲ ਵਿਚ ਲਿਆ ਕੇ ਸ੍ਰੀ ਹਰਿਮੰਦਰ ਸਾਹਿਬ ਵਿਚ ਪ੍ਰਕਾਸ਼ਮਾਨ ਕੀਤਾ । ਹਰਿਮੰਦਰ ਸਾਹਿਬ ਦੇ ਸਾਹਮਣੇ ਕੋਠਾ ਸਾਹਿਬ ਦੀ ਜਗ੍ਹਾ 'ਤੇ ਪਲੰਘ ਤੇ ਪੋਥੀ ਸਾਹਿਬ ਨੂੰ ਸੁਭਾਇਮਾਨ ਕਰਕੇ ਗੁਰੂ ਸਾਹਿਬ ਖੁਦ ਪਲੰਘ ਤੋਂ ਹੇਠਾਂ ਭੂਮ-ਆਸਣ ਹੁੰਦੇ ਰਹੇ ।

ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਇਸ ਵਿਚ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਦੀ ਬਾਣੀ ਦਰਜ ਕਰਕੇ ਪਹਿਲਾਂ ਗ੍ਰੰਥ ਸਾਹਿਬ ਨਾਲ ਸੰਬੋਧਤ ਕੀਤਾ ਫਿਰ ਆਪਣੇ ਜੀਵਨ ਕਾਲ ਵਿਚ ਗੁਰਿਆਈ ਬਖਸ਼ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਨਾਉਂ ਨਾਲ ਵਡਿਆਇਆ ਅਤੇ ਮੱਥਾ ਟੇਕਿਆ ।

ਛੇ ਗੁਰੂ ਸਾਹਿਬਾਨ, ਪੰਦਰਾਂ ਭਗਤਾਂ, ਤਿੰਨ ਗੁਰਸਿੱਖਾਂ ਅਤੇ ਗਿਆਰਾਂ ਭੱਟਾਂ ਦੇ ਅਨੁਭਵੀ ਵਿਚਾਰਾਂ ਦਾ ਸੰਗ੍ਰਹਿ ਪੋਥੀ ਸਾਹਿਬ (ਸ੍ਰੀ ਗੁਰੂ ਗ੍ਰੰਥ ਸਾਹਿਬ) ਬਾਰੇ ਗੁਰੂ ਸਾਹਿਬ ਨੇ ਆਪ ਦੱਸਿਆ ਕਿ ਇਹ ਖਸਮ ਦੀ ਬਾਣੀ ਹੈ । ਇਹ ਸਾਡੇ ਵੀਚਾਰ ਨਹੀਂ ਬਲਕਿ ਜਿਸ ਤਰ੍ਹਾਂ ਬਾਣੀ ਪਰਮੇਸ਼ਰ ਵਲੋਂ ਸਾਨੂੰ ਪ੍ਰਾਪਤ ਹੋ ਰਹੀ ਹੈ ਅਸੀਂ ਉਹੋ ਪ੍ਰਗਟ ਕਰ ਰਹੇ ਹਾਂ :

ਸਤਿਗੁਰ ਕੀ ਬਾਣੀ ਸਤਿ ਸਤਿ ਕਰਿ ਜਾਣਹੁ ਗੁਰਸਿਖਹੁ
ਹਰ ਕਰਤਾ ਆਪਿ ਮੁਹਹੁ ਕਢਾਏ ॥ (ਪੰਨਾ ੩੦੮)

ਤਾਂ ਤੇ ਇਹ ਪੋਥੀ ਆਮ ਸਾਧਾਰਨ ਪੁਸਤਕ ਨਹੀਂ ਬਲਕਿ ਧੁਰੋਂ ਅਵੇਸ਼ ਹੋਇਆ ਇਲਹਾਮ ਹੈ :

ਪੋਥੀ ਪਰਮੇਸਰ ਕਾ ਥਾਨੁ ॥
ਸਾਧਸੰਗਿ ਗਾਵਹਿ ਗੁਣ ਗੋਬਿੰਦ ਪੂਰਨ ਬ੍ਰਹਮ ਗਿਆਨੁ ॥

(ਪੰਨਾ ੧੨੨੬)

ਇਹ ਪੋਥੀ ਪਰਮੇਸ਼ਰ ਦਾ ਰੂਪ ਉਸ ਦਾ ਸਥਾਨ ਹੈ ਭਾਵ ਪਰਮੇਸ਼ਰ ਦਾ ਆਪਣਾ ਆਪ ਸਮੋਇਆ ਹੋਇਆ ਸ਼ਬਦ ਅਵਤਾਰ ਰੂਪ ਗੁਰੂ ਹੈ । ਵਾਹਿਗੁਰੂ ਜੀ ਦੇ ਪਿਆਰੇ, ਸੰਗਤ ਰੂਪ ਵਿਚ ਇਕੱਠੇ ਬਹਿ ਕੇ ਇਸ ਬਾਣੀ ਦੁਆਰਾ ਗੁਣ ਗਾ ਕੇ ਪੂਰਨ ਬ੍ਰਹਮ ਗਿਆਨ ਪ੍ਰਾਪਤ ਕਰਦੇ ਹਨ । ਤਾਂ ਤੇ ਇਸ ਪੋਥੀ ਦਾ ਸਤਿਕਾਰ ਅਕਾਲ ਪੁਰਖ ਦਾ ਸਤਿਕਾਰ ਹੈ ।

ਇਨ੍ਹਾਂ ਵੀਚਾਰਾਂ ਦੀ ਪ੍ਰੋੜ੍ਹਤਾ ਲਈ ਭਗਤ ਰਵਿਦਾਸ ਜੀ ਦੱਸ ਰਹੇ ਹਨ :

ਤਰ ਤਾਰਿ ਅਪਵਿਤ੍ਰ ਕਰਿ ਮਾਨੀਐ ਰੇ ਜੈਸੇ ਕਾਗਰਾ ਕਰਤ ਬੀਚਾਰੰ ॥
ਭਗਤਿ ਭਾਗਉਤ ਲਿਖੀਐ ਤਿਹ ਊਪਰੇ ਪੂਜੀਐ ਕਰਿ ਨਮਸਕਾਰੰ ॥

(ਪੰਨਾ ੧੨੯੩)



ਭਗਤ ਜੀ ਦੱਸ ਰਹੇ ਹਨ ਕਿ ਤਾੜੀ ਦੇ ਦਰਖਤ ਤੋਂ ਸ਼ਰਾਬ ਨਿਕਲਣ ਕਰਕੇ ਇਹ ਅਪਵਿੱਤ੍ਰ ਮੰਨਿਆ ਜਾਂਦਾ ਹੈ । ਪਰ ਜਦ ਇਸ ਦੇ ਪੱਤਿਆਂ ਤੋਂ ਕਾਗਜ਼ ਬਣਾ ਲਈਏ ਇਨ੍ਹਾਂ ਕਾਗਜ਼ਾਂ ਉਪਰ ਪ੍ਰਭੂ ਦੇ ਪ੍ਰੇਮ ਮਈ ਗੀਤ ਲਿਖ ਦੇਈਏ ਤਾਂ ਇਨ੍ਹਾਂ ਕਾਗਜ਼ਾਂ ਦੀ ਬਣੀ ਪੋਥੀ ਨੂੰ ਮੱਥਾ ਟੇਕ ਕੇ ਪੂਜਿਆ ਜਾਂਦਾ ਹੈ ।

ਸ੍ਰੀ ਗੁਰੂ ਨਾਨਕ ਸਾਹਿਬ ਮਹਾਰਾਜ ਕਾਗ਼ਜ਼, ਕਲਮ, ਦੁਆਤ ਸਮੇਤ ਲਿਖਾਰੀ ਨੂੰ ਧੰਨ ਆਖਦੇ ਹਨ ਜੋ ਕਾਗ਼ਜ਼ ਤੇ ਸੱਚਾ ਨਾਮ ਲਿਖਦਾ ਹੈ :

ਧੰਨੁ ਸੁ ਕਾਗਦੁ ਕਲਮ ਧੰਨੁ ਧੰਨੁ ਭਾਂਡਾ ਧੰਨੁ ਮਸੁ ॥
ਧਨੁ ਲੇਖਾਰੀ ਨਾਨਕਾ ਜਿਨਿ ਨਾਮੁ ਲਿਖਾਇਆ ਸਚੁ ॥

(ਪੰਨਾ ੧੨੯੧)

ਦਸਮੇਸ਼ ਪਿਤਾ ਜੀ ਦਾ ਸ੍ਰੀ ਗੁਰੂ ਗ੍ਰੰਥ ਸਾਹਿਬ ਬਾਰੇ ਹੇਠਲਾ ਸਵੱਯਾ ਧਿਆਨ ਮੰਗਦਾ ਹੈ :

ਆਪਨੋਪੋ ਸ੍ਰੀ ਖਾਲਸੇ ਦੀਨਾ, ਦੁਤੀਆ ਰੂਪ ਸਤਿਗੁਰੂ ਗ੍ਰੰਥਾ ॥
ਗੁਨਾਨਵਾਦ ਪੁਨਿ ਸਿਫਤ ਸਲਾਹਨਿ ਊਠਤ ਬੈਠਤ ਸੈਨ ਕਰੰਥਾ ॥
ਪਾਵਨ ਪੰਥ ਖਾਲਸਾ ਪ੍ਰਗਟਿਯੋ ਚਾਰ ਬਰਨ ਆਸ਼ਰਮ ਸੁਭ ਪੰਥਾ ॥
ਇਨ ਕੋ ਦਰਸ ਸਤਿਗੁਰੂ ਕੋ ਦਰਸ਼ਨ ਬੋਲਨ ਗੁਰੂ ਸ਼ਬਦ ਗੁਰੂ ਗ੍ਰੰਥਾ ॥
ਦ੍ਵਾਦਸ ਰੂਪ ਸਤਿਗੁਰੂ ਏ ਕਹਿਅਤ ਦ੍ਵਾਦਸ ਭਾਨ ਪ੍ਰਗਟਿ ਹਰ ਜੰਤਾ ॥
ਪ੍ਰਤਯਖ ਕਲਾ ਪਾਰਬ੍ਰਹਮ ਧਣੀਛੈ ਗ੍ਰੰਥ ਪੰਥ ਖਾਲਸਾ ਵਰਤੰਤਾ ॥
ਦਾਸ ਗੋਬਿੰਦ ਫਤਿਹ ਸਤਿਗੁਰ ਕੋ ਖਾਸ ਗ੍ਰੰਥ ਗੁਰੂ ਰੂਪ ਬਦੰਤਾ ॥

(ਸਰਬ ਲੋਹ ਗ੍ਰੰਥ ੬੪੬)

ਮੈਂ ਦਾਸ ਗੋਬਿੰਦ (ਸਿੰਘ) ਸਤਿਗੁਰੂ ਦੇ ਰੂਪ ਖਾਸ ਗ੍ਰੰਥ ਨੂੰ ਫ਼ਤਿਹ ਬੁਲਾਂਦਾ ਹਾਂ ਅਤੇ (ਹੱਥ ਜੋੜ ਕੇ) ਬੰਦਨਾ ਕਰਦਾ ਹਾਂ ।

ਜਿਸ ਤਰ੍ਹਾਂ ਦਸਾਂ ਪਾਤਸ਼ਾਹੀਆਂ ਦੇ ਪੰਜ ਭੂਤਕ ਸਰੀਰ ਲਈ ਚੌਰ, ਚਾਨਣੀ, ਬਸਤਰ ਆਦਿ ਗੁਰੂ ਕੇ ਸਿੱਖ ਭੇਟਾ ਲਈ ਲਿਆਉਂਦੇ ਸੀ, ਇਸੇ ਤਰ੍ਹਾਂ ਹੁਣ ਸ੍ਰੀ ਗੁਰੂ ਗ੍ਰੰਥ ਸਾਹਿਬ ਲਈ ਪੀੜ੍ਹਾ, ਰੁਮਾਲੇ ਅਤੇ ਗਦੈਲੇ ਲਗਾਣ ਦੀ ਰੀਤ ਸ੍ਰੀ ਗੁਰੂ ਅਰਜਨ ਦੇਵ ਮਹਾਰਾਜ ਨੇ ਆਪ ਸ਼ੁਰੂ ਕੀਤ ਹੈ ਨਾ ਕਿ ਉਨ੍ਹਾਂ ਦੇ ਪਿੱਛੋਂ ਕਿਸੇ ਸਿੱਖ ਦੀ ਚਲਾਈ ਹੋਈ ਹੈ ।

ਇਸ ਬਾਰੇ ਹੁਣ ਕਾਲਾ ਅਫਗਾਨਾ ਦੇ ਉਟੰਕਣ ਇਸ ਤਰ੍ਹਾਂ ਹਨ –

ਇਕ ਪਾਸੇ ਹਿੰਦੂ ਹੈ, ਉਹ ਪੱਥਰ, ਲਕੜੀ, ਮਿੱਟੀ ਆਦਿ ਦੀ ਮੂਰਤੀ ਆਪ ਬਣਾਉਂਦਾ ਹੈ ਜਾਂ ਬਣੀ ਬਣਾਈ ਖਰੀਦ ਲੈਂਦਾ ਹੈ ਅਤੇ ਉਸ ਦੀ ਪੂਜਾ ਕਰਦਾ ਹੈ ।

ਹਿੰਦੂ ਖੁੱਲ੍ਹ ਕੇ ਮੰਨਦਾ ਹੈ ਕਿ ਉਹ ਮੂਰਤੀ ਪੂਜਾ ਕਰਦਾ ਹੈ। ਏਧਰ ਸਿੱਖ ਨੇ ਵੀ ਆਪ ਹੀ ਇਕ ਆਕਾਰ ਤਿਆਰ ਕੀਤਾ ਹੁੰਦਾ ਹੈ, ਉਸ ਦਾ ਨਾਮ ਗੁਰੂ ਗ੍ਰੰਥ ਸਾਹਿਬ ਥਾਪਦਾ ਹੈ। ਗੁਰੂ ਘਰ ਦੀ ਇਮਾਰਤ, ਥੜ੍ਹਾ, ਪਾਲਕੀ ਚੰਦੋਆ, ਰੁਮਾਲੇ, ਪੀਹੜਾ ਆਦਿ ਸਭ ਕੁਛ ਆਪ ਬਣਾਉਂਦਾ ਹੈ। ਫਿਰ ਮੰਦਰ ਦੀ ਮੂਰਤੀ ਵਾਂਗ ਹੀ ਚੜ੍ਹਾਵੇ ਅਤੇ ਭੇਟਾ ਦੇ ਪਦਾਰਥ ਰੱਖ ਕੇ ਮੱਥੇ ਰਗੜਦਾ ਹੋਇਆ ਉਸ ਦੀ ਪੂਜਾ ਕਰਦਾ ਹੈ। (ਪੰਨਾ ੧੩੮-੧੩੯, ਭਾਗ ਪਹਿਲਾ, ਬਿਪ੍ਰਨ ਕੀ ਰੀਤ ਤੋਂ ਸੱਚ ਦਾ ਮਾਰਗ)

ਅਸੀਂ ਆਪਦੇ ਸਤਿਗੁਰਾਂ ਦੀ ਪਛਾਣ ਹੀ ਭੁੱਲ ਚੁੱਕੇ ਹਾਂ। ਕਿਉਂਕਿ ਜੋ (ਜਿਲਦ ਪੱਤਰੇ) (ਅੱਖਰ, ਰੁਮਾਲੇ, ਪੀੜ੍ਹਾ ਸਾਹਿਬ, ਚੌਰ, ਪਾਲਕੀ ਆਦਿ) ਆਕਾਰ ਸਾਨੂੰ ਦਿੱਸਦਾ ਹੈ, ਉਹ ਸਭ ਅਸੀਂ ਆਪ ਬਣਾਇਆ ਹੁੰਦਾ ਹੈ। ਅਕਾਲ ਪੁਰਖ ਨਿਰੰਕਾਰ (ਭਾਵ ਆਕਾਰ ਤੋਂ ਬਿਨਾਂ) ਹੈ, ਸਾਡਾ ਗੁਰੂ ਵੀ ਨਿਰੰਕਾਰ ਹੈ। ਰੱਬ ਅਦ੍ਰਿਸ਼ਟ ਹੈ ਤਾਂ ਸਾਡਾ ਗੁਰੂ ਵੀ ਅਦ੍ਰਿਸ਼ਟ ਹੈ। (ਪੰਨਾ ੨੯੭, ਭਾਗ ਚੌਥਾ, ਬਿਪ੍ਰਨ ਕੀ ਰੀਤ ਤੋਂ ਸੱਚ ਦਾ ਮਾਰਗ)

ਕਾਲਾ ਅਫਗਾਨਾ ਇਹ ਸਭ ਕੁਝ ਕਹਿਣਾ ਤਾਂ ਆਪ ਚਾਹੁੰਦੇ ਹਨ ਪਰ ਬੜੀ ਚਤੁਰਾਈ ਨਾਲ ਸਿੱਧਾ ਆਪ ਨਾ ਕਹਿ ਕੇ ਇਨ੍ਹਾਂ ਨੇ ਕੈਨੇਡਾ ਨਿਵਾਸੀ ਆਪਣੇ ਇਕ ਹਿੰਦੂ ਮਿੱਤਰ ਕਿਸੇ ਪ੍ਰੋਫੈਸਰ ਦੇ ਮੂੰਹੋਂ ਇਹ ਸਭ ਕੁਛ ਕਹਾਇਆ ਹੈ।

ਭਾਈ ਰਣਧੀਰ ਸਿੰਘ ਜੀ ਇਕ ਵਾਰ ਅੰਗ੍ਰੇਜ਼ ਅਫਸਰ ਮਿ. ਫਿਸ਼ਰ ਨਾਲ ਘੋੜੇ 'ਤੇ ਸਵਾਰ ਹੋ ਕੇ ਜਾ ਰਹੇ ਸੀ ਕਿ ਅੱਗੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਵਾਰੀ ਸੰਗਤ ਨਾਲ ਸਾਹਮਣੇ ਆ ਗਈ। ਭਾਈ ਸਾਹਿਬ ਨੇ ਇਕ ਦਮ ਘੋੜੇ ਤੋਂ ਉਤਰ ਕੇ ਗੁਰੂ ਮਹਾਰਾਜ ਨੂੰ ਡੰਡਉਤ ਕੀਤੀ। ਅੰਗਰੇਜ਼ ਅਫਸਰ ਨੇ ਕਟਾਖਸ਼ ਕੀਤਾ ਕਿ ਇਹ ਹਿੰਦੂਆਂ ਵਾਂਗ ਮੂਰਤੀ-ਪੂਜਾ ਹੈ। ਭਾਈ ਸਾਹਿਬ ਉਸ ਵੇਲੇ ਤਾਂ ਚੁੱਪ ਕਰ ਗਏ ਪਰ ਜਦ ਡੇਰੇ ਪਹੁੰਚੇ ਤਾਂ ਦੋ ਘੰਟੇ ਦੀ ਅੰਗਰੇਜ਼ ਅਫਸਰ ਨਾਲ ਚਰਚਾ ਕਰਕੇ ਸਾਬਿਤ ਕਰ ਦਿੱਤਾ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸਤਿਕਾਰ ਮੂਰਤੀ-ਪੂਜਾ ਨਹੀਂ ਹੈ ਅਤੇ ਅੰਗਰੇਜ਼ ਅਫਸਰ ਨੂੰ ਨਿਰੁੱਤਰ ਕਰ ਦਿੱਤਾ। ਭਾਈ ਸਾਹਿਬ ਦਾ ਲਿਖਿਆ ਹੋਇਆ ਕਿਤਾਬਚਾ "ਕੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਪੂਜਾ ਬੁੱਤ-ਪ੍ਰਸਤੀ ਹੈ ?" ਅੱਜ ਵੀ ਉਪਲਬਧ ਹੈ।

ਕਾਲਾ ਅਫਗਾਨਾ ਜੇ ਚਾਹੁੰਦੇ ਤਾਂ ਆਪਣੇ ਹਿੰਦੂ ਮਿੱਤਰ ਪ੍ਰੋਫੈਸਰ ਦੀ ਤਸੱਲੀ ਕਰਵਾ ਸਕਦੇ ਸੀ, ਪਰ ਉਹ ਤਾਂ ਸਭ ਕੁਝ ਆਪ ਕਹਿਣਾ ਚਾਹੁੰਦੇ ਹਨ ਤਾਂ ਫਿਰ ਪ੍ਰੋਫੈਸਰ ਸਾਹਿਬ ਨੂੰ ਕੌਣ ਸਮਝਾਵੇ ?

ਹੁਣ ਸਵਾਲ ਇਹ ਪੈਦਾ ਹੁੰਦਾ ਹੈ ਕਿ ਜੇ ਹੁਣ ਸਿੱਖ ਗੁਰੂ ਗ੍ਰੰਥ ਸਾਹਿਬ



ਮਹਾਰਾਜ ਦਾ ਸਰੂਪ ਆਪ ਅੱਡ-ਅੱਡ ਸਾਈਜ਼ਾਂ ਦਾ ਬਣਾਦੇ ਹਨ ਤਾਂ ਕਲਗੀਧਰ ਮਹਾਰਾਜ ਨੇ, ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਜਿਸ ਸਰੂਪ ਨੂੰ ਗੁਰਿਆਈ ਬਖਸ਼ ਕੇ ਆਪ ਮੱਥਾ ਟੇਕਿਆ ਸੀ, ਉਹ ਵੀ ਕਿਸੇ ਸਿੱਖ ਦੀ ਹੀ ਹੱਥ ਲਿਖਿਤ ਸੀ, ਕਿਸੇ ਆਕਾਸ਼ ਤੋਂ ਤਾਂ ਉਤਰਿਆ ਨਹੀਂ ਸੀ। ਇਸ ਹਿਸਾਬ ਨਾਲ ਤਾਂ ਕਾਲਾ ਅਫਗਾਨਾ ਅਨੁਸਾਰ ਦਸਮੇਸ਼ ਪਿਤਾ ਵੀ ਮੂਰਤੀ-ਪੂਜਕ ਸਾਬਤ ਹੋ ਗਏ।

ਕਾਲਾ ਅਫਗਾਨਾ ਜੀ ਕੁਝ ਤਾਂ ਸ਼ਰਮ ਕਰੋ, ਇਕ ਘਰ ਤਾਂ ਡਾਇਣ ਵੀ ਛੱਡ ਦਿੰਦੀ ਹੈ। ਘੱਟ ਤੋਂ ਘੱਟ ਕਲਗੀਧਰ ਮਹਾਰਾਜਾ ਨੂੰ ਤਾਂ ਮੂਰਤੀ-ਪੂਜਕ ਨਾ ਬਣਾਉ।

ਕੀ ਹੁਣ ਕਾਲਾ ਅਫਗਾਨਾ ਇਹ ਦੱਸਣ ਦੀ ਖੇਚਲ ਕਰਨਗੇ ਕਿ ਬਗ਼ੈਰ ਕਾਗਜ਼ਾਂ ਤੋਂ ਅਤੇ ਅੱਖਰਾਂ ਤੋਂ ਕੋਈ ਗ੍ਰੰਥ ਤਿਆਰ ਹੋ ਸਕਦਾ ਹੈ ? ਅਤੇ ਜਿਹੜੇ ਗਿਆਨ ਗੁਰੂ ਨੂੰ ਉਹ ਮੰਨਦੇ ਹਨ ਉਸ ਦਾ ਸਰੂਪ ਕੀ ਹੈ ਅਤੇ ਜਨ-ਸਾਧਾਰਨ ਇਸ ਗਿਆਨ ਗੁਰੂ ਨਾਲ ਕਿਸ ਤਰ੍ਹਾਂ ਮਿਲ ਕੇ ਫਾਇਦਾ ਉਠਾ ਸਕਦਾ ਹੈ ?

ਕਾਸ਼ ਕਾਲਾ ਅਫਗਾਨਾ ਨੇ ਜਪੁ ਜੀ ਸਾਹਿਬ ਦਾ ਪਾਠ ਕਦੇ ਧਿਆਨ ਨਾਲ ਕੀਤਾ ਹੁੰਦਾ ਤਾਂ ਪਤਾ ਲੱਗਦਾ :

-ਅਖਰੀ ਨਾਮੁ ਅਖਰੀ ਸਾਲਾਹ ॥
ਅਖਰੀ ਗਿਆਨੁ ਗੀਤ ਗੁਣ ਗਾਹ ॥

(ਪੰਨਾ ੪)

-ਜਹਾ ਬੋਲ ਤਹ ਅਛਰ ਆਵਾ ॥
ਜਹ ਅਬੋਲ ਤਹ ਮਨੁ ਨ ਰਹਾਵਾ ॥

(ਪੰਨਾ ੩੪੦)

ਇਸ ਤੋਂ ਭਾਵ ਇਹ ਹੈ ਕਿ ਜਿਥੇ ਬੋਲੀ ਹੈ ਉਥੇ ਅੱਖਰ ਜ਼ਰੂਰ ਵਰਤੇ ਜਾਣਗੇ ਅਤੇ ਜਿਥੇ ਬੋਲੀ ਨਹੀਂ ਉਥੇ ਮਨ ਨਹੀਂ ਠਹਿਰ ਸਕਦਾ ਭਾਵ ਬੋਲੀ ਬਿਨਾਂ ਕੋਈ ਖਿਆਲ ਨਹੀਂ ਬੰਨ੍ਹ ਸਕਦੇ।

ਵੀਚਾਰਵਾਨਾਂ, ਵਿਦਵਾਨਾਂ ਦੀ ਭਾਸ਼ਾ ਤਾਂ ਕਾਲਾ ਅਫਗਾਨਾ ਸਮਝਦੇ ਨਹੀਂ ਹਨ। ਗੁਰੂ ਸਾਹਿਬ ਦੀ ਗੱਲ ਸਿੱਧ ਕਰਨ ਲਈ ਹੁਣ ਅਸੀਂ ਇਨ੍ਹਾਂ ਨੂੰ ਉਸ ਭਾਸ਼ਾ, ਜਿਹੜੀ ਇਹ ਬੱਤੀ ਸਾਲ ਆਪਣੇ ਮਹਿਕਮੇ ਵਿਚ ਵਰਤਦੇ ਰਹੇ ਹਨ ਉਸ ਰਾਹੀਂ ਸਮਝਾਉਣ ਦੀ ਕੋਸ਼ਿਸ਼ ਕਰਦੇ ਹਾਂ।

ਸਭ ਨੂੰ ਪਤਾ ਹੈ ਕਿ ਪਿਤਾ ਦੇ ਵੀਰਜ ਦੀਆਂ ਬੂੰਦਾਂ, ਜੋ ਮਾਤਾ ਦੇ ਗਰਭ ਵਿਚ ਜਾਂਦੀਆਂ ਹਨ, ਉਨ੍ਹਾਂ ਨਾਲ ਹੀ ਬੱਚੇ ਦਾ ਜਨਮ ਹੁੰਦਾ ਹੈ। ਹੁਣ ਕਾਲਾ ਅਫਗਾਨਾ ਜੇ ਆਪਣੇ ਪਿਉ ਬਾਰੇ ਕਹਿਣ ਕਿ ਮੇਰਾ ਜਨਮ ਵੀਰਜ ਦੀਆਂ ਬੂੰਦਾਂ ਤੋਂ ਹੋਇਆ ਹੈ;

ਪਿਤਾ ਦਾ ਸਰੀਰ ਅਤੇ ਸਰੀਰ ਦੇ ਅੰਗ ਸਿਰ, ਪੈਰ, ਹੱਥ ਬਾਹਾਂ, ਨਾਲ ਮੇਰਾ ਕੋਈ ਤੁਅੱਲਕ ਹੀ ਨਹੀਂ। ਨਾ ਹੀ ਮੈਂ ਪਿਉ ਦੇ ਸਰੀਰ ਨੂੰ ਮੱਥਾ ਟੇਕਣਾ ਹੈ, ਨਾ ਹੀ ਉਸਨੂੰ ਖਾਣ ਨੂੰ ਦੇਣਾ ਹੈ ਤੇ ਨਾ ਹੀ ਕੋਈ ਸਤਿਕਾਰ ਕਰਨਾ ਹੈ। ਫਿਰ ਕੀ ਇਸ ਆਧਾਰ 'ਤੇ ਪਿਉ ਨੂੰ ਘਰੋਂ ਕੱਢ ਦੇਣਗੇ ?

ਕੀ ਸਾਡੀ ਉਪਰਲੀ ਦਲੀਲ ਮੈਡੀਕਲ ਸਾਇੰਸ ਤੇ ਖਰੀ ਨਹੀਂ ਉਤਰਦੀ ? ਜੇ ਕਾਲਾ ਅਫਗਾਨਾ ਅਤੇ ਉਨ੍ਹਾਂ ਦੇ ਸਮਰਥਕ ਇਸ ਕਸਵੱਟੀ ਦੇ ਆਧਾਰ 'ਤੇ ਆਪਣੇ ਪਿਉਆਂ ਨਾਲ ਇਸ ਤਰ੍ਹਾਂ ਦਾ ਵਿਹਾਰ ਕਰਨ ਲੱਗ ਜਾਣ ਤਾਂ ਸਾਡੀ ਸੱਭਿਅਤਾ ਦੀ ਇਹ ਨਵੀਂ ਸਾਇੰਟਿਫਿਕ ਵਿਚਾਰਧਾਰਾ ਦਾ ਮੀਲ ਪੱਥਰ ਹੋਵੇਗਾ।

ਕਾਲ ਅਫਗਾਨਾ ਬੜੇ ਮਾਣ ਨਾਲ ਕਹਿੰਦੇ ਹਨ ਕਿ ਕੈਨੇਡਾ ਜਾ ਕੇ ਉਨ੍ਹਾਂ ਨੇ ਸਨਾਤਨ ਧਰਮ ਦੇ ਸਾਰੇ ਗ੍ਰੰਥਾਂ ਦਾ ਡੂੰਘਾ ਅਧਿਐਨ ਕੀਤਾ ਹੈ। ਕੀ ਅਸੀਂ ਕਾਲਾ ਅਫਗਾਨਾ ਨੂੰ ਪੁੱਛ ਸਕਦੇ ਹਾਂ ਕਿ ਕਿਸੇ ਵੇਦ, ਸ਼ਾਸਤਰ ਜਾਂ ਸਿਮ੍ਰਿਤੀ ਵਿਚ ਮੂਰਤੀ-ਪੂਜਾ ਕਰਨ ਬਾਰੇ ਲਿਖਿਆ ਹੈ ? ਅਤੇ ਮੂਰਤੀ ਪੂਜਾ ਦਾ ਕੀ ਤਰੀਕਾ ਦੱਸਿਆ ਹੈ ? ਹਿੰਦੂ ਜੇ ਮੂਰਤੀ ਪੂਜਾ ਕਰਦਾ ਹੈ ਤਾਂ ਵੇਦ ਸ਼ਾਸਤਰਾਂ ਤੋਂ ਉਲਟ ਕਰਦਾ ਹੈ। ਇਸੇ ਲਈ ਆਰੀਆ ਸਮਾਜ ਦੇ ਸੰਚਾਲਕ ਦਯਾ ਨੰਦ ਜੀ ਨੇ ਮੂਰਤੀ-ਪੂਜਾ ਦਾ ਖੰਡਨ ਕੀਤਾ ਹੈ। ਜਦ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਮਹਾਰਾਜ ਦਾ ਸਤਿਕਾਰ ਜੋ ਅੱਜ ਸਿੱਖ ਕਰ ਰਹੇ ਹਨ, ਗੁਰੂ ਸਾਹਿਬ ਤੋਂ ਹੁੰਦਾ ਆ ਰਿਹਾ ਹੈ।

ਕਾਲਾ ਅਫਗਾਨਾ ਨੂੰ ਸਿੱਖੀ ਦੀ ਅਕਾਸ਼ ਗੰਗਾ ਦਾ ਧ੍ਰੂ ਤਾਰਾ ਪ੍ਰਚਾਰਨ ਵਾਲੇ ਸਮਰਥਕ ਅਤੇ ਕਾਲਾ ਅਫਗਾਨਾ, ਕੀ ਦੱਸਣ ਦੀ ਖੇਚਲ ਕਰਨਗੇ ਕਿ ਹਜ਼ੂਰ ਸਾਹਿਬ ਦਸਮੇਸ਼ ਪਿਤਾ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰਿਆਈ ਦੇ ਕੇ ਜਦ ਮੱਥਾ ਟੇਕਿਆ ਸੀ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਰੁਮਾਲੇ, ਪੀੜ੍ਹਾ, ਚੰਦੋਆ ਅਤੇ ਚੌਰ ਨਹੀਂ ਸੀ ? ਕਾਲਾ ਅਫਗਾਨਾ ਦੀ ਸ੍ਰੀ ਗੁਰੂ ਗ੍ਰੰਥ ਸਾਹਿਬ ਬਾਰੇ ਇਹ ਟਿੱਪਣੀ ਅਤਿ ਦਰਜੇ ਦੀ ਮੱਕਾਰੀ ਵਾਲੀ, ਕਾਮਰੇਡੀ ਸੋਚ ਹੈ ਅਤੇ ਸਿੱਖਾਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਨਾਲੋਂ ਅਸ਼ਰਧਕ ਬਣਾ ਕੇ ਤੋੜਨ ਵਾਲੀ ਗਹਿਰੀ ਸਾਜਿਸ਼ ਹੈ।

ਕਾਮਰੇਡੀ ਵਿਚਾਰਧਾਰਾ ਦੇ ਵੇਦ ਵਿਆਸ ਸ. ਗੁਰਬਖਸ਼ ਸਿੰਘ ਪ੍ਰੀਤਲੜੀ ਵਾਲੇ ਇਸ ਤਰ੍ਹਾਂ ਦੀਆਂ ਲਿਖਤਾਂ ਹੀ ਪ੍ਰੀਤਲੜੀ ਵਿਚ ਛਾਪਦੇ ਰਹੇ ਅਤੇ ੧੫ ਫਰਵਰੀ ੧੯੯੫ ਵਿਚ ਸ. ਸੁਰਜੀਤ ਸਿੰਘ ਦੁਸਾਂਝ ਦਾ ਪੰਜਾਬੀ ਟ੍ਰਿਬਿਊਨ ਵਿਚ ਛਪਿਆ ਲੇਖ "ਪੰਜਾਬ ਦਾ ਅਜੋਕਾ ਸੰਕਟ ਬ੍ਰਾਹਮਣਵਾਦੀ ਸਿੱਖਾਂ ਦੀ ਦੇਣ" ਇਸ ਦੀ ਪ੍ਰੋੜ੍ਹਤਾ ਕਰਦਾ ਹੈ।

ਪਿਛਲੀ ਸਦੀ ਦੇ ਗੁਰਸਿੱਖਾਂ ਦੇ ਮਨਾਂ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਬਾਰੇ



ਸ਼ਰਧਾ, ਭਾਵਨਾ ਅਤੇ ਸਤਿਕਾਰ ਦੀ ਝਾਕੀ ਹੇਠਲੀ ਵਾਰਤਾ ਤੋਂ ਸਿੱਧ ਹੋ ਜਾਂਦੀ ਹੈ :

ਅੰਗਰੇਜ਼ੀ ਰਾਜ ਵੇਲੇ ਭਾਈ ਬਸਾਖਾ ਸਿੰਘ ਜੀ (ਨਿਵਾਸੀ ਪਿੰਡ ਹਰਨਾਲਾ ਤਹਿਸੀਲ ਮੰਧਰਾ, ਜ਼ਿਲ੍ਹਾ ਰਾਵਲਪਿੰਡੀ) ਨੂੰ ਉਨ੍ਹਾਂ ਦੇ ਸਿੱਖੀ ਪ੍ਰੇਮ, ਗੁਰਬਾਣੀ ਅਤੇ ਗੁਰ ਇਤਿਹਾਸ ਦੇ ਰਸੀਏ ਹੋਣ ਕਾਰਨ 14 ਸਿੱਖ ਰੈਜਮੈਂਟ ਵਿਚ ਗ੍ਰੰਥੀ ਦੀ ਸੇਵਾ ਲਈ ਰੱਖ ਲਿਆ ਗਿਆ।

ਦਸੰਬਰ 1907 ਵਿਚ ਇਹ ਪਲਟਨ ਸਕੀਮ ਅਧੀਨ ਰੋਪੜ ਪਹੁੰਚ ਗਈ। ਇਕ ਦਿਨ ਹਮੇਸ਼ਾਂ ਵਾਂਗ ਸਾਰੀ ਸੈਨਕ-ਸੰਗਤ ਦੀਵਾਨ ਦੀ ਸਮਾਪਤੀ ਉਪਰੰਤ ਤੁਰ ਗਈ। ਪਰ ਗ੍ਰੰਥੀ ਸਿੰਘ ਭਾਈ ਬਸਾਖਾ ਸਿੰਘ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ, ਤਾਬਿਆ ਬੈਠੇ ਸ਼ਬਦ ਦੇ ਪਾਠ ਅਤੇ ਵੀਚਾਰ ਵਿਚ ਮਗਨ ਹੋ ਗਏ। ਇੰਨੇ ਨੂੰ ਬਾਹਰੋਂ ਅੰਗਰੇਜ਼ ਅਫਸਰ ਮੇਜਰ ਜੋਹਨ ਨੇ, ਅਰਦਲੀ ਭੇਜ ਕੇ ਗ੍ਰੰਥੀ ਸਿੰਘ ਨੂੰ ਬੁਲਾਇਆ। ਗ੍ਰੰਥੀ ਸਿੰਘ ਨੇ ਇਸ ਬੇ-ਮੌਕੇ ਦੇ ਬੁਲਾਵੇ ਤੇ ਹੈਰਾਨੀ ਪ੍ਰਗਟ ਕਰ ਕੇ ਉੱਤਰ ਭੇਜਿਆ ਕਿ ਸ਼ਬਦ ਦੀ ਸਮਾਪਤੀ ਉਪਰੰਤ ਹਾਜ਼ਰ ਹੋਵਾਂਗਾ ਕਿਉਂਕਿ ਵਿਚਾਲੇ ਛੱਡ ਕੇ ਆਉਣ ਨਾਲ ਗੁਰੂ ਮਹਾਰਾਜ ਦੀ ਬੇ-ਅਦਬੀ ਹੁੰਦੀ ਹੈ।

ਅੰਗਰੇਜ਼ ਮੇਜਰ ਨੇ ਆਪਣੇ ਅਧੀਨ ਇਕ ਸਿਪਾਹੀ ਦੇ ਅਜਿਹੇ ਉੱਤਰ ਤੋਂ ਆਪਣੀ ਹੇਠੀ ਸਮਝੀ ਅਤੇ ਇਸ ਸਭ ਕਾਸੇ ਨੂੰ "ਹੁਕਮ ਅਦੂਲੀ" ਦਾ ਨਾਮ ਦੇ ਕੇ ਇਕ ਦਮ ਗ੍ਰੰਥੀ ਸਿੰਘ ਨੂੰ ਨੌਕਰੀ ਤੋਂ ਬਰਖਾਸਤ ਕਰ ਦਿੱਤਾ। ਇਰਾਦੇ ਦੇ ਪੱਕੇ ਅਤੇ ਗੁਰੂ ਗ੍ਰੰਥ ਸਾਹਿਬ ਦੀ "ਹਜ਼ੂਰੀ" ਦੀ ਮਹਾਨਤਾ ਨੂੰ ਅਨੁਭਵ ਕਰਨ ਵਾਲੇ ਇਸ ਸਿੰਘ ਨੇ ਬਿਨਾ ਕਿਸੇ ਹੀਲ ਹੁਜਤ ਅਤੇ ਚਾਰਾਜੋਈ ਦੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਰੂਪ ਸਮੇਤ ਨਾਭੇ ਸ਼ਹਿਰ ਆ ਡੇਰੇ ਲਾਏ।

ਗ੍ਰੰਥੀ ਸਿੰਘ ਨਾਲ ਹੋਈ ਅਜਿਹੀ ਵਧੀਕੀ ਨੂੰ ਵੇਖ ਕੇ ਰੈਜਮੈਂਟ ਵਿਚ ਗੁੱਸੇ ਦੀ ਲਹਿਰ ਫੈਲ ਗਈ। ਮਹਾਰਾਜ ਹੀਰਾ ਸਿੰਘ ਨਾਭਾ ਨੇ ਇਸ ਬੇ ਜਾ ਬਰਖਾਸਤਗੀ ਨੂੰ ਵਾਇਸਰਾਇ ਤੀਕ ਪਹੁੰਚਾਇਆ ਜਿਸ ਕਾਰਨ ਵੱਡੇ ਪੈਮਾਨੇ ਉਪਰ ਪੁੱਛ ਪੜਤਾਲ ਜਾਰੀ ਹੋ ਗਈ।

ਇਧਰੋਂ ਸਾਰੇ ਸਿੰਘਾਂ ਨੇ ਇਸ ਘਟਨਾ ਨੂੰ ਗੰਭੀਰਤਾ ਨਾਲ ਲਿਆ ਜਿਸ ਕਾਰਨ ਇਸ ਪ੍ਰਸ਼ਨ ਉਪਰ ਗੁਰਮਤਿ ਮਰਯਾਦਾ ਨੂੰ ਪੇਸ਼ ਕਰਨ ਲਈ ਅਕਾਲੀ ਕੌਰ ਸਿੰਘ ਜੀ ਦੀ ਰਾਇ ਲਈ ਗਈ। ਅਕਾਲੀ ਜੀ ਦਾ ਉੱਤਰ ਇਸ ਤਰ੍ਹਾਂ ਸੀ।

"ਗ੍ਰੰਥੀ ਸਿੰਘ ਗੁਰੂ ਦਾ ਵਜ਼ੀਰ ਹੁੰਦਾ ਹੈ। ਇਸ ਨੂੰ ਤਾਬਿਆਂ ਬੈਠਿਆਂ ਸਭੇ ਹੀ ਅਧਿਕਾਰ ਹਨ ਜੋ ਸਿੱਖ-ਧਰਮ, ਗੁਰੂ ਮਿਸ਼ਨ ਦੇ ਅਨੁਸਾਰੀ ਹਨ, ਸੰਪੂਰਣ ਪ੍ਰਾਪਤ ਹਨ। ਇਹ ਉਨਾਂ ਦੀ ਵਰਤੋਂ ਕਰ ਸਕਦਾ ਹੈ। ਗੁਰਬਾਣੀ ਪਾਠ, ਗੁਰਬਾਣੀ ਵੀਚਾਰ

ਕਰਦੇ ਸਮੇਂ ਜੇ ਇਸ ਨੂੰ ਕੋਈ ਗੱਲਾਂ ਕਰਨ ਲਾਵੇ, ਇਸ ਕੋਲੋਂ ਕੋਈ ਕੰਮ ਲੈਣਾ ਚਾਹੇ ਤਾਂ ਇਹ ਅਯੋਗ ਹੈ। ਇਹ ਸਜੇ ਦੀਵਾਨ ਜਾਂ ਬਾਣੀ ਪੜ੍ਹਨ ਸਮੇਂ ਕਿਸੇ ਨਾਲ ਗੱਲਾਂ ਨਹੀਂ ਕਰ ਸਕਦਾ । ਸਜੇ ਦੀਵਾਨ ਸਮੇਂ ਬਿਨਾਂ ਕਿਸੇ ਨੂੰ ਬਿਠਾਏ ਤਾਬਿਆਂ ਵਿਚੋਂ ਉਠ ਕੇ ਬਾਹਰ ਨਹੀਂ ਜਾ ਸਕਦਾ । ਸੋ ਮੇਜਰ ਜੋਹਨ ਸਾਹਿਬ ਸਿੱਖ ਧਰਮ ਦੇ ਅਸੂਲਾਂ ਤੋਂ ਅਨਜਾਣ ਹੋਣ ਕਾਰਨ ਭੁੱਲ ਕਰ ਗਏ ਹਨ, ਭਾਈ ਸਾਹਿਬ ਜੀ ਸਚਾਈ ਤੇ ਸਨ । ਇਸ ਨੂੰ ਹੁਕਮ ਅਦੂਲੀ ਕਹਿਣਾ, ਉਚਿਤ ਨਹੀਂ । ਅਸਲ ਵਿਚ ਮੇਜ਼ਰ ਸਾਹਿਬ ਭੁੱਲ ਮੰਨਣ ਦੇ ਅਧਿਕਾਰੀ ਹਨ ।"

ਅਕਾਲੀ ਜੀ ਦੀ ਪ੍ਰਬੀਨ ਰਾਇ ਸੁਣ ਕੇ ਸਾਰੇ ਸਿੰਘ ਸਰਦਾਰ ਗ੍ਰੰਥੀ ਨਾਲ ਹੋਈ ਵਧੀਕੀ ਤੋਂ ਨਾਰਾਜ਼ ਹੋ ਗਏ । ਵਾਇਸਰਾਇ ਨੇ ਮਸਲਾ ਵਲਾਇਤ ਭੇਜ ਦਿੱਤਾ । ਉਥੇ ਤਜਰਬਾਕਾਰ ਅਤੇ ਰਿਟਾਇਰ ਹੋਏ ਉਨ੍ਹਾਂ ਫੌਜੀ ਅਫਸਰਾਂ ਦਾ ਇਕੱਠ ਕੀਤਾ ਗਿਆ ਜੋ ਸਿੱਖ ਪਲਟਣਾ ਦੇ ਕਿਰਦਾਰ ਤੋਂ ਜਾਣੂ ਸਨ । ਇਸ ਇਕੱਠ ਦੀ ਰਾਇ ਕੁਝ ਇਸ ਪ੍ਰਕਾਰ ਸੀ :

"ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਸਿੱਖ ਧਰਮ ਦੇ ਦਸ ਗੁਰੂ ਸਾਹਿਬਾਨ ਦੇ ਦੇਹ ਸਰੂਪ ਹਨ। ਇਹ ਸਾਧਾਰਨ ਪੁਸਤਕ ਜਾਂ ਗ੍ਰੰਥ ਨਹੀਂ, ਇਨ੍ਹਾਂ ਦੀ ਸਵਾਰੀ ਅਤੇ ਪ੍ਰਕਾਸ਼ ਸਮੇਂ ਤਾਬਿਆਂ ਬੈਠੇ, ਪਾਠ-ਪੂਜਾ ਤੇ ਵਿਚਾਰ ਕਰਦੇ ਗ੍ਰੰਥੀ ਅਥਵਾ ਭਾਈ ਸਾਹਿਬ ਨੂੰ ਮਿ: ਜੌਹਨ ਤਾਂ ਕੀ ਵੱਡੀ ਤੋਂ ਵੱਡੀ ਹਸਤੀ ਵੱਡੀ ਮਲਕਾ (ਇੰਗਲੈਂਡ ਦੀ ਰਾਣੀ) ਮੁਆਜਮਾ ਵੀ ਨਹੀਂ ਉਠਾ ਸਕਦੇ" ।

ਇਸ ਫੈਸਲੇ ਉਪਰੰਤ ਮੇਜਰ ਜੌਹਨ ਨੂੰ ਇਸ ਬੇਲੋੜੀ ਹਰਕਤ ਉਪਰ ਸ਼ਰਮਿੰਦਗੀ ਅਤੇ ਭੁੱਲ ਮੰਨਣੀ ਪਈ ।

ਸਿੱਖ ਵਿਰੋਧੀ ਤਾਕਤਾਂ ਅਤੇ ਸਿੱਖੀ ਭੇਖ ਵਾਲੇ ਲੈਨਿਨਵਾਦੀ ਬੰਦੇ ਚਿਰਾਂ ਤੋਂ ਇਸ ਭਾਲ ਵਿਚ ਸਨ ਕਿ ਸਿੱਖਾਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਕਿਵੇਂ ਤੋੜਿਆ ਜਾਵੇ ਪਰ ਅੱਜ ਤੱਕ ਕੋਈ ਚਾਲ ਕਾਰਗਰ ਸਾਬਤ ਨਹੀਂ ਹੋ ਰਹੀ ਸੀ । ਸੋ ਹੁਣ ਇਨ੍ਹਾਂ ਨੇ ਸ਼ਬਦ ਜਾਲ ਵਿਛਾ ਕੇ ਇਹ ਅਤਿ ਦਰਜੇ ਦੀ ਮੱਕਾਰੀ ਵਾਲੀ ਚਾਲ ਚੱਲੀ ਹੈ । ਸਾਨੂੰ ਪੂਰਨ ਭਰੋਸਾ ਹੈ ਕਿ ਹੁਣ ਵੀ ਪੰਥ ਵਿਰੋਧੀ ਤਾਕਤਾਂ ਦੇ ਟੁੱਕੜ ਬੋਚ ਮੂੰਹ ਦੀ ਖਾ ਕੇ ਬੈਠ ਜਾਣਗੇ ।



# ਅੰਮ੍ਰਿਤ ਵੇਲਾ

ਗੁਰਬਾਣੀ ਦਾ ਅਧਿਐਨ ਕਰਨ ਨਾਲ ਇਹ ਸਪੱਸ਼ਟ ਹੋ ਜਾਂਦਾ ਹੈ ਕਿ ਮੂਲ ਰੂਪ ਵਿਚ ਸਿੱਖੀ ਮਾਰਗ, ਇਕ ਭਗਤੀ ਮਾਰਗ ਹੈ। ਪੁਰਾਤਨ ਧਾਰਮਕ ਗ੍ਰੰਥਾਂ ਵਿਚ ਗਿਆਨ, ਧਿਆਨ, ਜਪ, ਤਪ, ਸੰਨਿਆਸ ਆਦਿ ਨੌਂ ਪ੍ਰਕਾਰ ਦੀ ਭਗਤੀ ਦਾ ਉਲੇਖ ਮਿਲਦਾ ਹੈ । ਪਰ ਗੁਰੂ ਸਾਹਿਬ ਨੇ ਪ੍ਰੇਮਾ ਭਗਤੀ ਨੂੰ ਪ੍ਰਧਾਨਤਾ ਦਿੱਤੀ ਹੈ । ਕਲਗੀਧਰ ਮਹਾਰਾਜ ਦਾ ਫੁਰਮਾਨ ਹੈ :

ਸਾਚੁ ਕਹੋਂ ਸੁਨ ਲੇਹੁ ਸਭੈ
ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ ॥

(ਸਵੱਯੇ ਪਾ: ੧੦)

ਰੂਪ, ਰੇਖਾ, ਰੰਗ ਤੋਂ ਬਗ਼ੈਰ ਅਦ੍ਰਿਸ਼ਟ ਪਰਮੇਸ਼ਰ ਨਾਲ ਪ੍ਰੇਮ ਪਾਉਣ ਲਈ ਕੀ ਉਪਰਾਲਾ ਕੀਤਾ ਜਾਵੇ; ਇਸ ਬਾਰੇ ਸ੍ਰੀ ਗੁਰੂ ਨਾਨਕ ਦੇਵ ਮਹਾਰਾਜ ਨੇ ਜਪੁ ਜੀ ਸਾਹਿਬ ਵਿਚ ਖੁਦ ਹੀ ਪ੍ਰਸ਼ਨ ਕਰਕੇ ਇਸ ਦਾ ਉਤਰ ਦਿੱਤਾ ਹੈ :

ਫੇਰਿ ਕਿ ਅਗੈ ਰਖੀਐ ਜਿਤੁ ਦਿਸੈ ਦਰਬਾਰੁ ॥
ਮੁਹੌ ਕਿ ਬੋਲਣੁ ਬੋਲੀਐ ਜਿਤੁ ਸੁਣਿ ਧਰੇ ਪਿਆਰੁ ॥
ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਰੁ ॥

(ਪੰਨਾ ੨)

ਅਰਥ - ਕੀ ਭੇਟਾ ਧਰੀਏ ਕਿ ਪ੍ਰਭੂ ਦਾ ਦਰਬਾਰ ਦਿੱਸ ਪਵੇ ? ਮੂੰਹੋਂ ਕੀ ਬੋਲੀਏ ਜਿਸ ਨੂੰ ਸੁਣ ਕੇ ਪਰਮੇਸ਼ਰ ਦਾ ਪਿਆਰ ਪ੍ਰਾਪਤ ਹੋਵੇ ? ਅੰਮ੍ਰਿਤ ਵੇਲੇ ਸੱਚੇ ਵਾਹਿਗੁਰੂ ਦੇ ਸੱਚੇ ਨਾਉਂ ਵਿਚ ਲੀਨ ਹੋਣ, ਵਡਿਆਈਆਂ ਭਾਵ ਗੁਰਬਾਣੀ ਦੇ ਕੀਰਤਨ ਰਾਹੀਂ ਜਸ ਗਾਉਣ ਅਤੇ ਗੁਰਬਾਣੀ ਦੀ ਵੀਚਾਰ ਕਰਨ ਨਾਲ ਪਰਮੇਸ਼ਰ ਨਾਲ ਪਿਆਰ ਹੋ ਜਾਂਦਾ ਹੈ ।

ਸਪੱਸ਼ਟ ਹੋ ਗਿਆ ਕਿ ਅੰਮ੍ਰਿਤ ਵੇਲੇ ਤੋਂ ਗੱਲ ਸ਼ੁਰੂ ਹੁੰਦੀ ਹੈ । ਅੰਮ੍ਰਿਤ ਵੇਲਾ ਕਿਸ ਨੂੰ ਕਹਿੰਦੇ ਹਨ ਅਤੇ ਇਸ ਦੇ ਅਰਥ ਕੀ ਹਨ ? ਇਹ ਲੱਭਣ ਲਈ ਸਾਡੇ ਕੋਲ ਚਾਰ ਮੂਲ ਸਰੋਤ ਹਨ :

੧. ਪ੍ਰਚਲਤ ਲੋਕ ਬੋਲੀ
੨. ਵਿਦਵਾਨਾਂ ਦੀ ਕੀਤੀ ਕੋਸ਼ ਕਾਰੀ
੩. ਗੁਰ-ਇਤਿਹਾਸ
੪. ਗੁਰਬਾਣੀ ਦੀ ਵੀਚਾਰ

(੧) ਲੋਕ ਪ੍ਰਚਲਤ ਬੋਲੀ : ਪ੍ਰਭਾਤ, ਪਰਾਤਹ ਕਾਲ, ਭਲਕ, ਤੜਕਾ, ਸੁਬਹਾ, ਸਵੇਰੇ, ਪਿਛਲ ਰਾਤ ਆਦਿ ਸੂਰਜ ਚੜ੍ਹਨ ਤੋਂ ਪਹਿਲੇ ਸਮੇਂ ਦੇ ਲਖਾਇਕ ਹਨ । ਸੰਝ, ਤ੍ਰਿਕਾਲਾਂ, ਲੌਢਾ ਵੇਲਾ, ਸੰਧਿਆ, ਆਥਣ, ਸ਼ਾਮ, ਸੂਰਜ ਛਿਪਣ ਤੋਂ ਪਿਛੋਂ ਰਾਤ ਦਾ ਪਹਿਲਾ ਪਹਿਰ ਦਰਸਾਂਦੇ ਹਨ ।

(੨) ਵਿਦਵਾਨਾਂ ਦੀ ਕੋਸ਼ਕਾਰੀ –

(ੳ) ਮਹਾਨ ਕੋਸ਼ ਪੰਨਾ (੭੮): ਰਾਤ ਦੇ ਪਿਛਲੇ ਹਿੱਸੇ ਦੀਆਂ, ਪਹੁ ਫੁੱਟਣ ਤੋਂ ਪਹਿਲਾਂ ਚਾਰ ਘੜੀਆਂ, ਮੋਖ ਦਾਇਕ ਸਮਾਂ, ਮੁਕਤੀ ਵੇਲਾ ।

(ਅ) ਭਾਈ ਵੀਰ ਸਿੰਘ ਜੀ : ਉਹ ਸਮਾਂ ਜੋ ਅੰਮ੍ਰਿਤ ਤੁੱਲ ਰਸਦਾਇਕ ਹੋਵੇ । ਗੁਰੂ ਨਾਨਕ ਦੇਵ ਜੀ ਨੇ ਇਹ ਪਦ ਰਾਤ ਦੇ ਪਿਛਲੇ ਪਹਿਰ ਲਈ ਸੰਕੇਤ ਕੀਤਾ ਹੈ।

(ੲ) ਗਿਅਨੀ ਨਰੈਣ ਸਿੰਘ ਜੀ : ਪਹਿਰ ਰਾਤ ਦਾ ਤੜਕਾ ।

(ਸ) ਸ਼੍ਰੋ. ਗੁ. ਪ੍ਰਬੰਧਕ ਕਮੇਟੀ / ਨਿਤਨੇਮ ਸਟੀਕ : ਅੰਮ੍ਰਿਤ ਵੇਲਾ – ਤੜਕਾ।

(੩) ਗੁਰ ਇਤਿਹਾਸ –

ਸ੍ਰੀ ਗੁਰੂ ਨਾਨਕ ਦੇਵ ਮਹਾਰਾਜ ਜਦ ਉਦਾਸੀਆਂ ਦੇ ਲੰਬੇ ਪੰਧ ਮਾਰਨ ਪਿੱਛੋਂ ਪੱਕੇ ਤੌਰ 'ਤੇ ਕਰਤਾਰਪੁਰ ਟਿਕ ਗਏ ਤਾਂ ਜੋ ਉਨ੍ਹਾਂ ਦਾ ਨਿਤਨੇਮ ਸੀ, ਭਾਈ ਗੁਰਦਾਸ ਜੀ ਨੇ ਇਸ ਤਰ੍ਹਾਂ ਵਰਨਣ ਕੀਤਾ ਹੈ :

ਸੋ ਦਰੁ ਆਰਤੀ ਗਾਵੀਐ ਅੰਮ੍ਰਿਤ ਵੇਲੇ ਜਾਪੁ ਉਚਾਰਾ ।

(ਵਾਰ ੧: ੩੮)

ਭਾਵ ਗੁਰੂ ਸਾਹਿਬ ਦੇ ਦੀਵਾਨ ਵਿਚ ਸ਼ਾਮ ਨੂੰ ਸੋ ਦਰੁ ਦਾ ਪਾਠ, ਆਰਤੀ ਦੇ ਸ਼ਬਦਾਂ ਦਾ ਗਾਇਨ (ਕੀਰਤਨ) ਅਤੇ ਅੰਮ੍ਰਿਤ ਵੇਲੇ ਜਪੁ ਜੀ ਦਾ ਪਾਠ ਹੁੰਦਾ ਸੀ । ਇਸੇ ਤਰ੍ਹਾਂ ਸੁਲਤਾਨਪੁਰ ਲੋਧੀ ਵੇਈਂ ਨਦੀ ਪ੍ਰਵੇਸ਼ ਦੀ ਸਾਖੀ ਵੀ ਦਰਸਾਂਦੀ ਹੈ ਕਿ ਗੁਰੂ ਸਾਹਿਬ ਰਾਤ ਦੇ ਪਿਛਲੇ ਪਹਿਰ ਉਠੱ ਕੇ ਇਸ਼ਨਾਨ ਕਰਦੇ ਸਨ ।

ਸ੍ਰੀ ਗੁਰੂ ਅੰਗਦ ਦੇਵ ਜੀ ਲਈ ਸ੍ਰੀ ਗੁਰੂ ਅਮਰਦਾਸ ਜੀ ਦਾ ਬਿਆਸ ਤੋਂ ਹਰ ਰੋਜ਼ ਅੱਧੀ ਰਾਤ ਪਿੱਛੋਂ ਗਾਗਰ ਪਾਣੀ ਦੀ ਭਰ ਕੇ ਲਿਆਣਾ ਵੀ ਇਹੀ ਸਿੱਧ ਕਰਦਾ ਹੈ । ਇਸ ਤਰ੍ਹਾਂ ਹੋਰ ਅਨੇਕਾਂ ਸਾਖੀਆਂ ਤੋਂ ਅੰਮ੍ਰਿਤ ਵੇਲਾ ਭਲੀ-ਭਾਂਤ ਸਪੱਸ਼ਟ ਹੁੰਦਾ ਹੈ ।

(੪) ਗੁਰਬਾਣੀ ਵੱਲੋਂ ਦਿੱਤੀ ਸੇਧ :-

ਸ੍ਰੀ ਗੁਰੂ ਰਾਮਦਾਸ ਮਹਾਰਾਜ ਵਲੋਂ ਸਿੱਖ ਲਈ ਨਿਰਧਾਰਤ ਨਿਤਨੇਮ, ਉਨ੍ਹਾਂ ਦੇ ਇਸ ਵਾਕ ਤੋਂ ਸਪੱਸ਼ਟ ਹੁੰਦਾ ਹੈ :

ਗੁਰ ਸਤਿਗੁਰ ਕਾ ਜੋ ਸਿਖੁ ਅਖਾਏ
ਸੁ ਭਲਕੇ ਉਠਿ ਹਰਿ ਨਾਮੁ ਧਿਆਵੈ ॥
ਉਦਮੁ ਕਰੇ ਭਲਕੇ ਪਰਭਾਤੀ ਇਸਨਾਨੁ ਕਰੇ ਅੰਮ੍ਰਿਤ ਸਰਿ ਨਾਵੈ ॥



ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ
ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ ॥
ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ
ਬਹਦਿਆ ਉਠਦਿਆ ਹਰਿ ਨਾਮੁ ਧਿਆਵੈ ॥

(ਪੰਨਾ ੩੦੫-੬)

ਸਪੱਸ਼ਟ ਹੈ ਕਿ ਪਹਿਲਾਂ ਗੁਰਸਿੱਖ ਨੇ ਅੰਮ੍ਰਿਤ ਵੇਲੇ ਉਠੱ ਕੇ ਇਸ਼ਨਾਨ ਕਰਕੇ ਨਾਮ ਜਪਣਾ ਹੈ, ਫਿਰ ਪੁਹ ਫੁੱਟਣ ਤੋਂ ਪਿੱਛੋਂ ਗੁਰਬਾਣੀ ਦੇ ਪਾਠ ਕਰਨ ਦਾ ਆਦੇਸ਼ ਹੈ । ਨਾਲ ਮਹਾਰਾਜ ਨੇ ਦੱਸਿਆ ਹੈ ਕਿ ਇਸ ਤਰ੍ਹਾਂ ਕਰਨ ਨਾਲ ਸਭ ਮੁਸ਼ਕਲਾਂ ਦੂਰ ਹੋ ਜਾਣਗੀਆਂ ਅਤੇ ਪਾਪ ਕਰਮ ਨਸ਼ਟ ਹੋ ਜਾਣਗੇ ।

ਭਾਈ ਗੁਰਦਾਸ ਜੀ ਨੇ ਇਸੇ ਸ਼ਬਦ ਦੀ ਵਿਆਖਿਆ ਬਾਰਵੀਂ ਵਾਰ ਦੀ ਦੂਸਰੀ ਪਾਉੜੀ ਵਿਚ ਇਸ ਤਰ੍ਹਾਂ ਕੀਤੀ ਹੈ :

ਕੁਰਬਾਣੀ ਤਿਨਾ ਗੁਰਸਿਖਾ ਪਿਛਲ ਰਾਤੀ ਉਠਿ ਬੰਹਦੇ ।
ਕੁਰਬਾਣੀ ਤਿਨਾ ਗੁਰਸਿਖਾ ਅੰਮ੍ਰਿਤੁ ਵੇਲੈ ਸਰਿ ਨਾਵੰਦੇ ।
ਕੁਰਬਾਣੀ ਤਿਨਾ ਗੁਰਸਿਖਾ ਹੋਇ ਇਕ ਮਨਿ ਗੁਰ ਜਾਪ ਜਪੰਦੇ ।
ਕੁਰਬਾਣੀ ਤਿਨਾ ਗੁਰਸਿਖਾ ਸਾਧ ਸੰਗਤਿ ਚਲਿ ਜਾਇ ਜੁੜੰਦੇ ।
ਕੁਰਬਾਣੀ ਤਿਨਾ ਗੁਰਸਿਖਾ ਗੁਰਬਾਣੀ ਨਿਤਿ ਗਾਇ ਸੁਣੰਦੇ ।

ਰਾਤ ਦੇ ਪਿਛਲੇ ਪਹਿਰ ਦਾ ਜਾਗਣਾ ਇਸਲਾਮ ਵਿਚ ਵੀ ਓਨਾ ਹੀ ਜਰੂਰੀ ਹੈ ਜਿੰਨਾ ਸਿੱਖੀ ਵਿਚ । ਮੁਸਲਮਾਨ ਜੋ ਪਹਿਲੀ ਨਮਾਜ਼ ਅਦਾ ਕਰਦੇ ਹਨ ਉਹ ਤਕਰੀਬਨ ਸਵੇਰ ਦੇ ਤਿੰਨ ਵਜੇ ਹੁੰਦੀ ਹੈ । ਇਸੇ ਲਈ ਫਰੀਦ ਸਾਹਿਬ ਨੇ ਕਿਹਾ ਹੈ :

ਉਠੁ ਫਰੀਦਾ ਉਜੂ ਸਾਜਿ ਸੁਬਹ ਨਿਵਾਜ ਗੁਜਾਰਿ ॥
ਅਤੇ ਜੋ ਇਹ ਨਹੀਂ ਕਰਦੇ ਉਨ੍ਹਾਂ ਨੂੰ ਫਿਟਕਾਰ ਪਾਈ ਹੈ :
ਜੋ ਸਿਰੁ ਸਾਂਈ ਨਾ ਨਿਵੈ ਸੋ ਸਿਰੁ ਕਪਿ ਉਤਾਰਿ ॥

(ਪੰਨਾ ੧੩੮੧)

ਸ੍ਰੀ ਗੁਰੂ ਨਾਨਕ ਦੇਵ ਮਹਾਰਜਾ ਦਾ ਫੁਰਮਾਨ ਹੈ ਕਿ ਦੁਨਿਆਵੀ ਸੁੱਖ ਅਤੇ ਨੀਂਦ ਆਦਿ ਦੀ ਪ੍ਰੀਤ ਤਿਆਗ ਕੇ ਅੰਮ੍ਰਿਤ ਵੇਲੇ ਉਠੱ ਕੇ ਨਾਮ ਧਿਆਉਣਾ ਚਾਹੀਦਾ ਹੈ । ਜਿਨ੍ਹਾਂ ਨੇ ਜੀਵਨ ਵਿਚ ਇਸ ਤਰ੍ਹਾਂ ਕੀਤਾ ਹੈ, ਉਹ ਜੀਵਨ ਦੀ ਬਾਜ਼ੀ ਜਿੱਤ ਕੇ ਗਏ ਹਨ, ਬਾਕੀ ਸਾਰਾ ਸੰਸਾਰ ਇਥੋਂ ਹਾਰ ਕੇ ਗਿਆ ਹੈ :

ਨਾਉ ਪ੍ਰਭਾਤੈ ਸਬਦਿ ਧਿਆਈਐ
ਛੋਡਹੁ ਦੁਨੀ ਪਰੀਤਾ ॥
ਪ੍ਰਣਵਤਿ ਨਾਨਕ ਦਾਸਨਿ ਦਾਸਾ

ਜਗਿ ਹਾਰਿਆ ਤਿਨਿ ਜੀਤਾ ॥

(ਪੰਨਾ ੧੩੩੦)

ਇਸੇ ਤਰ੍ਹਾਂ ਮਾਝ ਕੀ ਵਾਰ ਵਿਚ ਇਸੇ ਵਿਚਾਰ ਨੂੰ ਹੋਰ ਸਪੱਸ਼ਟਤਾ ਨਾਲ ਸਮਝਾ ਰਹੇ ਹਨ :

ਸਬਾਹੀ ਸਾਲਾਹ ਜਿਨੀ ਧਿਆਇਆ ਇਕ ਮਨਿ ॥ (ਪੰਨਾ ੧੪੫)

ਸੁਬਾਹ-ਸਵੇਰੇ ਜਿਨ੍ਹਾਂ ਨੇ ਇਕ ਮਨ ਇਕ ਚਿੱਤ ਨਾਲ ਨਾਮ ਧਿਆਇਆ ਹੈ

ਸੇਈ ਪੂਰੇ ਸਾਹ ਵਖਤੈ ਉਪਰਿ ਲੜਿ ਮੁਏ ॥ (ਪੰਨਾ ੧੪੫)

ਉਹੀ ਜ਼ਿੰਦਗੀ ਦੇ ਸ਼ਾਹ ਸਵਾਰ ਹਨ ਕਿਉਂਕਿ ਉਨ੍ਹਾਂ ਨੇ ਨਿੰਦਰਾ, ਆਲਸ ਆਦਿ ਦਾ ਤਿਆਗ ਕਰਕੇ ਮੌਕਾ ਸੰਭਾਲਿਆ ਹੈ :

ਦੂਜੈ ਬਹੁਤੇ ਰਾਹ ਮਨ ਕੀਆ ਮਤੀ ਖਿੰਡੀਆ ॥

(ਪੰਨਾ ੧੪੫)

ਕਿਉਂਕਿ ਦਿਨ ਦੇ ਦੂਜੇ ਪਹਿਰ ਸੂਰਜ ਦੇ ਚੜ੍ਹਨ ਨਾਲ ਸੁਰਤ ਵਿਚ ਖਿੰਡਾਅ ਆ ਜਾਂਦਾ ਹੈ ਅਤੇ ਮਨ ਸੰਸਾਰੀ ਵਿਚਾਰਾਂ ਵਿਚ ਮੁੜ ਖਚਿਤ ਹੋ ਜਾਂਦਾ ਹੈ ।

ਤੀਜੈ ਮੁਹੀ ਗਿਰਾਹ ਭੁਖ ਤਿਖਾ ਦੁਇ ਭਉਕੀਆ ॥

ਖਾਧਾ ਹੋਇ ਸੁਆਹ ਭੀ ਖਾਣੇ ਸਿਉ ਦੋਸਤੀ ॥

(ਪੰਨਾ ੧੪੬)

ਤੀਸਰੇ ਪਹਿਰ ਵਿਚ ਸਰੀਰਕ ਭੁੱਖ ਅਤੇ ਤ੍ਰੇਹ ਵਧ ਜਾਂਦੀ ਹੈ । ਇਹ ਪਤਾ ਹੋਣ ਦੇ ਬਾਵਜੂਦ ਕਿ ਖਾਧਾ ਹੋਇਆ ਪੇਟ ਵਿਚ ਜਾ ਕੇ ਗੰਦਗੀ ਬਣ ਬਾਹਰ ਆ ਜਾਣਾ ਹੈ, ਫਿਰ ਵੀ ਬੰਦੇ ਦੀ ਸੁਰਤ ਬਹੁਤਾ ਖਾਣ-ਪੀਣ ਵਿਚ ਹੀ ਲਗਦੀ ਹੈ ।

ਚਉਥੈ ਆਈ ਊਂਘ ਅਖੀ ਮੀਟਿ ਪਵਾਰਿ ਗਇਆ ॥

ਭੀ ਉਠਿ ਰਚਿਓਨੁ ਵਾਦੁ ਸੈ ਵਰ੍ਹਿਆ ਕੀ ਪਿੜ ਬਧੀ ॥

(ਪੰਨਾ ੧੪੬)

ਦਿਨ ਦੇ ਅਖੀਰਲੇ ਪਹਿਰ ਭਾਵ ਰਾਤ ਦੇ ਪਹਿਲੇ ਪਹਿਰ ਵਿਚ ਬੰਦੇ ਨੂੰ ਨੀਂਦ ਨੇ ਘੇਰ ਲਿਆ ਅਤੇ ਸੌਂ ਕੇ ਸੁਪਨਿਆਂ ਦੇ ਦੇਸ਼ ਵਿਚ ਚਲਾ ਗਿਆ ਹੈ । ਆਮ ਸੰਸਾਰੀ ਮਨੁੱਖ ਉਠ ਕੇ ਫਿਰ ਇਸੇ ਸੰਸਾਰੀ ਖਬਤ ਵਾਲੇ ਧੰਦੇ ਵਿਚ ਜੁਟ ਜਾਂਦਾ ਹੈ। ਉਸ ਨੂੰ ਮਰਨਾ ਚੇਤੇ ਹੀ ਨਹੀਂ ਆਉਂਦਾ ਅਤੇ ਹਰ ਕੰਮ ਸੌ ਸਾਲ ਜੀਊਣ ਦੀ ਨੀਯਤ ਨਾਲ ਕਰਦਾ ਹੈ ।

ਇਸ ਤੋਂ ਅਗਲਾ ਸ੍ਰੀ ਗੁਰੂ ਅੰਗਦ ਦੇਵ ਮਹਾਰਾਜ ਦਾ ਸਲੋਕ ਇਸ ਵਿਚਾਰ ਨੂੰ ਹੋਰ ਸਪੱਸ਼ਟਤਾ ਪ੍ਰਦਾਨ ਕਰ ਰਿਹਾ ਹੈ :

ਅਠੀ ਪਹਰੀ ਅਠ ਖੰਡ ਨਾਵਾ ਖੰਡੁ ਸਰੀਰੁ ॥ (ਪੰਨਾ ੧੪੬)

ਦਿਨ ਅਤੇ ਰਾਤ ਮਿਲਾ ਕੇ ਕੁਲ ਅੱਠ ਪਹਿਰ ਬਣਦੇ ਹਨ ਅਤੇ ਹਰ ਇਕ ਦਾ



ਅੱਡ-ਅੱਡ ਵਰਤਾਰਾ ਹੈ । ਇਸ ਤੋਂ ਇਲਾਵਾ ਨੌਂਵਾਂ ਖੰਡ ਬੰਦੇ ਦਾ ਸਰੀਰ ਦਾ ਹੈ :

ਤਿਸੁ ਵਿਚਿ ਨਉ ਨਿਧਿ ਨਾਮੁ ਏਕੁ ਭਾਲਹਿ ਗੁਣੀ ਗਹੀਰੁ ॥

(ਪੰਨਾ ੧੪੬)

ਇਸ ਸਰੀਰ ਰੂਪੀ ਨੌਂਵੇਂ ਖੰਡ ਵਿਚ ਨੌ ਨਿਧੀਆਂ ਵਾਲਾ ਪ੍ਰਮੇਸ਼ਰ ਦਾ ਨਾਮ ਵਸਦਾ ਹੈ। ਜਿਸ ਨੂੰ ਗਹਿਰੀ ਸੋਚ ਵਾਲੇ ਗੁਣਵਾਨ ਬੰਦੇ ਢੂੰਡਦੇ ਹਨ ।

ਕਰਮਵੰਤੀ ਸਾਲਾਹਿਆ ਨਾਨਕ ਕਰਿ ਗੁਰੁ ਪੀਰੁ ॥

(ਪੰਨਾ ੧੪੬)

ਭਾਗਾਂ ਵਾਲਿਆਂ ਨੇ ਕਿਸੇ ਗੁਰੂ-ਪੀਰ ਦੀ ਸ਼ਰਨ ਵਿਚ ਪੈ ਕੇ ਪਰਮੇਸ਼ਰ ਦੀ ਸਿਫਤ ਸਲਾਹ ਕੀਤੀ ਹੈ :

ਚਾਉਥੈ ਪਹਰਿ ਸਬਾਹ ਕੈ ਸੁਰਤਿਆ ਉਪਜੈ ਚਾਉ ॥

(ਪੰਨਾ ੧੪੬)

ਜਿਨਾਂ ਸੁਰਤਿਆਂ ਨੇ ਗੁਰੂ ਦੇ ਚਰਨ ਪਕੜ ਕੇ, ਬਾਣੀ ਮਨ 'ਚ ਵਸਾਈ ਹੈ ਉਨ੍ਹਾਂ ਨੂੰ ਸੰਸਾਰ ਦੀ ਅਸਲੀਅਤ ਦਾ ਪਤਾ ਲੱਗਣ ਨਾਲ ਹੋਸ਼ ਆਈ ਹੈ । ਉਨ੍ਹਾਂ ਨੂੰ ਰਾਤ ਦੇ ਚਾਉਥੇ ਪਹਿਰ ਉਠੱਣ ਦਾ ਚਾਓ ਪੈਦਾ ਹੁੰਦਾ ਹੈ :

ਤਿਨਾ ਦਰੀਆਵਾ ਸਿਉ ਦੋਸਤੀ ਮਨਿ ਮੁਖਿ ਸਚਾ ਨਾਉ ॥

(ਪੰਨਾ ੧੪੬)

ਇਨ੍ਹਾਂ ਹੋਸ਼ ਵਾਲੇ ਬੰਦਿਆਂ ਦੀ ਫਿਰ ਦੋਸਤੀ ਅੰਮ੍ਰਿਤ ਵੇਲੇ ਜਾਗ ਕੇ ਦਰਿਆ ਨਾਲ ਪੈਂਦੀ ਹੈ ਭਾਵ ਇਸ਼ਨਾਨ ਕਰਦੇ ਹਨ । ਉਹ ਮਨ ਅਤੇ ਮੁੱਖ ਨਾਲ ਭਾਵ ਇਕਾਗਰ-ਚਿੱਤ ਹੋ ਕੇ ਨਾਮ ਜਪਦੇ ਹਨ :

ਓਥੈ ਅੰਮ੍ਰਿਤੁ ਵੰਡੀਐ ਕਰਮੀ ਹੋਇ ਪਸਾਉ ॥

(ਪੰਨਾ ੧੪੬)

ਅੰਮ੍ਰਿਤ ਵੇਲੇ ਦੇ ਸ਼ਾਂਤ ਵਾਤਾਵਰਣ ਵਿਚ ਜਦ ਦੁਨੀਆਂ ਸੁੱਤੀ ਹੁੰਦੀ ਹੈ ਤਾਂ ਕਾਦਰ ਅਤੇ ਰੱਬੀ ਬੰਦੇ ਜਾਗਦੇ ਹਨ, ਜਿਸ ਤਰ੍ਹਾਂ ਉਹ ਮਹਿਸੂਸ ਕਰਦੇ ਹਨ ਕਿ ਵਾਕਿਆ ਹੀ ਅੰਮ੍ਰਿਤ ਰੂਪੀ ਨਾਮ ਦੀ ਵਰਖਾ ਹੋ ਰਹੀ ਹੈ, ਪਰ ਇਹ ਵੱਡੇ ਭਾਗਾਂ ਨਾਲ ਪਰਾਪਤ ਹੁੰਦਾ ਹੈ।

ਰਾਤ ਦੇ ਪਿਛਲੇ ਪਹਿਰ ਜਦ ਤਾਰੇ ਡਲਕ ਰਹੇ ਹੁੰਦੇ ਹਨ ਅਤੇ ਚਾਰੇ ਪਾਸੇ ਸ਼ਾਂਤੀ ਵਰਤ ਰਹੀ ਹੁੰਦੀ ਹੈ, ਗੁਰੂ ਦੇ ਪਿਆਰੇ ਜਦ ਸਾਵਧਾਨ ਹੋ ਇਕ ਮਨ-ਚਿੱਤ ਨਾਲ ਪ੍ਰਿਉ-ਪ੍ਰਿਉ ਕਰਦੇ ਹਨ ਤਾਂ ਪਰਮੇਸ਼ਰ ਵੱਲੋਂ ਦਿਆਲ ਹੋ ਕੇ ਬੱਦਲ ਰੂਪ ਗੁਰੂ ਨੂੰ ਆਦੇਸ਼ ਹੁੰਦਾ ਹੈ ਕਿ ਸਿੱਖ ਦੇ ਹਿਰਦੇ ਵਿਚ ਨਾਮ ਦੀ ਵਰਖਾ ਕਰੋ ਜੀ । ਇਸ ਤਰ੍ਹਾਂ ਗੁਰੂ ਦੇ ਸਿੱਖ ਨਾਮ ਦੇ ਅੰਮ੍ਰਿਤ ਸਰੋਵਰ ਵਿਚ ਇਸ਼ਨਾਨ ਕਰਕੇ ਜਨਮ ਸਫਲਾ ਕਰਦੇ ਹਨ ।

ਬਾਬੀਹਾ ਅੰਮ੍ਰਿਤ ਵੇਲੈ ਬੋਲਿਆ ਤਾਂ ਦਰਿ ਸੁਣੀ ਪੁਕਾਰ ॥
ਮੇਘੈ ਨੋ ਫੁਰਮਾਨੁ ਹੋਆ ਵਰਸਹੁ ਕਿਰਪਾ ਧਾਰਿ ॥
ਹਉ ਤਿਨ ਕੈ ਬਲਿਹਾਰਣੈ ਜਿਨੀ ਸਚੁ ਰਖਿਆ ਉਰਿ ਧਾਰਿ ॥
ਨਾਨਕ ਨਾਮੇ ਸਭ ਹਰੀਆਵਲੀ ਗੁਰ ਕੈ ਸਬਦਿ ਵੀਚਾਰਿ ॥

(ਪੰਨਾ ੧੨੮੫)

ਜਨਮ ਸਾਖੀ ਵਿਚ ਵਾਰਤਾ ਹੈ ਕਿ ਜਦ ਕਲਜੁਗ ਦਾ ਮਿਲਾਪ ਗੁਰੂ ਨਾਨਕ ਦੇਵ ਮਹਾਰਾਜ ਨਾਲ ਹੋਇਆ ਤਾਂ ਭਾਈ ਮਰਦਾਨੇ ਨੇ ਦੇਖਿਆ ਕਲਜੁਗ ਨੇ ਇਕ ਬੜਾ ਕੀਮਤੀ ਦੁਸ਼ਾਲਾ ਉਪਰ ਲਿੱਤਾ ਹੋਇਆ ਹੈ ਜਿਸ ਵਿਚ ਜਗ੍ਹਾ-ਜਗ੍ਹਾ ਮੋਰੀਆਂ ਹਨ । ਭਾਈ ਮਰਦਾਨੇ ਦੇ ਪੁੱਛਣ 'ਤੇ ਕਲਜੁਗ ਨੇ ਦੱਸਿਆ ਕਿ ਮੈਂ ਨੀਂਦ ਅਤੇ ਆਲਸ ਦਾ ਇਹ ਝੁੱਲ ਰਾਤ ਨੂੰ ਸੰਸਾਰ 'ਤੇ ਪਾ ਦਿੰਦਾ ਹਾਂ ਤਾਂ ਜੋ ਕੋਈ ਵੀ ਸਵੇਰੇ ਉਠ ਕੇ ਵਾਹਿਗੁਰੂ ਨੂੰ ਯਾਦ ਨਾ ਕਰ ਸੱਕੇ। ਪਰ ਗੁਰੂ ਦੇ ਸਿੱਖ ਇਸ ਨੂੰ ਪਾੜ ਕੇ ਵਿਚੋਂ ਨਿਕਲ ਜਾਂਦੇ ਹਨ । ਇਸ ਲਈ ਇਹ ਮੋਰੀਆਂ ਹੋ ਗਈਆਂ ਹਨ ।

ਕੋਈ ਸਮਾਂ ਸੀ ਜਦ ਪਿੰਡਾਂ ਵਿਚ ਅੱਧੀ ਰਾਤ ਪਿਛੋਂ ਖੂਹ 'ਤੇ ਡੋਲ ਖੜਕਣ ਦੀ ਆਵਾਜ਼ ਆਉਂਦੀ ਅਤੇ ਕਿਸੇ ਦੇ ਗੁਣ-ਗੁਣਾਉਣ ਦੀ ਆਵਾਜ਼ ਸੁਣਦੀ, ਝੱਟ ਅੰਦਾਜ਼ਾ ਲੱਗ ਜਾਂਦਾ ਸੀ ਕਿ ਕੋਈ ਗੁਰੂ ਦਾ ਪਿਆਰਾ ਸਿੱਖ ਹੈ । ਪਰ ਅੱਜ ਇਹ ਚੀਜ਼ਾਂ ਦੁਰਲੱਭ ਹੋ ਗਈਆਂ ਹਨ । ਜਿਥੇ ਬਿਜਲੀ ਦੇ ਪੱਖਿਆਂ ਅਤੇ ਨਲਕਿਆਂ ਨੇ ਸਿੱਖਾਂ ਕੋਲੋਂ ਸੇਵਾ ਖੋਹ ਲਈ ਉਥੇ ਟੀ.ਵੀ. ਸੀਰੀਅਲ ਅਤੇ ਹੋਰ ਮਨੋਰੰਜਨਾਂ ਨੇ ਸਿੱਖਾਂ ਨੂੰ ਅੰਮ੍ਰਿਤ ਵੇਲੇ ਤੋਂ ਵਾਂਝਿਆ ਕਰ ਦਿੱਤਾ ।

ਜਿਥੇ ਇਕ ਪਾਸੇ ਮਾਇਆ ਵਿਚ ਗ਼ਲਤਾਨ ਆਲਸੀ ਮਨੋਬਿਰਤੀ ਅਤੇ ਮਾਇਆ ਦੀ ਤੜਕ ਭੜਕ ਦਾ ਜ਼ੋਰ, ਇਕ ਕਾਰਣ ਬਣਿਆ ਹੋਇਆ ਹੈ ਉਥੇ ਦੂਸਰੇ ਪਾਸੇ ਗੁਰਮਤਿ ਤੋਂ ਕੋਰੇ ਅੱਧੀ ਰਾਤ ਤੱਕ ਕੀਰਤਨ ਦਰਬਾਰ ਸਜਾਉਣ ਵਾਲੇ ਪ੍ਰਬੰਧਕ ਅਤੇ ਮਾਇਆ ਦੀ ਲਾਲਸਾ ਨਾਲ ਕੀਰਤਨ ਕਰਨ ਵਾਲੇ ਰਾਗੀ ਸਿੰਘ ਅਤੇ ਅਖੌਤੀ ਸੰਤ ਵੀ ਇਸ ਪ੍ਰਕ੍ਰਿਆ ਦੇ ਪੂਰੀ ਤਰ੍ਹਾਂ ਜ਼ਿੰਮੇਵਾਰ ਹਨ ।

ਗੁਰੂ ਸਾਹਿਬ ਦੀ ਸਿੱਖਾਂ ਨੂੰ ਬਖਸ਼ੀ, ਅੰਮ੍ਰਿਤ ਵੇਲੇ ਦੀ ਦਾਤ ਦਾ ਜੇ ਗੌਰ ਨਾਲ ਵਿਸ਼ਲੇਸ਼ਣ ਕੀਤਾ ਜਾਏ ਤਾਂ ਮਨ ਗਦ-ਗਦ ਹੋ ਜਾਂਦਾ ਹੈ ਅਤੇ ਇਸ ਮਹਾਨ ਦਾਤ ਦੇ ਸ਼ੁਕਰਾਨੇ ਵਜੋਂ ਸਿਰ ਆਪ ਮੁਹਾਰੇ ਗੁਰੂ ਚਰਨਾਂ ਵਿਚ ਧਰ ਕੇ ਮੂੰਹੋਂ ਧੰਨ ਗੁਰੂ ਨਾਨਕ ਨਿਕਲਦਾ ਹੈ । ਦੇਖੀਏ ਇਹ ਮਹਾਨ ਦਾਤ ਕਿਸ ਨੂੰ ਨਸੀਬ ਹੁੰਦੀ ਹੈ ਅਤੇ ਕਿਸ ਤਰ੍ਹਾਂ ਹੁੰਦੀ ਹੈ –

੧. ਜੋ ਸਵਖਤੇ ਅਤੇ ਘੱਟ ਖਾ ਕੇ ਸੌਂਵੇਗਾ ।
੨. ਜਿਸ ਨੇ ਜਬਾਨ ਨੂੰ ਕਾਬੂ ਕੀਤਾ ਹੈ । ਸ਼ਰਾਬ ਆਦਿ ਦੇ ਨਸ਼ਿਆਂ ਤੋਂ ਬਚਿਆ ਹੈ।



੩. ਜਿਸ ਨੇ ਅੱਖਾਂ ਤੇ ਵਸੀਕਾਰ ਕੀਤਾ ਹੈ ਭਾਵ ਟੈਲੀਵਿਜਨ ਦੀ ਪਕੜ ਤੋਂ ਮੁਕਤ ਹੈ।
੪. ਜੋ ਵਿਸ਼ੇ ਵਿਕਾਰਾਂ ਦੇ ਭੋਗ ਤੋਂ ਬਚਿਆ ਹੋਇਆ ਹੈ ।
੫. ਜੋ ਦੇਰ ਰਾਤ ਤੱਕ ਚੱਲੀਆਂ ਮਹਿਫਲਾਂ ਵਿਚ ਸਾਕਤੀ ਗੀਤਾਂ ਦੇ ਸੁਣਨ ਦਾ ਆਦੀ ਨਹੀਂ ਹੈ ।
੬. ਜੋ ਦਿਨੇ ਐਸਾ ਕੰਮ ਨਹੀਂ ਕਰਦਾ ਜਿਸ ਨਾਲ ਰਾਤ ਦੀ ਨੀਂਦ ਹਰਾਮ ਹੋ ਜਾਵੇ।

ਸੂਝਵਾਨ, ਸਿਆਣੇ ਬੰਦੇ ਜਾਂ ਕਿਸੇ ਡਾਕਟਰ ਤੋਂ ਉਪਰੀਲੀਆਂ ਗੱਲਾਂ ਦੇ ਫਾਇਦੇ ਵਾਸਤੇ ਪੁੱਛਿਆ ਜਾਵੇ ਤਾਂ ਸਹਿਜੇ ਹੀ ਉੱਤਰ ਮਿਲੇਗਾ ਕਿ ਇਹ ਆਦਤ ਜੀਵਨ ਵਿਚ ਧਾਰਨ ਕਰਨ ਨਾਲ ਬੰਦੇ ਨੂੰ, ਸੰਸਾਰਕ, ਪਰਵਾਰਕ, ਸਮਾਜਕ, ਸਾਰੇ ਸੁੱਖ ਸਹਿਜੇ ਹੀ ਪ੍ਰਾਪਤ ਹੋ ਜਾਣਗੇ ।

ਭਾਈ ਭੂਮੀਏ ਨੇ ਜਦ ਗੁਰੂ ਮਹਾਰਾਜ ਨੂੰ ਕਿਹਾ ਕਿ ਮਹਾਰਾਜ ਮੈਂ ਚੋਰੀ ਅਤੇ ਡਾਕੇ ਮਾਰਨੇ ਨਹੀਂ ਛੱਡ ਸਕਦਾ ਤਾਂ ਦੁਨੀਆਂ ਦੇ ਸਭ ਤੋਂ ਵੱਡੇ ਮਨੋਵਿਗਿਆਨ ਦੇ ਡਾਕਟਰ ਸ੍ਰੀ ਗੁਰੂ ਨਾਨਕ ਦੇਵ ਮਹਾਰਾਜ ਨੇ ਕਹਿਆ ਕਿ ਭੂਮੀਆ ਤੂੰ ਚੋਰੀ ਕਰ, ਡਾਕੇ ਮਾਰ ਪਰ ਮੈਨੂੰ ਤਿੰਨ ਵਚਨ ਦੇਹ ਕਿ ਹਮੇਸ਼ਾ ਸੱਚ ਬੋਲੇਂਗਾ, ਗਰੀਬ-ਮਾਰ ਨਹੀਂ ਕਰੇਂਗਾ ਅਤੇ ਕਿਸੇ ਦਾ ਲੂਣ ਖਾ ਕੇ ਹਰਾਮ ਨਹੀਂ ਕਰੇਂਗਾ । ਇਨ੍ਹਾਂ ਬਚਨਾਂ ਨੂੰ ਕਮਾਉਣ ਨਾਲ ਭੂਮੀਆ ਚੋਰ ਤੋਂ ਭਾਈ ਭੂਮੀਆ ਸੰਤ ਬਣ ਗਿਆ ।

ਇਸੇ ਤਰ੍ਹਾਂ ਗੁਰੂ ਸਾਹਿਬ ਨੂੰ ਜਦ ਗ੍ਰਹਿਸਤੀਆਂ 'ਤੇ ਦਯਾ ਆਈ ਤਾਂ ਸਿੱਖ ਧਰਮ ਚਲਾਇਆ ਅਤੇ ਅੰਮ੍ਰਿਤ ਵੇਲੇ ਦੀ ਦੁਆਈ ਖਾਣ ਲਈ ਕਹਿਆ । ਇਤਿਹਾਸ ਗਵਾਹ ਹੈ ਕਿ ਗੁਰੂ ਦੀ ਮਤਿ ਧਾਰਨ ਕਰਕੇ ਇਸ ਦੁਆਈ ਦੀ ਵਰਤੋਂ ਕਰਨ ਵਾਲਿਆਂ ਨੇ ਆਪਣਾ ਜੀਵਨ ਸਫਲਾ ਕਰਕੇ ਪਰਵਾਰਕ ਸੁੱਖ-ਸ਼ਾਂਤੀ ਤੋਂ ਇਲਾਵਾ ਸਮਾਜ-ਸੇਵਾ ਅਤੇ ਜ਼ਾਲਮ ਹਕੂਮਤ ਨਾਲ ਮੱਥਾ ਲਗਾ ਕੇ ਦੇਸ਼ ਦਾ ਇਤਿਹਾਸ ਬਦਲ ਦਿੱਤਾ ।

ਕੇਵਲ ਭਗਤੀ ਕਰਨ ਵਾਲੇ ਹੀ ਨਹੀਂ ਦੁਨੀਆਂ ਦੇ ਹੋਰ ਕੰਮ ਕਰਨ ਵਾਲੇ ਵੀ ਇਸ ਸਮੇਂ ਨੂੰ ਉੱਤਮ ਸਮਝਦੇ ਹਨ । ਡਾਕਟਰ ਸਵੇਰ ਦੀ ਸੈਰ ਦੇ ਉੱਤਮ ਗੁਣ ਦੱਸਦੇ ਹਨ । ਸ਼ਾਸਤਰੀ ਸੰਗੀਤ ਵਾਲੇ ਰਿਆਜ਼ ਕਰਨ ਲਈ ਇਹ ਸਮਾਂ ਸਭ ਤੋਂ ਅੱਛਾ ਸਮਝਦੇ ਹਨ। ਯੋਗਾ ਅਤੇ ਹੋਰ ਸਰੀਰਕ ਕਸਰਤ ਕਰਨ ਵਾਲੇ, ਪੁਸਤਕਾਂ ਅਧਿਐਨ ਕਰਨ ਵਾਲੇ, ਇਥੋਂ ਤੱਕ ਕਿ ਫ਼ੌਜੀ, ਦੁਸ਼ਮਣ 'ਤੇ ਹਮਲਾ ਕਰਨ ਲਈ ਅਤੇ ਪੁਲਿਸ ਵਾਲੇ ਕਿਸੇ ਦੇ ਘਰ ਛਾਪਾ ਮਾਰਨ ਲਈ ਵੀ ਇਸ ਸਮੇਂ ਨੂੰ ਸ੍ਰੇਸ਼ਟ ਮੰਨਦੇ ਹਨ ।

ਮੈਡੀਕਲ ਸਾਇੰਸ ਵਾਲਿਆਂ ਦਾ ਕਹਿਣਾ ਹੈ :-

Early to bed and early to rise.
Makes a man healthy, wealthy and wise.

ਭਾਵ ਰਾਤ ਨੂੰ ਜਲਦੀ ਸੌਣਾ, ਸਵੇਰੇ ਸਵਖਤੇ ਉਠੱਣ ਨਾਲ ਸਰੀਰਕ, ਮਾਨਸਿਕ ਖੁਸ਼ੀ, ਉਜੱਲ ਬੁੱਧੀ ਅਤੇ ਲਖਮੀ ਪ੍ਰਾਪਤ ਹੁੰਦੀ ਹੈ । ਗੁਰਬਾਣੀ ਸਮਝਾ ਰਹੀ ਹੈ :

ਪਿਛਹੁ ਰਾਤੀ ਸਦੜਾ ਨਾਮੁ ਖਸਮ ਕਾ ਲੇਹਿ ॥
ਖੇਮੇ ਛਤ੍ਰ ਸਰਾਇਚੇ ਦਿਸਨਿ ਰਥ ਪੀੜੇ ॥
ਜਿਨੀ ਤੇਰਾ ਨਾਮੁ ਧਿਆਇਆ ਤਿਨ ਕਉ ਸਦਿ ਮਿਲੇ ॥

(ਪੰਨਾ ੯੮੯)

ਅਰਥ – ਜਿਨ੍ਹਾਂ ਨੇ ਪਿਛਲੀ ਰਾਤ ਉਠ ਕੇ ਮਾਲਕ ਦਾ ਨਾਮ ਧਿਆਇਆ ਹੈ ਉਨ੍ਹਾਂ ਨੂੰ ਕੀਮਤੀ ਤੰਬੂ, ਕਨਾਤਾਂ, ਤਿਆਰ ਕੀਤੇ ਰਥ (ਅਸਵਾਰੀ) ਅਤੇ ਛਤਰਧਾਰ ਪਾਤਸ਼ਾਹੀ ਹਮੇਸ਼ਾ ਹੀ ਮਿਲਦੀ ਹੈ ।

ਪਰਮੇਸ਼ਰ ਭਲੀ ਕਰੇ ਕਿ ਇਨ੍ਹਾਂ ਸਾਰਿਆਂ ਨੂੰ ਗੁਰੂ ਸਾਹਿਬ ਦੇ ਹੇਠਲੇ ਬਚਨਾਂ ਤੇ ਪ੍ਰਤੀਤ ਆ ਜਾਵੇ :

ਹਰਿ ਧਨੁ ਰਤਨੁ ਜਵੇਹਰੁ ਮਾਣਕੁ ਹਰਿ ਧਨੈ ਨਾਲਿ
ਅੰਮ੍ਰਿਤ ਵੇਲੈ ਵਤੈ ਹਰਿ ਭਗਤੀ ਹਰਿ ਲਿਵ ਲਾਈ ॥
ਹਰਿ ਧਨੁ ਅੰਮ੍ਰਿਤ ਵੇਲੈ ਵਤੈ ਕਾ ਬੀਜਿਆ
ਭਗਤ ਖਾਇ ਖਰਚਿ ਰਹੈ ਨਿਖੁਟੈ ਨਾਹੀ ॥
ਹਲਤਿ ਪਲਤਿ ਹਰਿ ਧਨੈ ਕੀ ਭਗਤ ਕਉ ਮਿਲੀ ਵਡਿਆਈ ॥

(ਪੰਨਾ ੭੩੪)

ਹੁਣ ਇਸ ਬਾਰੇ ਸ. ਗੁਰਬਖਸ਼ ਸਿੰਘ ਕਾਲਾ ਅਫਗਾਨਾ ਦੇ ਵੀਚਾਰ ਸੁਣੋ –

੧. ਗੁਰਬਾਣੀ ਦੇ ਕਿਸੇ ਵੀ ਸ਼ਬਦ ਵਿਚੋਂ ਇਸ ਗੱਲ ਦਾ ਭਰੋਸਾ ਨਜ਼ਰ ਨਹੀਂ ਆਉਂਦਾ ਕਿ ਪਿਛਲੀ ਰਾਤ ਦੇ ਸਮੇਂ ਵਿਚ ਅਜਿਹੀ ਕਰਾਮਾਤੀ ਸ਼ਕਤੀ ਹੈ ਕਿ ਉਸ ਸਮੇਂ ਜਾਗਣ ਵਾਲੇ ਸਾਰੇ ਹੀ ਉਚੇ ਆਚਰਣ ਵਾਲੇ ਬਣ ਜਾਂਦੇ ਹਨ, ਜਾਂ ਉਹ ਵੇਲਾ ਅਜਿਹਾ ਅੰਮ੍ਰਿਤ ਹੈ ਜੋ ਉਸ ਸਮੇਂ ਬਾਣੀਆਂ ਦਾ ਮੰਤ੍ਰ ਪਾਠ ਕਰਨ ਵਾਲਿਆਂ ਨੂੰ ਸਦਾ ਲਈ ਅਮਰ ਕਰ ਦਿੰਦਾ ਹੈ, ਜਾਂ ਉਨ੍ਹਾਂ ਨੂੰ ਮਰਜੀਵੜੇ ਬਣਾਉਂਦਾ ਹੈ। (ਪੰਨਾ ੧੧੨, ਭਾਗ ਚੌਥਾ, ਬਿਪ੍ਰਨ ਕੀ ਰੀਤ ਤੋਂ ਸੱਚ ਦਾ ਮਾਰਗ) ।

੨. ਕੋਈ ਵੀ ਸਮਾਂ ਆਪਣੇ ਆਪ ਵਿਚ "ਅੰਮ੍ਰਿਤ ਵੇਲਾ" ਨਹੀਂ ਹੋ ਸਕਦਾ । (ਪੰਨਾ ੧੧੨, ਭਾਗ ਚੌਥਾ, ਬਿਪ੍ਰਨ ਕੀ ਰੀਤ ਤੋਂ ਸੱਚ ਦਾ ਮਾਰਗ) ।

੩. ਜੇ ਸਵੇਰ ਦੇ ਇਸ ਸੁੰਦਰ ਸਮੇਂ ਨੂੰ ਗੁਰਦੇਵ ਜੀ ਅੰਮ੍ਰਿਤਮਈ ਵੇਲਾ ਸਮਝਦੇ ਤਾਂ (ਚੌਥੀ ਪਉੜੀ ਦੇ ਉਪਰੰਤ ਤੜਕੇ ਵੇਲੇ ਲਈ) ਅੰਮ੍ਰਿਤ ਵੇਲਾ ਸ਼ਬਦ



ਹੋਰ ਵੀ ਕਈ ਥਾਂਈ ਵਰਤਦੇ ।

ਕਾਲਾ ਅਫਗਾਨਾ ਦੀ ਉਪਰੋਕਤ ਟਿੱਪਣੀ ਦੱਸਦੀ ਹੈ ਕਿ ਇਨ੍ਹਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸੰਪੂਰਨ ਪਾਠ ਕਦੇ ਕੀਤਾ ਹੀ ਨਹੀਂ । 'ਅੰਮ੍ਰਿਤ ਵੇਲੇ' ਵਾਲੇ ਤਿੰਨ ਪ੍ਰਮਾਣ ਤਾਂ ਅਸੀਂ ਇਸੇ ਲੇਖ ਵਿੱਚ ਦੇ ਦਿੱਤੇ ਹਨ । ਇਸੇ ਤਰ੍ਹਾਂ ਅਨੇਕਾਂ ਹੋਰ ਗੁਰਬਾਣੀ ਵਿਚ ਮਿਲ ਜਾਣਗੇ ।

ਮਜ਼ੇ ਦੀ ਗੱਲ ਇਹ ਹੈ ਕਿ ਕਾਲਾ ਅਫਗਾਨਾ ਦੀ ਉਪਰ ਦੱਸੀ ਕਿਤਾਬ ਵਿਚ "ਅੰਮ੍ਰਿਤ ਵੇਲਾ" ਦੇ ਸਿਰਲੇਖ ਹੇਠ-ਪੰਨਾ ੧੦੦ ਤੋਂ ੧੧੮ ਤੱਕ ਜੋ ਸ਼ਬਦ, ਅਸੀਂ ਇਸ ਲੇਖ ਵਿਚ ਦਿੱਤੇ ਹਨ ਉਹੀ ਸ਼ਬਦ ਦਿੱਤੇ ਹਨ ਅਤੇ ਅਰਥ ਵੀ ਉਹੀ ਕੀਤੇ ਹਨ (ਪ੍ਰੋ. ਸਾਹਿਬ ਸਿੰਘ ਜੀ ਦੇ ਦਰਪਣ ਅਨੁਸਾਰ) ਪਰ ਪੰਨਾ ੧੧੨ 'ਤੇ "ਅੰਮ੍ਰਿਤ ਵੇਲੇ ਬਾਰੇ ਵਿਚਾਰ" ਦੇ ਸਿਰਲੇਖ ਹੇਠ ਤੱਤ ਕੱਢੇ ਹਨ –

੧. ਸਾਰਿਆਂ ਪਾਵਨ ਸ਼ਬਦਾਂ ਵਿਚ ਤੜਕੇ ਦੇ ਸਮੇਂ ਵਾਸਤੇ ਝਾਲਾਂਗੇ, ਚਿੜੀ ਚੁਹਕੀ, ਪ੍ਰਾਤਹਕਾਲਿ, ਉਗਵੈ ਸੂਰ, ਭਿੰਨੀ ਰੈਨੜੀਏ, ਝਾਲੂ, ਸੁਬਾਹ, ਪਛਾ ਰਾਤ, ਚਉਥੈ ਪਹਿਰੇ ਸਬਾਹ ਕੇ ਆਦਿ ਸ਼ਬਦ ਤਾਂ ਵਰਤੇ ਹਨ ਪਰ ਉਸ ਸਮੇਂ ਨੂੰ ਅੰਮ੍ਰਿਤ ਵੇਲਾ ਕਿਤੇ ਨਹੀਂ ਕਿਹਾ ਗਿਆ ।

ਜੋ ਸਵੇਰ ਦੇ ਇਸ ਅਤੀ ਸੁੰਦਰ ਸਮੇਂ ਨੂੰ ਗੁਰਦੇਵ ਜੀ ਅੰਮ੍ਰਿਤ ਜਾਂ ਅੰਮ੍ਰਿਤਮਈ ਵੇਲਾ ਸਮਝਦੇ ਹੁੰਦੇ ਤਾਂ (ਚਉਥੀ ਪਉੜੀ ਦੇ ਉਪਰੰਤ ਤੜਕੇ ਵੇਲੇ ਲਈ) ਅੰਮ੍ਰਿਤ ਵੇਲਾ ਸ਼ਬਦ ਹੋਰ ਵੀ ਕਈ ਥਾਂਈ ਵਰਤਦੇ ।

ਸੋ ਦਾਸ ਦੀ ਬੁੱਧੀ ਅਨੁਸਾਰ ਅੰਮ੍ਰਿਤ ਵੇਲੇ ਤੋਂ ਸਤਿਗੁਰਾਂ ਦਾ ਸੰਕੇਤ ਇਹ ਹੈ ਕਿ (ਜੀਵਨ) ਵੇਲੇ ਨੂੰ ਅੰਮ੍ਰਿਤ ਵਿਚ ਭਿਉਂ ਕੇ ਭਗਤੀ ਰੱਤੇ ਪਰਉਪਕਾਰੀ ਕਰਮਾਂ ਦੁਆਰਾ ਆਪਣੇ ਜੀਵਨ ਨੂੰ ਅੰਮ੍ਰਿਤ ਬਨਾਉਣਾ ਹੈ ।

ਪਾਠਕਾਂ ਨੂੰ ਇਥੇ ਇਹ ਦੱਸ ਦੇਣਾ ਯੋਗ ਹੋਵੇਗਾ ਕਿ ਕਾਲਾ ਅਫਗਾਨਾ ਵਾਰ-ਵਾਰ ਇਹ ਗੱਲ ਕਹਿੰਦਾ ਹੈ ਕਿ ਗੁਰਬਾਣੀ ਦੇ ਅਰਥਾਂ ਲਈ ਮੈਂ ਪ੍ਰੋ. ਸਾਹਿਬ ਸਿੰਘ ਜੀ ਦੇ ਲਿਖੇ ਟੀਕੇ, ਦਰਪਣ ਨੂੰ ਹੀ ਪ੍ਰਮਾਣਿਕ ਮੰਨਦਾ ਹਾਂ । ਦੂਸਰਾ, ਉਨ੍ਹਾਂ ਨੇ ਹਰ ਜਗਾ ਭਾਈ ਕਾਨ੍ਹ ਸਿੰਘ ਨਾਭਾ ਰਚਿਤ ਮਹਾਨ ਕੋਸ਼ ਦੀਆਂ ਟੂਕਾਂ ਦਿੱਤੀਆਂ ਹਨ । ਪਰ ਅੰਮ੍ਰਿਤ ਵੇਲੇ ਦੇ ਸੰਧਰਭ ਵਿਚ ਕਾਲਾ ਅਫਗਾਨਾ ਦੋਨਾਂ ਮਹਾਨ ਵਿਦਵਾਨਾਂ ਨੂੰ ਅਗਿਆਨੀ ਅਤੇ ਅੰਧਵਿਸ਼ਵਾਸੀ ਸਾਬਤ ਕਰ ਰਹੇ ਹਨ ।

ਅੰਮ੍ਰਿਤ ਵੇਲੇ ਬਾਰੇ ਕਾਲਾ ਅਫਗਾਨਾ ਦੇ ਸਮਰਥਕ ਸੁਖਵਿੰਦਰ ਸਿੰਘ (ਪਿੰਡ ਸਭਰਾ, ਤਹਿਸੀਲ ਪੱਟੀ) ਇਕ ਹੋਰ ਬੜੀ ਬੇਹੂਦੀ ਦਲੀਲ ਦਿੰਦੇ ਹਨ ਕਿ ਜਪੁ ਜੀ ਸਾਹਿਬ ਦੀ ਚਉਥੀ ਪਉੜੀ ਵਿਚ "ਅੰਮ੍ਰਿਤ ਵੇਲਾ" ਦਾ ਅਰਥ ਜੇ ਇਨ੍ਹਾਂ ਵਿਦਵਾਨਾਂ ਵਾਲਾ ਹੁੰਦਾ ਤਾਂ ਇਸ ਦਾ ਸਰੂਪ "ਅੰਮ੍ਰਿਤ ਵੇਲੇ" ਭਾਵ "ਲੱਲੇ" ਨੂੰ "ਲਾਂਵ" ਨਾਲ ਹੋਣਾ ਸੀ । ਹੁਣ ਜਿਸ ਨੂੰ ਕਾਵਿ ਰਚਨਾ ਦੇ ਅਸੂਲ ਦਾ ਪਤਾ ਨਾ ਹੋਵੇ

ਉਸ ਨੂੰ ਕੌਣ ਸਮਝਾਵੇ ? ਸੋ ਇਨ੍ਹਾਂ ਦੀ ਸਭਰਾ ਟਕਸਾਲ ਵਾਲੇ ਕਹਿੰਦੇ ਹਨ ਕਿ "ਪ੍ਰੋ. ਸਾਹਿਬ ਸਿੰਘ ਜੀ ਵੈਸੇ ਤਾਂ ਬੜੇ ਗੁਰਮਖ ਸੀ ਪਰ ਗੁਰਬਾਣੀ ਦੇ ਟੀਕੇ ਦਾ ਪ੍ਰਾਜੈਕਟ ਵੱਡਾ ਹੋਣ ਕਰਕੇ ਇਥੇ ਗਲਤੀ ਕਰ ਗਏ ।"

ਕਾਲਾ ਅਫਗਾਨਾ ਦਸਮ ਗ੍ਰੰਥ ਬਾਰੇ ਵਾਰ-ਵਾਰ ਲਿਖਦੇ ਹਨ ਕਿ ਇਹ ਕਿਸੇ ਦੁਸ਼ਟ ਬ੍ਰਾਹਮਣ ਦੀ ਰਚਨਾ ਹੈ ਜਿਸ ਨੇ ਗੁਰੂ ਸਾਹਿਬ ਦੇ ਫਲਸਫ਼ੇ ਨੂੰ ਵਿਗਾੜ ਕੇ ਪੇਸ਼ ਕੀਤਾ ਹੈ ਅਤੇ ਥਾਂ ਪਰ ਥਾਂ ਮਿਲਾਵਟ ਕੀਤੀ ਹੈ ।

ਅੰਮ੍ਰਿਤ ਵੇਲੇ ਦੇ ਗੁਰਮਤਿ ਸਿਧਾਂਤ ਨੂੰ ਕਾਲਾ ਅਫਗਾਨਾ ਨੇ ਜਿਸ ਹੁਸ਼ਿਆਰੀ ਨਾਲ ਵਿਗਾੜ ਕੇ ਪੇਸ਼ ਕੀਤਾ ਹੈ ਵੱਡੇ ਤੋਂ ਵੱਡਾ ਬ੍ਰਾਹਮਣ ਵੀ ਨਹੀਂ ਕਰ ਸਕਦਾ ।

ਕੇਵਲ ਇਥੇ ਹੀ ਨਹੀਂ ਇਨ੍ਹਾਂ ਦੀਆਂ ਸਾਰੀਆਂ ਲਿਖਤਾਂ ਵਿਚ ਅਤਿ ਦਰਜੇ ਦੀ ਮੱਕਾਰੀ ਵਾਲੀ ਚਤੁਰਾਈ ਉਘੱੜ ਕੇ ਨਜ਼ਰ ਆਉਂਦੀ ਹੈ ।

ਕਾਲਾ ਅਫਗਾਨਾ ਦੀ ਲਿਖੀ ਪੁਸਤਕ 'ਬਿਪ੍ਰਨ ਕੀ ਰੀਤ ਤੋਂ ਸੱਚ ਦਾ ਮਾਰਗ' ਭਾਗ ਦਸਵਾਂ (ਬਚਿਤ੍ਰ ਨਾਟਕ) ਦੇ ਮੁੱਖ ਬੰਦ ਪੰਨਾ XV 'ਤੇ ਇਨ੍ਹਾਂ ਦੇ ਸਮਰਥਕ ਗਿ. ਸੁਰਜੀਤ ਸਿੰਘ ਮਿਸ਼ਨਰੀ ਲਿਖਦੇ ਹਨ ਕਿ ਕਾਲਾ ਅਫਗਾਨਾ 'ਅੰਮ੍ਰਿਤ ਵੇਲੇ' ਤਿੰਨ ਵਜੇ ਤੋਂ ਹੀ ਲਿਖਣ ਲੱਗ ਜਾਂਦੇ ਹਨ । ਕੈਸੀ ਅਜੀਬ ਹਾਲਤ ਹੈ ਕਿ ਜੋ ਇਨ੍ਹਾਂ ਦੀ ਆਪਣੀ ਕਿਤਾਬ ਵਿਚ ਲਿਖਿਆ ਹੋਇਆ ਹੈ ਉਸ ਨੂੰ ਹੀ ਇਹ ਮੰਨਣ ਲਈ ਤਿਆਰ ਨਹੀਂ ਜਾਂ ਫਿਰ ਇੰਜ ਕਹਿਆ ਜਾ ਸਕਦਾ ਹੈ ਕਿ ਇਨ੍ਹਾਂ ਦੇ ਸਮਰਥਕ ਜੋ ਕਹਿਣ ਉਹ ਠੀਕ ਹੈ ਜੋ ਕੋਈ ਹੋਰ ਉਹੀ ਗੱਲ ਕਹੇ ਤਾਂ ਉਹ ਗਲਤ ਹੈ । ਸ਼ਾਬਾਸ਼ ਥਾਣੇਦਾਰ ਸਾਹਿਬ ਦੇ, ਪੰਜਾਬ ਪੁਲਿਸ ਵਿਚ ਇਸੇ ਤਰ੍ਹਾਂ ਹੁੰਦਾ ਹੈ ।



# ਕੀਰਤਨ

ਸ੍ਰੀ ਗੁਰੂ ਗ੍ਰੰਥ ਸਾਹਿਬ ਮਹਾਰਾਜ ਦੀ ਬਾਣੀ ਨੂੰ ਜੇ ਗਹੁ ਨਾਲ ਵਿਚਾਰਿਆ ਜਾਵੇ ਤਾਂ ਸਮੁੱਚੀ ਬਾਣੀ ਤੋਂ ਹੇਠਲੀਆਂ ਠੋਸ ਸੱਚਾਈਆਂ ਉਭਰ ਕੇ ਸਾਹਮਣੇ ਆਉਂਦੀਆਂ ਹਨ :-

੧. ਸੰਸਾਰ ਵਿਚ ਜੋ ਵੀ ਪੈਦਾ ਹੋਇਆ ਹੈ ਉਸ ਦੀ ਮੌਤ ਅਵੱਸ਼ ਹੈ ।

੨. ਸੰਸਾਰ ਦੀ ਕੋਈ ਵੀ ਚੀਜ਼ ਮਰਨ ਉਪਰੰਤ ਬੰਦੇ ਦੇ ਨਾਲ ਨਹੀਂ ਜਾਂਦੀ ।

੩. ਪਰਲੋਕ ਵਿਚ ਬੰਦੇ ਦੇ ਕੇਵਲ ਸ਼ੁਭ ਕਰਮ ਅਤੇ ਨਾਮ ਸਹਾਈ ਹੁੰਦਾ ਹੈ ।

੪. ਨਾਮ ਦੀ ਪ੍ਰਾਪਤੀ ਗੁਰੂ ਕੋਲੋਂ ਹੁੰਦੀ ਹੈ ।

੫. ਪਰਮੇਸ਼ਰ ਨੂੰ ਕੇਵਲ ਸੱਚੇ ਪਿਆਰ ਨਾਲ ਹੀ ਪ੍ਰਾਪਤ ਕਰ ਸਕਦੇ ਹਾਂ ।

੬. ਮਨੁੱਖ ਸੰਸਾਰ ਵਿਚ ਪੈਸਾ ਕਮਾਉਣ, ਪ੍ਰਾਪਰਟੀ ਬਨਾਉਣ, ਉਚ ਪਦਵੀ ਪ੍ਰਾਪਤ ਕਰਨ ਜਾਂ ਰਾਜ-ਪਾਟ ਪ੍ਰਾਪਤ ਕਰਨ ਲਈ ਨਹੀਂ ਆਇਆ ਬਲਕਿ ਆਪਣੇ ਮੂਲ ਨਾਲ ਇਕ-ਮਿਕ ਹੋਣ ਲਈ ਆਇਆ ਹੈ ।

ਜੇ ਧੀਰਜ ਨਾਲ ਸੋਚੀਏ ਤਾਂ ਪਤਾ ਚਲਦਾ ਹੈ ਅਜਿਹੀਆਂ ਰੁੱਖੀਆਂ ਅਤੇ ਕੌੜੀਆਂ ਸੱਚਾਈਆਂ ਸੁਣਨ ਲਈ ਕੌਣ ਤਿਆਰ ਹੋਵੇਗਾ ? ਇਸ ਲਈ ਮਨੋਵਿਗਿਆਨੀ ਗੁਰੂ ਨੇ ਕੌੜੀ ਦੁਆਈ ਤੇ ਖੰਡ ਚੜ੍ਹਾਉਣ ਲਈ ਆਪਣੇ ਉਪਦੇਸ਼ ਰੂਪ ਬਾਣੀ, ਕਵਿਤਾ ਵਿਚ ਰਚੀ ਅਤੇ ਸੰਗੀਤ ਦਾ ਸਹਾਰਾ ਲਿੱਤਾ ।

ਸੰਗੀਤ ਇਕ ਐਸਾ ਜਾਦੂ ਹੈ ਕਿ ਕਠੋਰ ਤੋਂ ਕਠੋਰ ਮਨ ਵੀ ਪ੍ਰਭਾਵਿਤ ਹੋਣੋ ਨਹੀਂ ਰਹਿ ਸਕਦਾ । ਵਿਗਿਆਨ ਨੇ ਸਾਬਤ ਕਰ ਦਿੱਤਾ ਕਿ ਸੰਗੀਤ ਦਾ ਅਸਰ ਕੇਵਲ ਮਨੁੱਖੀ ਮਨਾਂ 'ਤੇ ਹੀ ਨਹੀਂ ਬਲਕਿ ਪਸ਼ੂ-ਪੰਛੀਆਂ ਅਤੇ ਬਨਸਪਤੀ ਤੇ ਵੀ ਪੈਂਦਾ ਹੈ ।

ਜਨਮ ਸਾਖੀ ਵਿਚ ਲਿਖਿਆ ਹੈ, "ਸੰਸਾਰ ਮੇਂ ਸ਼ਬਦ ਬਹੁਤ ਥਾ ਔਰ ਰਾਗ ਭੀ ਬਹੁਤ ਥਾ ਪਰ ਸ਼ਬਦ ਕੋ ਰਾਗ ਮੇਂ ਮਿਲਾਇ ਕਰ ਗਾਵਣਾ ਗੁਰੂ ਬਾਬੇ ਨੇ ਜਗਤ ਕੋ ਸਿਖਾਇਆ ਹੈ ।" ਜਿਥੇ ਗੁਰੂ ਸਾਹਿਬ ਨੇ ਸਮੇਂ ਦੇ ਪ੍ਰਚੱਲਤ ਰਾਗਾਂ ਵਿਚ ਬਾਣੀ ਗਾਈ ਉਥੇ ਆਪਣਾ ਯੋਗਦਾਨ ਪਾਉਣ ਲਈ ਨਵੇਂ ਰਾਗ ਵੀ ਰਚੇ ।

ਸੰਗੀਤਕਾਰਾਂ ਅਨੁਸਾਰ ਰਾਗ ਆਸਾ, ਤੁਖਾਰੀ, ਮਾਝ ਅਤੇ ਸ਼ੁੱਧ ਮਾਰੂ ਦੇਸ਼ ਦੀ ਹੋਰ ਕਿਸੇ ਸੰਗੀਤ ਪੱਧਤੀ ਵਿਚ ਨਹੀਂ ਹਨ । ਮਾਝ ਰਾਗ ਦੀ ਬਜਾਏ ਰਾਗ ਮਾਂਡ ਅਤੇ ਮਾਰੂ ਦੀ ਬਜਾਏ ਮਾਰੂ ਬਿਹਾਗ ਸਾਰੇ ਦੇਸ਼ ਵਿਚ ਗਾਇਆ ਜਾਂਦਾ ਹੈ । ਇਸੇ

ਤਰ੍ਹਾਂ ਜੋ ਸ਼ੁੱਧ ਧੈਵਤ ਵਾਲਾ ਰਾਗ ਬਸੰਤ ਗੁਰੂ-ਘਰ ਵਿਚ ਗਾਇਆ ਜਾਂਦਾ ਹੈ ਉਹ ਪੰਜਾਬ ਨੂੰ ਛੱਡ ਕੇ ਹਿੰਦੁਸਤਾਨ ਵਿਚ ਕਿਤੇ ਨਹੀਂ ਗਾਇਆ ਜਾਂਦਾ। ਬਾਕੀ ਸਾਰੇ ਦੇਸ਼ ਵਿਚ ਪੂਰੀਆ ਅੰਗ ਵਾਲਾ ਬਸੰਤ ਰਾਗ ਗਾਇਆ ਜਾਂਦਾ ਹੈ। ਉਪਰ ਦੱਸੇ ਰਾਗ ਸ੍ਰੀ ਗੁਰੂ ਨਾਨਕ ਦੇਵ ਮਹਾਰਾਜ ਦੇ ਆਪਣੇ ਸਿਰਜੇ ਰਾਗ ਹਨ। ਗੁਰੂ ਸਾਹਿਬ ਦੀ ਸਭ ਤੋਂ ਵੱਧ ਬਾਣੀ ਰਾਗ ਆਸਾ ਵਿਚ ਹੈ। ਰਾਗ-ਬੱਧ ਬਾਣੀਆਂ ਵਿਚੋਂ ਸਿਰਮੌਰ ਬਾਣੀ "ਵਾਰ ਆਸਾ" ਇਸੇ ਰਾਗ ਵਿਚ ਹੈ। ਆਸਾ ਰਾਗ ਕੇਵਲ ਗੁਰੂ ਘਰ ਵਿਚ ਹੀ ਗਾਇਆ ਜਾਂਦਾ ਹੈ। ਇਸ ਨਾਲਾ ਮਿਲਦਾ ਰਾਗ ਆਸਾਵਰੀ ਹੀ ਸਾਰੇ ਦੇਸ਼ ਵਿਚ ਗਾਇਆ ਜਾਂਦਾ ਹੈ।

ਸੰਗੀਤ ਦੇ ਅਸੂਲ ਅਨੁਸਾਰ ਆਸਾ ਰਾਗ ਰਾਤ ਦੇ ਪਿਛਲੇ ਪਹਿਰ, ਅੰਮ੍ਰਿਤ ਵੇਲੇ ਗਾਉਣ ਦਾ ਵਿਧਾਨ ਹੈ, ਇਸ ਲਈ ਗੁਰੂ ਨਾਨਕ ਦੇਵ ਮਹਾਰਾਜ ਨੇ ਮਹੱਤਵਪੂਰਣ ਬਾਣੀ 'ਵਾਰ ਆਸਾ' ਜੋ ਕਿ ਸਿੱਖ ਦਾ ਸਰਵ-ਪੱਖੀ ਵਿਕਾਸ ਕਰਨ ਦੇ ਸਮਰੱਥ ਹੈ, ਪਾਖੰਡ, ਅੰਧਵਿਸ਼ਵਾਸ਼, ਭਰਮ ਅਤੇ ਵਹਿਮ ਮਨ 'ਚੋਂ ਕੱਢ ਕੇ ਜੀਵਨ ਦੀ ਸਹੀ ਸੇਧ ਦਿੰਦੀ ਹੈ, ਹਰ ਰੋਜ਼ ਅੰਮ੍ਰਿਤ ਵੇਲੇ ਕੀਰਤਨ ਕਰਨ ਦੀ ਰੀਤ ਚਲਾਈ। ਭਾਈ ਗੁਰਦਾਸ ਜੀ ਇਸ ਦੀ ਪੁਸ਼ਟੀ ਕਰਦੇ ਹਨ।

ਕੇਵਲ ਰਾਗ ਹੀ ਨਹੀਂ ਰਚੇ ਬਲਕਿ ਗਾਉਣ ਲਈ 'ਪੜਤਾਲ' ਵਿਧੀ ਜੋ ਗੁਰੂ ਘਰ ਵਿਚ ਗਾਈ ਜਾਂਦੀ ਹੈ ਉਹ ਹਿੰਦੁਸਤਾਨ ਵਿਚ ਕਿਤੇ ਵੀ ਗਾਉਣ ਦਾ ਰਿਵਾਜ ਨਹੀਂ। ਗੁਰਮਤਿ ਸੰਗੀਤ ਆਪਣੇ ਆਪ ਵਿਚ ਇਕ ਵਿਸ਼ਾ ਹੈ। ਅਨੇਕਾਂ ਬੰਦਿਆਂ ਨੇ ਇਸ ਤੇ ਥੀਸਿਸ ਲਿਖ ਕੇ ਪੀ.ਐਚ.ਡੀ. ਕੀਤੀ ਹੈ ਅਤੇ ਨਿਤ ਨਵੀਂ ਖੋਜ ਇਸ ਵਿਸ਼ੇ 'ਤੇ ਹੋ ਰਹੀ ਹੈ।

ਮਹਾਰਾਜ ਰਣਜੀਤ ਸਿੰਘ ਦੇ ਸਮੇਂ ਦੋ ਫਰਾਂਸੀਸੀ ਸੈਲਾਨੀ ਜਦ ਹਰਿਮੰਦਰ ਸਾਹਿਬ ਦੇ ਦਰਸ਼ਨ ਕਰਨ ਗਏ ਤਾਂ ਉਥੇ ਹੋ ਰਹੇ ਕੀਰਤਨ ਨੂੰ ਸੁਣ ਕੇ ਇਨੇ ਪ੍ਰਭਾਵਤ ਹੋਏ ਕਿ ਉਨ੍ਹਾਂ ਦੇ ਕਹਿਣ ਅਨੁਸਾਰ ਉਨ੍ਹਾਂ ਦੀ ਆਤਮਾ ਰੂਹਾਨੀ ਮੰਡਲ ਵਿਚ ਪ੍ਰਵੇਸ਼ ਕਰ ਗਈ। ਰਜ਼ਾ ਪਹਿਲਵੀ ਦੇ ਪਿਤਾ (ਈਰਾਨ ਦੇ ਬਾਦਸ਼ਾਹ) ਇਥੋਂ ਦਾ ਕੀਰਤਨ ਸੁਣ ਕੇ ਮੁਗਧ ਹੋ ਗਏ। ਇਸੇ ਤਰ੍ਹਾਂ ਜਦ ਰਾਬਿੰਦਰ ਨਾਥ ਟੈਗੋਰ ਜੀ, ਜੋ ਆਪ ਇਕ ਸੰਗੀਤਕਾਰ ਸਨ, ਹਰਿਮੰਦਰ ਸਾਹਿਬ ਅੰਦਰ ਹੋ ਰਹੇ ਆਰਤੀ ਦੇ ਸ਼ਬਦ "ਕੈਸੀ ਆਰਤੀ ਹੋਇ ਭਵਖੰਡਨਾ ਤੇਰੀ ਆਰਤੀ" ਦੇ ਕੀਰਤਨ ਤੋਂ ਇਨੇ ਪ੍ਰਭਾਵਿਤ ਹੋਏ ਕਿ ਕੀਰਤਨ ਕਰਨ ਵਾਲੇ ਰਾਗੀ ਜੱਥੇ ਨੂੰ ਕਈ ਗੁਣਾ ਵੱਧ ਤਨਖਾਹ ਦੇ ਕੇ ਕਲਕੱਤੇ ਲਿਜਾਣ ਲਈ ਤਿਆਰ ਹੋ ਗਏ।

ਇਤਿਹਾਸ ਗਵਾਹ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਮਹਾਰਾਜ ਆਪਣੇ ਜੀਵਨ



ਕਾਲ ਵਿਚ ਖੁਦ ਰਬਾਬ ਨਾਲ ਕੀਰਤਨ ਕਰਦੇ ਰਹੇ। ਪੰਚਮ ਪਿਤਾ ਨੇ ਸਰੰਦੇ ਨਾਲ ਆਪ ਕੀਰਤਨ ਕੀਤਾ ਅਤੇ ਦਸਮੇਸ਼ ਪਿਤਾ ਦੇ ਕੀਰਤਨ ਕਰਨ ਵਾਲੇ ਸਾਜ਼ ਅਜੇ ਵੀ ਰਵਾਲਸਰ ਗੁਰਦੁਆਰਾ ਸਾਹਿਬ ਵਿਚ ਪਏ ਹਨ। ਭਾਈ ਕਾਨ੍ਹ ਸਿੰਘ ਜੀ ਨਾਭਾ ਖੁਦ ਆਪ ਧੁਰੰਧਰ ਸੰਗੀਤ ਅਚਾਰੀਯਾ ਸੀ, ਉਨ੍ਹਾਂ ਦੇ ਗਾਉਣ ਵਾਲੇ ਸਾਜ਼ਾਂ ਦੀ ਫੋਟੋ ਮਹਾਨ ਕੋਸ਼ ਵਿੱਚ ਲੱਗੀ ਹੋਈ ਹੈ।

ਕਾਲਾ ਅਫਗਾਨਾ ਨੂੰ ਪੁਲਿਸ ਦੀ ਟ੍ਰੇਨਿੰਗ ਵੇਲੇ ਨ "ਜਹਾਨ ਖੇਲਾਂ" ਦੇ ਟਰੇਨਿੰਗ ਸੈਂਟਰ ਵਿਚ ਸੰਗੀਤ ਬਾਰੇ ਦੱਸਿਆ ਗਿਆ ਤੇ ਨਾ ਹੀ ਫਿਲੌਰ ਦੀ ਟਰੇਨਿੰਗ ਵੇਲੇ। ਉਥੇ ਉਨ੍ਹਾਂ ਨੂੰ ਜਾਂ ਤਾਂ ਇੰਡੀਅਨ ਪੈਨਲ ਕੋਡ ਬਾਰੇ ਦੱਸਿਆ ਗਿਆ ਜਾਂ ਫਿਰ ਮੁਲਜ਼ਮਾਂ ਨਾਲ ਕਿਸ ਤਰ੍ਹਾਂ ਪੇਸ਼ ਆਉਣਾ ਹੈ ਇਹ ਦੱਸਿਆ ਗਿਆ ਸੀ। ਇਸ ਤੋਂ ਇਲਾਵਾ ਦੁਨੀਆਂ ਨੂੰ ਕੁੱਟਣ ਅਤੇ ਲੁੱਟਣ ਲਈ ਸ਼ਾਇਦ ਇਕ ਝੁਰਲੂ ਮਿਲਿਆ ਜੋ ਇਹ ਸਾਰੀ ਉਮਰ ਬਾ-ਖੂਬੀ ਵਰਤਦੇ ਰਹੇ। ਇਸ ਲਈ ਇਨ੍ਹਾਂ ਨੂੰ ਰਾਗਾਂ ਵਿਚ ਕੀਰਤਨ ਕਰਨਾ ਬ੍ਰਾਹਮਣਵਾਦੀ ਕਿਰਿਆ ਨਜ਼ਰ ਆਉਂਦੀ ਹੈ। ਇਨ੍ਹਾਂ ਨੂੰ ਇਹ ਕੁਝ ਕਹਿੰਦੇ ਵੀ ਸ਼ਰਮ ਨਹੀਂ ਆਈ ਕਿ ਇੰਜ ਲਿਖਣ ਨਾਲ ਗੁਰੂ ਸਾਹਿਬ ਵੀ ਬ੍ਰਾਹਮਣਵਾਦੀ ਦੂਸ਼ਣ ਦੇ ਭਾਗੀ ਹੋ ਜਾਣਗੇ।

ਜੇ ਬ੍ਰਾਹਮਣ ਦੇ ਬਣਾਏ ਰਾਗ ਗਾਉਣ ਨਾਲ ਬੰਦਾ ਬ੍ਰਾਹਮਣਵਾਦੀ ਹੋ ਜਾਂਦਾ ਹੈ ਤਾਂ ਮੀਆਂ ਤਾਨ ਸੈਨ ਦੇ ਬਣਾਏ ਰਾਗ ਮੀਆਂ ਕੀ ਮਲ੍ਹਾਰ ਅਤੇ ਦਰਬਾਰੀ ਕਾਨ੍ਹੜਾ ਗਾਉਣ ਨਾਲ ਗਾਉਣ ਵਾਲੇ ਨੂੰ, ਅਰਬ ਦੇਸ਼ ਤੋਂ ਆਇਆ ਸਾਜ਼ ਰਬਾਬ ਜਾਂ ਅਮੀਰ ਖੁਸਰੋ ਦੀ ਕਾਢ "ਤਬਲਾ" ਵਜਾਉਣ ਨਾਲ ਮੁਸਲਮਾਨ ਬਣ ਜਾਣਾ ਚਾਹੀਦਾ ਹੈ। ਅੱਜਕਲ੍ਹ ਗੁਰਦੁਆਰਾ ਸਾਹਿਬ ਅੰਦਰ ਹਾਰਮੋਨੀਅਮ ਬਜਾਇਆ ਜਾਂਦਾ ਹੈ ਜੋ ਕਿ ਯੂਰਪ ਤੋਂ ਆਇਆ ਹੈ, ਦੇ ਵਜਾਉਣ ਨਾਲ ਸਿੱਖ ਈਸਾਈ ਬਣ ਜਾਣੇ ਚਾਹੀਦੇ ਹਨ। ਹੁਣ ਜਦ ਗੁਰਦੁਆਰਾ ਸਾਹਿਬ ਅੰਦਰ, ਸਰਬ ਸਾਂਝੀਵਾਲਤਾ ਨੂੰ ਪ੍ਰਗਟਾਉਂਦੇ ਹੋਏ ਬ੍ਰਾਹਮਣ, ਮੁਸਲਮਾਨ, ਈਸਾਈ ਅਤੇ ਸਿੱਖ ਰਲ ਕੇ ਕੀਰਤਨ ਕਰ ਰਹੇ ਹਨ ਤਾਂ ਕਾਲਾ ਅਫਗਾਨਾ ਨੂੰ ਕਿਉਂ ਤਕਲੀਫ ਹੁੰਦੀ ਹੈ ?

ਅਮਰੀਕਾ ਅਤੇ ਯੂਰੋਪ ਵਿਚ ਈਸਾਈਆਂ ਵਾਂਗ ਕੇਵਲ ਐਤਵਾਰ ਨੂੰ ਗੁਰਦੁਆਰਾ ਸਾਹਿਬ ਆਉਣ ਵਾਲੇ ਅੱਸੀ ਫੀਸਦੀ ਸਿੱਖਾਂ ਨੂੰ ਕਾਲਾ ਅਫਗਾਨਾ ਜੀ ਫਿਰ ਈਸਾਈ ਹੀ ਕਹਿਣਗੇ। ਇਸ ਤੋਂ ਅੱਗੇ ਕਾਲਾ ਅਫਗਾਨਾ ਜੀ ਇਹ ਵੀ ਦੱਸਣ ਦੀ ਖੇਚਲ ਕਰਨ ਕਿ ਬ੍ਰਾਹਮਣ ਦੇ ਬਣਾਏ ਗ੍ਰੰਥਾਂ ਅਨੁਸਾਰ ਬਣਾਈਆਂ ਦਵਾਈਆਂ, ਤ੍ਰਿਫਲਾ, ਚਵਨਪਰਾਸ਼, ਆਦਿ ਸਿੱਖਾਂ ਨੂੰ ਵਰਤਣੀਆਂ ਚਾਹੀਦੀਆਂ ਹਨ ਕਿ ਨਹੀਂ ?

ਅਗਲਾ ਮਸਲਾ ਇਸ ਤੋਂ ਵੀ ਗੰਭੀਰ ਹੈ, ਕਿ ਕਾਲਾ ਅਫਗਾਨਾ ਦੇ ਪਰਿਵਾਰ ਦੀਆਂ ਅਤੇ ਇਨ੍ਹਾਂ ਦੇ ਸਮਰਥਕਾਂ ਦੀਆਂ ਸਿੱਖ ਬੀਬੀਆਂ ਬ੍ਰਾਹਮਣੀ ਵਾਲੇ ਰਸਤੇ ਹੀ ਬੱਚੇ ਪੈਦਾ ਕਰਨਗੀਆਂ ਜਾਂ ਕਿਸੇ ਹੋਰ ਰਸਤੇ । ਕਿਉਂਕਿ ਕਬੀਰ ਸਾਹਿਬ ਨੇ ਇਹੀ ਸੁਆਲ ਬ੍ਰਹਾਮਣ ਦੇਵਤਾ ਨੂੰ ਕੀਤਾ ਹੈ :

ਜੌ ਤੂੰ ਬ੍ਰਹਾਮਣੁ ਬ੍ਰਹਮਣੀ ਜਾਇਆ ॥
ਤਉ ਆਨ ਬਾਟ ਕਾਹੇ ਨਹੀ ਆਇਆ ॥

(ਪੰਨਾ ੩੨੪)

ਪਰ ਜਦ ਇਨ੍ਹਾਂ ਨੂੰ, ਸਿੱਖਾਂ ਨੂੰ ਬ੍ਰਾਹਮਣਵਾਦੀ ਪ੍ਰਚਾਰਨ ਲਈ ਅਤੇ ਬ੍ਰਾਹਮਣਵਾਦ ਦਾ ਹਊਆ ਖੜਾ ਕਰਕੇ ਗੁਰੂ-ਘਰ ਦੀਆਂ ਪਰੰਪਰਾਵਾਂ ਦਾ ਭੋਗ ਪਾਉਣ ਲਈ ਮੋਟੀ ਰਕਮ ਮਿਲਦੀ ਹੋਵੇ ਫਿਰ ਇਹ ਆਪਣੇ ਮਾਲਕਾਂ ਦੀ ਹੁਕਮ ਅਦੂਲੀ ਕਿਵੇਂ ਕਰਨ ?

ਰਾਗਾਂ ਵਿਚ ਕੀਰਤਨ ਕਰਨਾ ਕਾਲਾ ਅਫਗਾਨਾ ਅਨੁਸਾਰ ਬ੍ਰਾਹਮਣਵਾਦੀ ਹੈ । ਭਾਈ ਰਣਧੀਰ ਸਿੰਘ ਜੀ ਬ੍ਰਾਹਮਣਵਾਦੀ, ਇਹ ਆਪਣੀਆਂ ਕਿਤਾਬਾਂ ਵਿਚ ਸਿੱਧ ਕਰੀ ਬੈਠੇ ਹਨ, ਇਸ ਲਈ ਉਨ੍ਹਾਂ ਵਾਂਗ ਕੀਰਤਨ ਕਰਨਾ ਵੀ ਬ੍ਰਾਹਮਣਵਾਦੀ ਹੀ ਹੈ। ਬਾਹਰੋਂ ਤੁਕਾਂ ਲਾ ਕੇ ਸੰਤਾਂ ਵਾਂਗ ਕੀਰਤਨ ਕਰਨਾ ਤਾਂ ਬਿਲਕੁਲ ਹੀ ਗਲਤ ਹੈ। ਹੁਣ ਇਨ੍ਹਾਂ ਕੋਲ ਅੱਜਕੱਲ੍ਹ ਦੀ ਲੋਕ ਪ੍ਰੀਯਾ ਪੱਧਤੀ, ਗੁਰਦਾਸ ਮਾਨ ਵਾਂਗ ਡਫਲੀ ਨਾਲ ਨੱਚ ਕੇ ਕੀਰਤਨ ਕਰਨ ਦਾ ਤੀਕਾ ਹੀ ਰਿਹ ਗਿਆ ਹੈ । ਅਸੀਂ ਤਾਂ ਔਖੇ-ਸੌਖੇ ਇਨ੍ਹਾਂ ਦਾ ਸਾਥ ਦੇਣ ਲਈ ਤਿਆਰ ਹਾਂ ਪਰ ਕਾਲਾ ਅਫਗਾਨਾ ਜੀ ਵਿਚਾਰ ਲੈਣ ਕਿ ਹੁਣ ਵਾਲੀ ਉਮਰ ਵਿਚ ਨੱਚਦੇ-ਟੱਪਦੇ ਜੇਕਰ ਕੋਈ ਗੋਡਾ-ਗਿੱਟਾ ਉਨ੍ਹਾਂ ਦਾ ਉਤਰ ਗਿਆ ਤਾਂ ਗੁਰਦੁਆਰੇ ਨਾਲ ਹਰ ਵੇਲੇ ਡਾਕਟਰ ਰੱਖਣਾ ਜ਼ਰੂਰੀ ਨਹੀਂ ਹੋ ਜਾਵੇਗਾ ?



# ਅਰਦਾਸ

ਫਾਰਸੀ ਮੂਲ ਦਾ ਸ਼ਬਦ "ਅਰਜ਼ ਦਾਸ਼ਤ" ਆਪਣੀ ਭਾਸ਼ਾ ਵਿਚ ਕੁਝ ਵੀ ਅਰਥ ਰੱਖਦਾ ਹੋਵੇ ਇਸ ਦੇ ਪੰਜਾਬੀ ਰੂਪ 'ਅਰਦਾਸ' ਦਾ ਸਿੱਖ ਧਰਮ ਵਿਚ ਇਕ ਵਿਸ਼ੇਸ਼ ਅਰਥ ਹੈ । ਸਿੱਖੀ ਜੀਵਨ ਦਾ ਮੂਲ ਆਧਾਰ ਹੀ ਦੋ ਸ਼ਬਦਾਂ ਵਿਚ ਸਮੋਇਆ ਹੋਇਆ ਹੈ - 'ਸਿਫਤ' ਅਤੇ 'ਅਰਦਾਸ' ।

ਪਰਮੇਸ਼ਰ ਦੇ ਸੱਚੇ ਦਿਲੋਂ ਗੁਣ ਗਾਉਣੇ ਅਤੇ ਆਪਣੀ ਮਾਨਸਿਕ ਵੇਦਨਾ, ਅਰਦਾਸ ਰਹੀਂ ਪਰਗਟ ਕਰਕੇ ਹੀ ਪ੍ਰਭੂ ਦੀ ਖੁਸ਼ੀ ਦਾ ਪਾਤਰ ਬਣਿਆ ਜਾ ਸਕਦਾ ਹੈ । ਸ੍ਰੀ ਗੁਰੂ ਨਾਨਕ ਦੇਵ ਮਹਾਰਾਜ ਨੇ ਸਾਰਾ ਸਿੱਖੀ ਫਲਸਫਾ ਇਨ੍ਹਾਂ ਦੋ ਸਤਰਾਂ ਵਿਚ ਭਰ ਦਿੱਤਾ :

ਨਾਨਕੁ ਤੇਰਾ ਬਣਿਆ ਤੂ ਸਾਹਿਬੁ ਮੈ ਰਾਸਿ ॥
ਮਨ ਤੇ ਧੋਖਾ ਤਾ ਲਹੈ ਜਾ ਸਿਫਤਿ ਕਰੀ ਅਰਦਾਸਿ ॥

(ਪੰਨਾ ੫੫੭)

ਆਰਥਕ ਜਾਂ ਪ੍ਰਮਾਰਥਕ ਤਰੱਕੀ ਵਿਚ ਕੋਈ ਤੋਟ ਪੈ ਜਾਵੇ, ਜਿਥੇ ਬਾਕੀ ਹੀਲੇ ਸਭ ਖਤਮ ਹੋ ਜਾਣ, ਉਥੇ ਇਹ ਅਰਦਾਸ ਹੀ ਸਿੱਖ ਦੀ ਸਹਾਇਕ ਹੁੰਦੀ ਹੈ । ਇਹ ਸੱਚੇ ਦਿਲ ਤੋਂ ਕੀਤੀ ਅਰਦਾਸ ਹੀ ਹੁੰਦੀ ਹੈ ਜਿਹੜੀ ਸਿੱਖ ਦਾ ਵਾਹਿਗੁਰੂ ਨਾਲ ਸਿੱਧਾ ਰਾਬਤਾ ਕਾਇਮ ਕਰਕੇ ਸਿੱਖ ਦੀ ਝੋਲੀ ਤਨ-ਮਨ ਦੀਆਂ ਖੁਸ਼ੀਆਂ ਨਾਲ ਭਰ ਦਿੰਦੀ ਹੈ ।

ਸ਼ਖਸੀ ਤੌਰ 'ਤੇ ਆਤਮਿਕ ਉਨੱਤੀ ਲਈ, ਵਿਸ਼ੇ-ਵਿਕਾਰਾਂ ਤੋਂ ਬਚਣ ਲਈ, ਨਾਮ- ਦਾਨ ਅਤੇ ਸਿੱਖੀ ਸਿਦਕ ਲਈ ਜਾਂ ਆਰਥਕ ਲੋੜਾ ਦੀ ਪ੍ਰਾਪਤੀ ਲਈ ਕੀਤੀ ਅਰਦਾਸ ਲਈ ਵਿਸ਼ੇਸ਼ ਸ਼ਬਦਾਵਲੀ ਦੀ ਲੋੜ ਨਹੀਂ ਪੈਂਦੀ । ਗੁਰਬਾਣੀ ਦੀ ਕੋਈ ਤੁਕ ਜਾਂ ਕਿਸੇ ਸ਼ਬਦ ਦੀ ਟੇਕ ਲਈ ਜਾ ਸਕਦੀ ਹੈ, ਪਰ ਸੰਗਠਿਤ ਰੂਪ ਵਿਚ ਸੰਗਤੀ ਅਰਦਾਸ ਲਈ ਪੰਥ ਪ੍ਰਵਾਣਤ ਸ਼ਬਦਾਵਲੀ ਵਾਲੀ ਅਰਦਾਸ ਹੀ ਸਿਖ ਨੂੰ ਕਰਨੀ ਚਾਹੀਦੀ ਹੈ । ਸੰਗਤੀ ਅਰਦਾਸ ਦੀ ਵਿਸ਼ੇਸ਼ ਮਹਾਨਤਾ ਹੈ ।

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦਾ ਸਮਕਾਲੀ 'ਮੋਹਸਨ ਫਾਨੀ' ਆਪਣੀ ਕਿਤਾਬ "ਦਬਿਸਤਾਨੇ-ਮਜ਼ਾਹਿਬ" ਵਿਚ ਨਾਨਕ ਪੰਥੀਆ ਦੇ ਹਾਲ ਵਿਚ ਲਿਖਦਾ ਹੈ ਕਿ ਸਿੱਖਾਂ ਨੂੰ ਇਹ ਪੱਕਾ ਵਿਸ਼ਵਾਸ ਹੈ ਕਿ ਸੰਗਤ ਰੂਪ ਵਿਚ ਗੁਰੂ ਅੱਗੇ ਕੀਤੀ ਅਰਦਾਸ ਜ਼ਰੂਰ ਪੂਰੀ ਹੋਵੇਗੀ ਅਤੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਆਪ, ਆਪਣੇ ਲਈ, ਸਿੱਖਾਂ ਨੂੰ ਅਰਦਾਸ ਕਰਨ ਲਈ ਪ੍ਰੇਰਦੇ ਸਨ ।

ਸਿੱਖ ਰਹਿਤ ਮਰਯਾਦਾ ਅਨੁਸਾਰ ਪੰਥ ਪ੍ਰਵਾਨਤ ਅਰਦਾਸ ਇਕ ਅਜਿਹਾ ਦਸਤਾਵੇਜ਼ ਹੈ ਜਿਸ ਦਾ ਸੰਸਾਰ ਦੇ ਹੋਰ ਕਿਸੇ ਧਰਮ ਵਿਚ ਬਦਲ ਨਹੀਂ ਹੈ। ਇਸ ਦੀ ਸ਼ਬਦਾਵਲੀ 'ਤੇ ਸਰਸਰੀ ਝਾਤ ਪਾਇਆਂ ਪਤਾ ਲੱਗਦਾ ਹੈ ਕਿ ਸਭ ਤੋਂ ਪਹਿਲਾਂ ਪਰਮੇਸ਼ਰ ਦਾ ਮੰਗਲਾ ਚਰਣ ਹੈ, ਫਿਰ ਦਸ ਗੁਰੂ ਸਾਹਿਬਾਨ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਧਿਆਨ ਧਾਰਨ ਪਿੱਛੋਂ ਪੰਜ ਪਿਆਰੇ, ਚਾਰ ਸਾਹਿਬਜ਼ਾਦੇ, ਚਾਲੀ ਮੁਕਤੇ ਅਤੇ ਨਾਮ ਰਸੀਏ ਗੁਰਮੁਖ ਪਿਆਰਿਆਂ ਦਾ ਧਿਆਨ ਹਿਰਦੇ ਵਿਚ ਆਉਂਦਾ ਹੈ।

ਉਪਰੰਤ ਅਠ੍ਹਾਰਵੀਂ ਸਦੀ ਅਤੇ ਪਿਛੋਂ ਦੇ ਮਹਾਨ ਸਿੱਖ ਇਤਿਹਾਸ ਦੀ ਝਾਕੀ, ਜਿਸ ਵਿਚ ਸਿੰਘ-ਸਿੰਘਣੀਆਂ ਦੇ ਮਹਾਨ ਸ਼ਹੀਦੀ ਸਾਕਿਆਂ ਦਾ ਦ੍ਰਿਸ਼ ਅੱਖਾਂ ਅੱਗੋਂ ਨਿਕਲਦਾ ਹੈ, ਜਿਸ ਨਾਲ ਹਰ ਇਕ ਸਿੱਖ ਦਾ ਸਿਰ ਮਾਣ ਨਾਲ ਉਚਾ ਹੁੰਦਾ ਹੈ, ਪੰਥ ਲਈ ਕੁਰਬਾਨੀ ਕਰਨ ਦਾ ਉਤਸ਼ਾਹ ਪੈਦਾ ਹੁੰਦਾ ਹੈ ਅਤੇ ਦੁੱਖ ਵਿਚ ਸੁੱਖ ਮਨਾਉਣ ਅਤੇ ਭਾਣਾ ਮਿੱਠਾ ਕਰਕੇ ਮੰਨਣ ਦਾ ਬਲ ਮਿਲਦਾ ਹੈ।

ਇਸ ਪਿੱਛੋਂ ਸਮੂਹ ਗੁਰਧਾਮਾਂ, ਗੁਰ-ਨਿਸ਼ਾਨਾਂ ਦਾ ਧਿਆਨ ਧਾਰਨ ਮਗਰੋਂ ਮਨ ਨੀਵਾਂ ਤੇ ਮੱਤ ਉਚੀ ਦੇ ਮਹਾਨ ਫਲਸਫੇ ਦੀ ਜਾਚਨਾ, ਸਮੁੱਹ ਸਿੱਖ ਜਗਤ ਲਈ ਨਾਮ ਦਾਨ, ਸਿੱਖੀ ਦਾਨ, ਰਹਿਤ ਦਾਨ ਅਤੇ ਪੰਥ ਕੋਲੋਂ ਵਿਛੜੇ ਗੁਰਦੁਆਰਿਆਂ ਦੇ ਖੁਲ੍ਹੇ ਦਰਸ਼ਨ ਦੀਦਾਰ ਦੀ ਕਾਮਨਾ ਕੀਤੀ ਜਾਂਦੀ ਹੈ। ਉਪਰੰਤ ਜਿਸ ਕਾਰਜ ਲਈ ਸੰਗਤ ਇਕੱਠੀ ਹੋਈ ਹੈ ਉਸ ਦੀ ਅਰਦਾਸ ਕੀਤੀ ਜਾਂਦੀ ਹੈ ਅਤੇ ਪੰਥ ਦੀ ਚੜ੍ਹਦੀ ਕਲਾ ਪਿਛੋਂ ਸਰਬੱਤ ਦੇ ਭਲੇ ਲਈ ਅਰਦਾਸ ਕਰਕੇ ਸਮਾਪਤੀ ਹੁੰਦੀ ਹੈ।

ਗੁਰੂ ਦੇ ਸਿੱਖਾਂ ਦਾ ਇਹ ਪੂਰਨ ਵਿਸ਼ਵਾਸ ਹੈ ਕਿ ਇਸ ਅਰਦਾਸ ਦੇ ਪਹਿਲੇ ਭਾਗ "ੴ ਵਾਹਿਗੁਰੂ ਜੀ ਕੀ ਫਤਹਿ" ਤੋਂ ਲੈ ਕੇ "ਤੇਗ ਬਹਾਦੁਰ ਸਿਮਰਿਐ ਘਰ ਨਉ ਨਿਧਿ ਆਵੈ ਧਾਇ" ਤੱਕ ਗੁਰੂ ਕ੍ਰਿਤ ਹੋਣ ਕਾਰਨ ਉਸ ਵਿਚ ਕੋਈ ਅੱਖਰ ਵੱਧ-ਘੱਟ ਕਰਨ ਦੀ ਕਿਸੇ ਨੂੰ ਇਜਾਜ਼ਤ ਨਹੀਂ ਹੈ। ਪਿਛਲੇ ਤਿੰਨ ਸੌ ਸਾਲ ਦੇ ਸਿੱਖ ਇਤਿਹਾਸ ਤੋਂ ਇਹ ਭਲੀ-ਭਾਂਤ ਸਿੱਧ ਹੋ ਜਾਂਦਾ ਹੈ ਕਿ ਇਸ ਅਰਦਾਸ ਸਦਕੇ ਵਿਅਕਤੀਗਤ, ਆਤਮਕ ਅਤੇ ਪ੍ਰਮਾਰਥਕ ਮਨੋਕਾਮਨਾ ਪ੍ਰਾਪਤ ਕਰਨ ਤੋਂ ਇਲਾਵਾ ਵੱਡੇ-ਵੱਡੇ ਮੋਰਚੇ, ਪੰਥਕ ਬਖੇੜਿਆਂ ਨੂੰ ਹੱਲ ਕਰਨ ਵਿਚ ਅਤੇ ਖਾਲਸਾ ਪੰਥ ਨੂੰ ਚੜ੍ਹਦੀ ਕਲਾ ਪ੍ਰਦਾਨ ਕਰਨ ਵਿਚ ਸਹਾਇਤਾ ਹੁੰਦੀ ਰਹੀ ਹੈ। ਭਾਈ ਰਣਧੀਰ ਸਿੰਘ ਜੀ ਦੀ ਜੇਲ੍ਹ ਯਾਤਰਾ ਸਮੇਂ ਉਨ੍ਹਾਂ ਲਈ ਪੰਥ ਵਲੋਂ ਕੀਤੀ ਅਰਦਾਸ ਰਾਹੀਂ ਗੁਪਤ ਸਹਾਇਤਾ ਹੋਣ ਦਾ ਅਹਿਸਾਸ ਉਨ੍ਹਾਂ ਦੀ ਲਿਖੀ ਪੁਸਤਕ ਜੇਲ੍ਹ ਚਿੱਠੀਆਂ ਤੋਂ ਮਿਲ ਜਾਂਦਾ ਹੈ।

ਬਦਕਿਸਮਤੀ ਦੀ ਗੱਲ ਹੈ ਕਿ ਪਹਿਲਾਂ ਬਾਬੂ ਤੇਜਾ ਸਿੰਘ ਭਸੌੜ ਅਤੇ ਹੁਣ



ਕਈ ਅਖੌਤੀ ਬੁੱਧੀਜੀਵੀਆਂ ਨੇ ਅਗਿਆਨਤਾ ਵੱਸ ਇਸ ਅਰਦਾਸ ਦੀ ਪਹਿਲੀ ਪਾਉੜੀ ਨੂੰ ਦੇਵੀ ਦੀ ਉਸਤਤੀ ਕਹਿ ਕੇ ਭੰਡਣ ਦਾ ਬੀੜਾ ਚੁੱਕਿਆ ਹੈ।

ਇਹ ਪਉੜੀ ਦਸਮੇਸ਼ ਪਿਤਾ ਨੇ ਚੰਡੀ ਦੀ ਵਾਰ ਦੇ ਸ਼ੁਰੂ ਵਿਚ ਲਿਖੀ ਹੈ। ਪਹਿਲੀ ਪਉੜੀ ਦੀ ਸ਼ਬਦਾਵਲੀ ਇਸ ਤਰ੍ਹਾਂ ਹੈ -

ੴ ਵਾਹਿਗੁਰੂ ਜੀ ਕੀ ਫ਼ਤਹਿ ॥
ਸ੍ਰੀ ਭਗੌਤੀ ਜੀ ਸਹਾਇ ॥
ਵਾਰ ਸ੍ਰੀ ਭਗੌਤੀ ਜੀ ਕੀ ਪਾਤਸ਼ਾਹੀ ੧੦ ॥
ਪ੍ਰਿਥਮ ਭਗੌਤੀ ਸਿਮਰਿ ਕੈ ਗੁਰ ਨਾਨਕ ਲਈਂ ਧਿਆਇ ॥
ਫਿਰ ਅੰਗਦ ਗੁਰ ਤੇ ਅਰਮਦਾਸੁ ਰਾਮਦਾਸੈ ਹੋਈਂ ਸਹਾਇ ॥
ਅਰਜਨ ਹਰਿਗੋਬਿੰਦ ਨੋ ਸਿਮਰੌ ਸ੍ਰੀ ਹਰਿਰਾਇ ॥
ਸ੍ਰੀ ਹਰਿਕਿਸ਼ਨ ਧਿਆਈਐ ਜਿਸ ਡਿਠੇ ਸਭਿ ਦੁਖਿ ਜਾਇ ॥
ਤੇਗ ਬਹਾਦਰ ਸਿਮਰਿਐ ਘਰ ਨਉ ਨਿਧਿ ਆਵੈ ਧਾਇ ॥
ਸਭ ਥਾਈਂ ਹੋਇ ਸਹਾਇ ॥

ਪਿਛਲੀ ਸਦੀ ਦੇ ਪਹਿਲੇ ਅੱਧ ਤੱਕ ਕਵੀ ਜਨ ਕੋਈ ਚੀਜ਼ ਲਿਖਣ ਤੋਂ ਪਹਿਲਾਂ ਆਪਣੇ ਇਸ਼ਟ ਦਾ ਮੰਗਲਾਚਰਣ ਕਰਦੇ ਸਨ। ਫਿਰ ਆਪਣੇ ਗੁਰੂ ਦਾ ਅਸ਼ੀਰਵਾਦ ਲੈ ਕੇ, ਜੋ ਲਿਖਣਾ ਹੈ ਉਸ ਦੀ ਉਥਾਨਕਾ ਲਿਖਣ ਪਿੱਛੋਂ ਮੂਲ ਵਿਸ਼ੇ ਵਸਤੂ ਨੂੰ ਛੂੰਹਦੇ ਸਨ। ਇਹ ਤਿੰਨੇ ਚੀਜ਼ਾਂ ਇਸ ਪਉੜੀ ਅਤੇ ਬਾਅਦ ਦੀ ਪਉੜੀ ਤੋਂ ਪ੍ਰਗਟ ਹੁੰਦੀਆਂ ਹਨ।

ੴ ਵਾਹਿਗੁਰੂ ਜੀ ਕੀ ਫਤਹਿ : ਵਾਹਿਗੁਰੂ ਜੋ ਇਕ ਹੈ ਸਦ, ਚਿਤ, ਆਨੰਦ, ਸਰਬ ਵਿਆਪਕ, ਸਾਰੀ ਸ੍ਰਿਸ਼ਟੀ ਦਾ ਕਰਤਾ ਹੈ ਉਸੇ ਦੀ ਫਤਹਿ ਹੈ। ਇਹ ਗੁਰੂ ਸਾਹਿਬ ਨੇ ਆਪਣੇ ਇਸ਼ਟ ਦਾ ਮੰਗਲਾ ਚਰਣ ਕੀਤਾ ਹੈ।

ਸ੍ਰੀ ਭਗੌਤੀ ਜੀ ਸਹਾਇ : ਅਕਾਲ ਪੁਰਖ (ਆਦਿ ਸ਼ਕਤੀ) ਜੀ ਸਹਾਈ ਹੋਵੇ।

ਇਥੇ 'ਭਗੌਤੀ' ਪਦ ਦੇ ਸਹੀ ਅਰਥਾਂ ਦਾ ਪਤਾ ਨਾ ਹੋਣ ਕਾਰਨ ਹੀ ਅਗਿਆਨੀ ਪੁਰਸ਼ ਇਸ ਨੂੰ ਕਾਲੀ ਦੇਵੀ ਦੀ ਅਰਾਧਨਾ ਮੰਨ ਕੇ ਇਸ ਨੂੰ ਗੁਰੂ-ਕ੍ਰਿਤ ਹੋਣ ਤੋਂ ਇਨਕਾਰੀ ਹੁੰਦੇ ਹਨ। ਜਦ ਕਿ ਸਭ ਨੂੰ ਪਤਾ ਹੈ ਕਿ ਇਕ ਅੱਖਰ ਦੇ ਕਈ ਅਰਥ ਹੁੰਦੇ ਹਨ। ਉਦਾਹਰਣ ਦੇ ਤੌਰ 'ਤੇ ਸਾਰੰਗ ਪਦ ਦੇ ਮਹਾਨ ਕੋਸ਼ ਵਿਚ ਬਾਰਾਂ ਅਰਥ ਲਿਖੇ ਹਨ ਅਤੇ ਮਹਾਂਕਵੀ ਸੰਤੋਖ ਸਿੰਘ ਜੀ ਨੇ ਸੂਰਜ ਪ੍ਰਕਾਸ਼ ਗ੍ਰੰਥ ਵਿਚ ਇਕ ਸਵੱਯਾ ਲਿਖ ਕੇ ਇਹ ਸਾਰੇ ਬਾਰਾਂ ਅਰਥ ਗੁਰੂ ਹਰਿਗੋਬਿੰਦ ਸਾਹਿਬ ਦੀ ਉਸਤਤੀ ਲਈ ਵਰਤੇ ਹਨ।

ਇਸੇ ਤਰ੍ਹਾਂ ਭਗੌਤੀ ਦੇ ਵੀ ਅੱਡ-ਅੱਡ ਅਰਥ ਹਨ -

੧. "ਭਗਉਤੀ ਮੁਦ੍ਰਾ ਮਨੁ ਮੋਹਿਆ ਮਾਇਆ" ਪੁਲਿੰਗ ਪਦ, ਅਕਾਲ ਪੁਰਖ ਲਈ ।

੨. "ਸੋ ਭਗਉਤੀ ਭਗਵੰਤੈ" ਜਾਣੈ, ਤਥਾ "ਐਸਾ ਭਗਉਤੀ ਭਗਵੰਤੇ ਪਾਵੈ" ਪੁਲਿੰਗ ਵਾਚਕ ਪਰਮੇਸ਼ਰ ਦੇ ਭਗਤ ਲਈ ।

੩. "ਲਈ ਭਗੌਤੀ ਦੁਰਗ ਸ਼ਾਹ ਵਰਜਾਗਨ ਭਾਰੀ ॥" ਲਾਈ ਰਾਜੇ ਸੁੰਭ ਨੂੰ ਰਤਿ ਪੀਏ ਪਿਆਰੀ ॥ (ਚੰਡੀ ਦੀ ਵਾਰ) ਇਸਤ੍ਰੀ ਲਿੰਗ ਵਾਚਕ ਤਲਵਾਰ ਲਈ । ਨਿਹੰਗ ਸਿੰਘਾਂ ਦੇ ਬੋਲਿਆਂ ਵਿਚ ਵੀ ਭਗੌਤੀ ਤਲਵਾਰ ਲਈ ਵਰਤਿਆ ਜਾਂਦਾ ਹੈ ।

੪. ਭਗੌਤੀ : ਭਗਵਤੀ ਦੇਵੀ ਜਾਂ ਦੁਰਗਾ ਦੇਵੀ ਲਈ ।

ਵਾਰ ਸ੍ਰੀ ਭਗੌਤੀ ਜੀ ਕੀ ਪਾਤਸ਼ਾਹੀ ੧੦ : ਦਸਮੇਸ਼ ਪਿਤਾ ਦੁਆਰਾ ਲਿਖੀ ਭਗੌਤੀ ਦੀ ਵਾਰ (ਦਰੁਗਾ ਜਾਂ ਚੰਡੀ ਦੀ ਵਾਰ) ਬਾਣੀ ਦਾ ਸਿਰਲੇਖ ਹੈ ਪ੍ਰਿਥਮ ਭਗੌਤੀ ਸਿਮਰਿ ਕੈ ਗੁਰ ਨਾਨਕ ਲਈ ਧਿਆਇ ॥

ਜਿਸ ਤਰ੍ਹਾਂ ਬਹੁਤ ਸਾਰੇ ਗੁਰਦੁਆਰਿਆਂ ਵਿਚ, ਗੁਰੂ-ਘਰ ਨੂੰ ਗਿਆਨ ਰੂਪੀ ਪ੍ਰਾਕਸ਼ ਦਾ ਮੰਦਰ ਜਾਣ ਕੇ ਜੋਤਿ ਜਗਾਈ ਜਾਂਦੀ ਹੈ, ਇਸੇ ਤਰ੍ਹਾਂ ਇਥੇ ਅਕਾਲ ਪੁਰਖ ਦੀ ਸੰਘਾਰ ਕਰਤਾ ਸ਼ਕਤੀ ਦਾ ਚਿੰਨ੍ਹ ਜਾਣ ਕੇ ਤਲਵਾਰ ਨੂੰ ਧਿਆਇਆ ਹੈ । ਜਿਸ ਦਾ ਪਰਤੱਖ ਪ੍ਰਮਾਣ, ਅੱਜ ਵੀ ਅਕਾਲ ਤਖ਼ਤ ਸਾਹਿਬ 'ਤੇ ਅਰਦਾਸੀਆ ਸਿੰਘ ਹੱਥ ਵਿਚ ਨੰਗੀ ਸ੍ਰੀ ਸਾਹਿਬ ਸਜਾ ਕੇ ਅਰਦਾਸ ਸ਼ੁਰੂ ਕਰਦਾ ਹੈ ਅਤੇ ਇਸੇ ਤਰ੍ਹਾਂ ਬਾਕੀ ਤਖ਼ਤਾਂ 'ਤੇ ਵੀ ਇਹੀ ਰੀਤ ਹੈ । ਅੱਜ ਤੋਂ ਤਕਰੀਬਨ ਤੀਹ-ਚਾਲੀ ਸਾਲ ਪਹਿਲਾਂ ਇਹ ਪਰੰਪਰਾ ਬਹੁਤ ਸਾਰਿਆਂ ਗੁਰਦੁਆਰਿਆਂ ਵਿਚ ਅਸੀਂ ਦੇਖੀ ਹੈ । ਅਫਸੋਸ ਕਿ ਤਰਕਵਾਦ ਦੀ ਹਨ੍ਹੇਰੀ ਨੇ (ਤਲਵਾਰ ਫੜ ਕੇ ਗੁਰੂ ਨੂੰ ਡਰਾ ਕੇ ਮੰਗ ਮੰਗਦੇ ਹੋ ਆਦਿ) ਅਗਿਆਨਤਾ ਵੱਸ ਇਨ੍ਹਾਂ ਪਰੰਪਰਾਵਾਂ ਦਾ ਭੋਗ ਪਾ ਦਿੱਤਾ । ਸੋ ਅਰਥ ਹਨ, ਅਕਾਲ ਪੁਰਖ ਦੀ ਸੰਘਾਰ ਕਰਤਾ ਆਦਿ ਸਕਤੀ ਨੂੰ ਸਿਮਰ ਕੇ ਮੈਂ ਗੁਰੂ ਨਾਨਕ ਦੇਵ ਜੀ ਨੂੰ ਧਿਆਉਂਦਾ ਹੈ ।

ਫਿਰ ਅੰਗਦ ਗੁਰ ਤੇ ਅਮਰਦਾਸੁ ਰਾਮਦਾਸੈ ਹੋਈਂ ਸਹਾਇ ॥

ਫੇਰ ਮੈਂ ਸ੍ਰੀ ਗੁਰੂ ਅੰਗਦ ਸਾਹਿਬ ਜੀ, ਗੁਰੂ ਅਮਰਦਾਸ ਅਤੇ ਸ੍ਰੀ ਗੁਰੂ ਰਾਮਦਾਸ ਜੀ ਨੂੰ ਬੇਨਤੀ ਕਰਦਾ ਹਾਂ ਕਿ ਮੇਰੀ ਸਹਾਇਤਾ ਕਰਨ ।

ਅਰਜਨ ਹਰਿਗੋਬਿਦ ਨੋ ਸਿਮਰੌ ਸ੍ਰੀ ਹਰਿਰਾਇ ॥

(ਇਸ ਪਿੱਛੋਂ) ਸ੍ਰੀ ਗੁਰੂ ਅਰਜਨ ਸਾਹਿਬ, ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਅਤੇ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਨੂੰ ਸਿਮਰਦਾ ਹਾਂ ।

ਸ੍ਰੀ ਹਰਿਕਿਸ਼ਨ ਧਿਆਈਐ ਜਿਸ ਡਿਠੇ ਸਭਿ ਦੁਖਿ ਜਾਇ ॥

ਸ੍ਰੀ ਗੁਰੂ ਹਰਿਕਿਸ਼ਨ ਜੀ ਨੂੰ ਧਿਆਉਣਾ ਚਾਹੀਦਾ ਹੈ ਜਿਨ੍ਹਾਂ ਦਾ ਦਰਸ਼ਨ



ਕਰਨ ਨਾਲ ਸਭ ਦੁੱਖ ਦੂਰ ਹੋ ਜਾਂਦੇ ਹਨ ।

ਤੇਗ ਬਹਾਦਰ ਸਿਮਰਿਐ ਘਰਿ ਨਉ ਨਿਧਿ ਆਵੈ ਧਾਇ ॥

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੂੰ ਯਾਦ ਕਰਨ ਨਾਲ ਸਾਰੇ ਖਜ਼ਾਨੇ (ਆਰਥਕ- ਪਰਮਾਰਥਕ) ਦੌੜੇ ਚਲੇ ਆਉਂਦੇ ਹਨ ।

ਸਭ ਥਾਈਂ ਹੋਇ ਸਹਾਇ ॥

ਸਭ ਥਾਂ ਹਾਜ਼ਰ ਨਾਜ਼ਰ ਹੋ ਕੇ ਮੇਰੀ ਸਹਾਇਤਾ ਕਰੋ ਜੀ ।

ਇਸ ਗੁਰੂ ਬੰਦਨਾ ਕਰਨ ਪਿਛੋਂ ਕਲਗੀਧਰ ਮਹਾਰਾਜ ਫਿਰ ਸਰਬ ਸ਼ਕਤੀਮਾਨ ਵਾਹਿਗੁਰੂ ਦੇ ਗੁਣ ਗਾਉਂਦੇ ਹਨ -

੧. ਖੰਡਾ ਪ੍ਰਥਮੈ ਸਾਜ ਕੈ ਜਿਨ ਸਭ ਸੰਸਾਰ ਉਪਾਇਆ ।

(ਸੰਸਾਰ ਦੇ ਸਭ ਦੰਦ੍ਵ ਪਦਾਰਥ ਕਰਕੇ, ਅਨੇਕ ਭੇਦ ਕਾਰਣ ਹੋਣ ਵਾਲੀ ਕਰਕੇ ਕੁਦਰਤ ਦਾ ਨਉਂ ਖੰਡਾ ਹੈ)

੨. ਬ੍ਰਹਮਾ ਬਿਸ਼ਨੁ ਮਹੇਸ਼ ਸਾਜਿ ਕੁਦਰਤੀ ਦਾ ਖੇਲੁ ਰਚਾਇ ਬਣਾਇਆ ॥

੩. ਸਿੰਧ (ਸਾਗਰ) ਪਰਬਤ ਮੇਦਨੀ (ਧਰਤੀ) ਬਿਨੁ ਥੰਮ੍ਹਾਂ ਗਗਨ ਰਹਾਇਆ ।

੪. ਸਿਰਜੇ ਦਾਨੋ ਦੇਵਤੇ, ਤਿਨ ਅੰਦਰਿ ਬਾਦੁ ਰਚਾਇਆ ।

੫. ਤੈਂ ਹੀ ਦੁਰਗਾ ਸਾਜਿਕੈ, ਦੈਤਾਂ ਦਾ ਨਾਸ ਕਰਾਇਆ ॥

੬. ਤੈਥੋਂ ਹੀ ਬਲੁ ਰਾਮ ਲੈ, ਨਾਲ ਬਾਣਾ ਦਹਿ ਸਿਰ ਘਾਇਆ ।

੭. ਤੈਥੋਂ ਹੀ ਬਲੁ ਕ੍ਰਿਸਨ ਲੈ, ਕੰਸ ਕੇਸੀਂ ਪਕੜਿ ਗਿਰਾਇਆ ।

੮. ਬਡੇ ਬਡੇ ਮੁਨਿ ਦੇਵਤੇ, ਕਈ ਜੁੱਗ ਤਿਨੀ ਤਨ ਤਾਇਆ ।

੯. ਕਿੰਨ੍ਹੀਂ ਤੇਰਾ ਅੰਤ ਨਾ ਪਾਯਾ ।

ਇਸ ਤੋਂ ਅੱਗੇ ਇਸ ਵਾਰ ਵਿਚ ਦੇਵਤਿਆਂ ਤੇ ਰਾਖਸ਼ਾਂ ਦਾ ਲੜਾਈ ਦਾ ਹਾਲ ਹੈ। ਪੰਜਵੀਂ ਤੁਕ ਦੇ ਪੜ੍ਹਨ ਤੇ ਸਹੀ ਪਤਾ ਚੱਲ ਜਾਂਦਾ ਹੈ ਕਿ ਦਸਮੇਸ਼ ਪਿਤਾ ਕਿਸ ਦੇ ਉਪਾਸ਼ਕ ਸੀ ਅਤੇ ਕਿਸ ਸ਼ਕਤੀ ਦੀ ਅਰਾਧਨਾ ਕਰਦੇ ਸੀ ।

ਇਤਿਹਾਸਕ ਪ੍ਰਮਾਣ ਦੇ ਤੌਰ 'ਤੇ ਪੰਥ ਪ੍ਰਕਾਸ਼ ਦੇ ਕਰਤਾ ਭਾਈ ਰਤਨ ਸਿੰਘ ਜੀ ਭੰਗੂ ਖਾਲਸਾ ਸਾਜਨਾ ਦੇ ਬਿਰਤਾਂਤ ਵਿਚ ਲਿਖਦੇ ਹਨ :

ਪ੍ਰਿਥਮ ਭਗੌਤੀ ਵਾਰ ਜੁ ਪਉੜੀ ।
ਪੜ੍ਹ ਪ੍ਰਿਥਮੇ ਆਪ ਸਤਿਗੁਰ ਜੋੜੀ ।
ਨੌਂ ਪਾਤਸ਼ਾਹੀਅਨ ਲਯੋ ਧਿਆਇ ।
ਅਬ ਦਸਮਨ ਪਰ ਹੋਈਂ ਸਹਾਇ ।

ਹੁਣ ਇਸ ਤੋਂ ਕਿਸੇ ਸ਼ੰਕਾ ਦੀ ਗੁੰਜ਼ਾਇਸ਼ ਨਹੀਂ ਰਹਿੰਦੀ ਕਿ ਅਰਦਾਸ ਦੀ

ਇਹ ਪਉੜੀ ਗੁਰੂ ਕਲਗੀਧਰ ਪਾਤਸ਼ਾਹ ਦੀ ਕਿਰਤ ਨਹੀਂ ਹੈ।

ਭਾਈ ਕਾਨ੍ਹ ਸਿੰਘ ਜੀ ਨੇ ਮਹਾਨ ਕੋਸ਼ ਦੇ ਪੰਨਾ ੯੦੧ 'ਤੇ ਭਗੌਤੀ ਦੇ ਅਰਥ ਕੀਤੇ ਹਨ: - (੧) ਕਰਤਾਰ ਦਾ ਉਪਾਸ਼ਕ (੨) ਭਗਵਤੀ ਦੁਰਗਾ ਦੇਵੀ (੩) ਖੜਗ, ਸ੍ਰੀ ਸਾਹਿਬ, ਤਲਵਾਰ (੪) ਮਹਾਂ ਕਾਲ (੫) ਇਕ ਛੰਦ ਦੀ ਚਾਲ ਦਾ ਨਾਮ।

ਇਸੇ ਤਰ੍ਹਾਂ ਉਨ੍ਹਾਂ ਨੇ ਆਪਣੀ ਪੁਸਤਕ ਗੁਰਮਤਿ ਸੁਧਾਕਰ ਕਲਾ (ੲ) ਵਿਚ ਭਗਾਉਤੀ ਕੀ ਵਾਰ ਦੇ ਸਿਰਲੇਖ ਦੇ ਹੇਠਾਂ ਪੂਰੇ ਚਾਰ ਪੰਨਿਆਂ ਦੇ ਫੁੱਟ ਨੋਟ ਵਿਚ ਸਿੱਧ ਕੀਤਾ ਹੈ ਕਿ ਚੰਡੀ ਦੀ ਵਾਰ ਇਸ ਪਉੜੀ ਸਮੇਤ, ਦਸਮੇਸ਼ ਪਿਤਾ ਦੀ ਕ੍ਰਿਤ ਹੈ।

ਭਾਈ ਕਾਨ੍ਹ ਸਿੰਘ ਜੀ ਅਨੁਸਾਰ ਦਸਮ ਗ੍ਰੰਥ ਸਾਹਿਬ ਦੀਆਂ ਕਈ ਬੀੜਾਂ ਵਿਚ "ਸ਼ਸਤਰ ਨਾਮ ਮਾਲਾ" ਅਧਿਆਇ ਵਿਚ ਹੇਠ ਲਿਖਿਆ ਭਗਉਤੀ ਸਤੋਤ੍ਰ ਹੈ। ਗਿਆਨੀ ਗਿਆਨ ਸਿੰਘ ਨੇ ਵੀ ਇਸ ਨੂੰ ਗੁਰੂ ਕ੍ਰਿਤ ਹੀ ਮੰਨਿਆ ਹੈ -

ਨਮੋ ਸ੍ਰੀ ਭਗੌਤੀ ਬਢੈਲੀ ਸਰੋਹੀ ॥
ਸਿਰੋਹੀ ਨਗਰ ਵਿਚ ਬਣੀ ਤਲਵਾਰ ਨੂੰ ਨਸਮਕਾਰ ਹੈ।
ਕਰੇ ਏਕ ਤੇ ਦ੍ਵੈ ਸੁਭਟ ਹਾਥ ਸੋਹੀ ॥

ਦੁਸ਼ਮਨ ਦੇ ਇਕ ਤੋਂ ਦੋ ਟੋਟੇ ਕਰ ਦਿੰਦੀ ਹੈ। ਸ਼ੁਭ ਬੰਦਿਆਂ ਦੇ ਹੱਥ ਵਿਚ ਸੋਂਹਦੀ ਹੈ।

ਨਮੋ ਲੋਹ ਕੀ ਪੁਤ੍ਰਿਕਾ ਝਲਹਲੰਤੀ ॥
ਝਿਲਮਿਲ ਕਰਦੀ ਲੋਹੇ ਦੀ ਪੁੱਤਰੀ ਨੂੰ ਨਮਸਕਾਰ ਹੈ :
ਨਮੋ ਜੀਭ ਜ੍ਵਾਲਾਮੁਖੀ ਜਯੋਂ ਬਲੰਤੀ ॥
ਮਹਾਂ ਕੀ ਬਾਨ ਤਰੰਗੀ ॥
ਭਿਰੇ ਸਾਮੁਹੈ ਮੋਖ ਦਾਤੀ ਅਭੰਗੀ ॥
ਨਮੋ ਤੇਗ਼ ਤਲਵਾਰ ਸ੍ਰੀ ਖਗ ਖੰਡਾ ॥
ਮਹਾਂ ਰੁਦ੍ਰ ਰੂਪਾ ਵਿਰੂਪਾ ਪ੍ਰਚੰਡਾ ॥
ਮਹਾਂ ਤੇਜ ਖੰਡਾ ਦੁਖੰਡਾ ਦੁਧਾਰਾ ॥
ਸਭੈ ਸ਼ਤ੍ਰ ਬਨ ਕੋ ਮਹਾਂ ਭੀਮ ਆਰਾ ॥
.... .... .... .... .... ....
ਮਹਾਂ ਕਲਿਕਾ ਕਾਲ ਕੋ ਕਾਲ ਹੰਤੀ ॥
ਮਹਾਂ ਅਸਤ੍ਰ ਤੂਹੀ ਸ਼ਤ੍ਰ ਹੰਤੀ ॥
.... .... .... .... .... ....



ਜੋਊ ਮਿਆਨ ਤੇ ਵੀਰ ਤੋ ਕੋ ਸੜੱਕੈ ॥
ਪ੍ਰਲੈ ਕਾਲ ਕੇ ਸਿੰਧੁ ਬੱਕੈ ਕੜੱਕੈ ॥
.... .... .... .... .... ....
ਸਮਰ ਸਾਮੁਹੇ ਸੀਸ ਤੋਪੈ ਚੜ੍ਹਾਵੈ ॥
ਮਹਾਂ ਭੂਪ ਹ੍ਵੈ ਔਤਰੈ ਰਾਜ ਪਾਵੈ ॥
.... .... .... .... .... ....
ਤੁਹਮੈਂ ਪੂਜ ਹੈਂ ਬੀਰ ਬਾਨੈਤ ਛਤ੍ਰੀ ॥
ਮਹਾ ਖੜਗਧਾਰੀ ਮਹਾਂ ਤੇਜ ਅਤ੍ਰੀ ॥
.... .... .... .... .... ....
ਪੜ੍ਹੈ ਪ੍ਰੀਤ ਸੋਂ ਪ੍ਰਾਤ ਅਸਤੋਤ੍ਰ ਯਾ ਕੋ ॥
ਕਰੈ ਰੁਦ੍ਰ ਕਾਲੀ ਨਮਸਕਾਰ ਤਾਂ ਕੋ ॥

ਜੋ ਸਵੇਰੇ ਇਹ ਸਤੋਤ੍ਰ ਪੜ੍ਹਦਾ ਹੈ ਉਸ ਨੂੰ ਸ਼ਿਵ ਜੀ, ਕਾਲੀ ਦੇਵੀ ਨਮਸਕਾਰ ਕਰਦੇ ਹਨ :

ਰੁਦ੍ਰ ਮੰਜਨੀ ਬਿੰਜਨੀ ਹੈ ਸਗੌਤੀ ॥
ਸਦਾ ਜੈ ਸਦਾ ਜੈ ਸਦਾ ਜੈ ਭਗੌਤੀ ॥
ਸਦਾ ਦਾਹਨੇ ਦਾਸ ਕੋ ਦਾਨ ਕੀਜੈ ॥
ਗੁਰੂ ਸ਼ਾਹ ਗੋਬਿੰਦ ਕੀ ਰੱਖ ਕੀਜੈ ॥

ਪਰਮੇਸ਼ਰ, ਮੇਰੀ ਬੇਨਤੀ ਹੈ ਕਿ ਸਦਾ ਇਹ ਮੇਰੇ ਸੱਜੇ ਹੱਥ ਵਿਚ ਟਿਕੀ ਰਹੇ। ਹੇ ਮੇਰੇ ਗੁਰੂ, ਮੇਰੇ ਸ਼ਾਹੁ ਗੋਬਿੰਦ ਦੀ ਲਾਜ ਰੱਖੋ ਜੀ !

ਕੋਈ ਵੀ ਬੰਦਾ ਇਸ ਭਗੌਤੀ ਸਤੋਤ੍ਰ ਨੂੰ ਪੜ੍ਹ ਕੇ ਇਹ ਨਹੀਂ ਕਹੇਗਾ ਕਿ ਇਹ ਭਗੌਤੀ ਦੇਵੀ ਦੀ ਉਸਤਤੀ ਹੈ। ਪਰ ਕੀ ਕੀਤਾ ਜਾਏ, ਜਦ ਕਾਲਾ ਅਫਗਾਨਾ ਦੇ ਅੰਦਰ ਦੇਵੀ ਧਸੀ ਹੋਈ ਹੈ ਉਸ ਨੂੰ ਕੌਣ ਕੱਢੇ ?

ਕਾਲਾ ਅਫਗਾਨਾ ਅਤੇ ਉਨ੍ਹਾਂ ਦੇ ਵਕੀਲ ਸਾਹਿਬ (ਸ. ਗੁਰਤੇਜ ਸਿੰਘ) ਨੇ ਅਮਰੀਕਾ ਦੀ ਹਾਵਰਡ ਯੂਨੀਵਰਸਿਟੀ ਤੋਂ ਗੁਰਮਤਿ ਫਿਲਾਸਫੀ ਦੀ ਡਿਗਰੀ ਲਿੱਤੀ ਹੈ। ਜਿਥੇ ਉਨ੍ਹਾਂ ਨੂੰ ਦੱਸਿਆ ਗਿਆ ਹੈ ਕਿ Bhagauti means Devi Durga, ਫਿਰ ਉਹ ਭਾਈ ਕਾਨ੍ਹ ਸਿੰਘ ਜਾਂ ਸਿਰਦਾਰ ਕਪੂਰ ਸਿੰਘ ਜੀ ਨੂੰ ਕੀ ਸਮਝਦੇ ਹਨ। ਭਾਈ ਕਾਨ੍ਹ ਸਿੰਘ ਜੀ ਵਿਚਾਰੇ ਲੱਸੀ ਨਾਲ ਮਿੱਸੀ ਰੋਟੀ ਖਾ ਕੇ ਕਿਤਾਬਾਂ ਲਿਖਦੇ ਰਹੇ ਪਰ ਕਾਲਾ ਅਫਗਾਨਾ ਅਮਰੀਕਨ ਪੀਜ਼ਾ, ਅਤੇ ਬਰਗਰ ਖਾਂਦੇ ਹਨ। ਇਸ ਲਈ ਥਾਣੇਦਾਰ ਸਾਹਿਬ (ਕਾਲਾ ਅਫਗਾਨਾ) ਦੇ ਅਰਥ ਹੀ ਠੀਕ ਮੰਨੇ ਜਾਣਗੇ।

ਪਿਛਲੇ ਤਕਰੀਬਨ ਤਿੰਨ ਸੌ ਸਾਲ ਤੋਂ ਅਰਦਾਸ ਦਾ ਇਹ ਅੰਗ ਪੰਥ ਦੀ ਜਿੰਦ

# ਧਰਮਰਾਜ ਬਾਰੇ ਕਾਲੇ ਅਫਗਾਨੇ ਦੀ ਕਲਪਨਾ

ਮਿੱਟੀ, ਹਵਾ, ਪਾਣੀ, ਅੱਗ ਅਤੇ ਆਕਾਸ਼, ਪੰਜ ਤੱਤਾਂ ਦਾ ਸਾਡਾ ਸਰੀਰ ਬਣਿਆ ਹੋਇਆ ਹੈ। ਸਥੂਲ ਸਰੀਰ ਦੇ ਇਹ ਪੰਜ ਗਿਆਨ ਇੰਦਰੇ ਅੱਖਾਂ, ਨੱਕ, ਕੰਨ, ਜ਼ਬਾਨ ਅਤੇ ਚਮੜੀ, ਪੰਜ ਕਰਮ ਇੰਦਰੇ ਦੋ ਹੱਥ, ਦੋ ਪੈਰ, ਇੰਦਰੀ ਆਦਿ ਸਾਰਿਆਂ ਨੂੰ ਕੰਟਰੋਲ ਕਰਨ ਵਾਲਾ ਮਨ, ਰੱਬੀ ਜੋਤ ਦੀ ਚੇਤਨ ਸ਼ਕਤੀ ਦੇ ਆਸਰੇ ਸਾਡੇ ਸਰੀਰ ਦੀ ਗੱਡੀ ਚਲਾ ਰਿਹਾ ਹੈ।

ਅੱਖ ਰੂਪੀ ਗਿਆਨ ਇੰਦਰਾ ਦੇਖਣ ਦਾ ਇਕ ਸਾਧਨ ਹੈ। ਇਸ ਰਾਹੀਂ ਦੇਖਣ ਵਾਲਾ ਅੰਦਰ ਮਨ ਹੈ। ਇਸੇ ਅੱਖ ਨਾਲ ਮਾਂ, ਭੈਣ, ਪਤਨੀ, ਮਿੱਤਰ, ਦੁਸ਼ਮਨ ਨੂੰ ਵੱਖ-ਵੱਖ ਰੂਪਾਂ ਵਿਚ ਦੇਖ ਕੇ ਮਨ ਇਨ੍ਹਾਂ ਦਾ ਪ੍ਰਭਾਵ ਕਬੂਲਦਾ ਹੈ। ਅੱਖ ਉਹੀ ਹੈ ਮਿਤ੍ਰ ਨੂੰ ਦੇਖ ਕੇ ਮਨ ਖੁਸ਼ ਹੋ ਜਾਂਦਾ ਹੈ, ਦੁਸ਼ਮਨ ਨੂੰ ਦੇਖ ਕੇ ਮੱਥੇ ਤੇ ਤਿਊੜੀਆਂ ਪੈ ਜਾਂਦੀਆਂ ਹਨ।

ਕੰਨ ਉਹੋ ਹੈ ਆਪਣੀ ਤਾਰੀਫ ਸੁਣ ਕੇ ਮਨ ਖਿੜ ਜਾਂਦਾ ਹੈ ਉਸੇ ਕੰਨ ਨਾਲ ਨਿੰਦਿਆ ਸੁਣ ਕੇ ਮਨ ਤੜਫ ਉਠੰਦਾ ਹੈ। ਰੱਬੀ ਜੋਤ ਨਿਕਲਣ ਪਿਛੋਂ ਪੰਜਾਂ ਤੱਤਾਂ ਦਾ ਸਰੀਰ ਸਥੂਲ ਤਾਂ ਸੜ ਕੇ ਸੁਆਹ ਹੋ ਜਾਂਦਾ ਹੈ ਜਾਂ ਮਿੱਟੀ ਵਿਚ ਦੱਬਣ ਨਾਲ ਮਿੱਟੀ ਹੋ ਜਾਂਦਾ ਹੈ ਪਰ ਮਨ ਰੂਪੀ ਸੂਖਸ਼ਮ ਸਰੀਰ ਨਹੀਂ ਮਰਦਾ। ਜਿਸ ਬਾਰੇ ਬਾਣੀ ਵਿਚ ਕਿਹਾ ਗਿਆ ਹੈ :

-ਨਹ ਕਿਛੁ ਜਨਮੈ ਨਹ ਕਿਛੁ ਮਰੈ ॥

(ਪੰਨਾ ੨੮੧)

-ਕਹੁ ਨਾਨਕ ਗੁਰਿ ਭਰਮੁ ਚੁਕਾਇਆ ॥
ਨ ਕੋਈ ਮਰੈ ਨਾ ਆਵੈ ਜਾਇਆ ॥

(ਪੰਨਾ ੮੮੫)

ਰੱਬੀ ਹੁਕਮ ਅੰਦਰ ਇਸ ਦੇ ਕਰਮਾਂ ਦਾ ਲੇਖਾ ਜੋਖਾ ਹੋ ਕੇ "ਕਿਆ ਤੈ ਖਟਿਆ ਕਹਾ ਗਵਾਇਆ" (ਪੰਨਾ ੭੮੨) ਅਨੁਸਾਰ ਉਸ ਦਾ ਫਲ ਮਿਲਦਾ ਹੈ।

ਪੂਰਬ ਦੇ ਸਾਰੇ ਮੱਤ (ਸਣੇ ਸਿੱਖ ਮੱਤ ਦੇ) ਮੰਨਦੇ ਹਨ ਕਿ ਮਰਨ ਉਪਰੰਤ ਸੂਖਸ਼ਮ ਸਰੀਰ ਨਿਕਲ ਕੇ ਕਿਸੇ ਅਣਡਿੱਠੀ ਜਗ੍ਹਾ 'ਤੇ, ਜਿਸ ਨੂੰ ਪਰਲੋਕ ਵੀ ਕਹਿੰਦੇ ਹਨ, ਚਲਾ ਜਾਂਦਾ ਹੈ ਅਤੇ ਪੱਛਮ ਦੇ ਸਾਰੇ ਮੱਤ ਈਸਾਈ, ਯਹੂਦੀ ਮੁਸਲਮਾਨ ਆਦਿ ਦੀ ਧਾਰਨਾ ਹੈ ਕਿ ਮਰਨ ਉਪਰੰਤ ਰੂਹ ਸਰੀਰ ਦੇ ਨਾਲ ਹੀ ਦੱਬੀ ਜਾਂਦੀ ਹੈ। ਜਦ ਕਿਆਮਤ (ਪਰਲੋ) ਆਉਂਦੀ ਹੈ ਮੁਰਦਾ ਰੂਹਾਂ ਕਬਰਾਂ ਵਿਚੋਂ



ਉਠ ਖੜ੍ਹਨਗੀਆਂ ਅਤੇ ਸਭ ਦਾ ਹਿਸਾਬ-ਕਿਤਬ ਹੋ ਕੇ ਜਿਸ ਦੀ ਸਿਫਾਰਸ਼ ਇਨ੍ਹਾਂ ਧਰਮਾਂ ਦੇ ਆਗੂ ਕਰਨਗੇ ਉਹ ਬਹਿਸ਼ਤ (ਸਵਰਗ) ਵਿਚ ਜਾਣਗੀਆਂ। ਦੂਸਰੀਆਂ ਦੌਜ਼ਖ ਵਿਚ ਤਰ੍ਹਾਂ ਤਰ੍ਹਾਂ ਦੀਆਂ ਸਜ਼ਾਵਾਂ ਭੁਗਤਣਗੀਆਂ।

ਪਰਮਾਤਮਾ ਦੀ ਹੋਂਦ ਨੂੰ ਮੰਨਣ ਵਾਲੇ ਸਾਰੇ ਧਰਮਾਂ ਨੇ, ਚਾਹੇ ਉਹ ਪੂਰਬ ਦੇ ਹਨ ਜਾਂ ਪੱਛਮ ਦੇ, ਸਭ ਮੌਤ ਦੇ ਫਰਸ਼ਿਤੇ ਅਤੇ ਜਮਾਂ ਨੂੰ ਮੰਨਦੇ ਹਨ। ਇਥੋਂ ਤੱਕ ਕਿ ਰੱਬ ਦੀ ਹੋਂਦ ਤੋਂ ਮੁਨਕਰ ਬੁੱਧ ਮੱਤ ਦੇ ਪੁਰਾਣੇ ਬੋਧ ਮੱਠਾਂ ਅਤੇ ਬਨਾਰਸ ਵਿਚ ਬਣੇ ਨਵੀਨ ਸਾਰਨਾਥ ਦੇ ਮੰਦਰ ਵਿਚ ਵੀ ਧਰਮ ਰਾਜ ਅਤੇ ਜਮਦੂਤਾਂ ਨੂੰ ਪ੍ਰਗਟਾਉਣ ਲਈ ਕੰਧ-ਚਿੱਤਰ ਬਣੇ ਹੋਏ ਹਨ।

ਕੇਵਲ ਮਾਦਾਪ੍ਰਸਤ ਲੋਕ, ਸਾਇੰਸਦਾਨ ਅਤੇ ਕਾਰਲ ਮਾਰਕਸ ਨੂੰ ਮੰਨਣ ਵਾਲੇ ਕਮਿਊਨਿਸਟ ਵਿਚਾਰਧਾਰਾ ਦੇ ਬੰਦੇ ਪਰਲੋਕ, ਅਦ੍ਰਿਸ਼ਟਮਾਨ ਦੀ ਅਣਡਿੱਠੀ ਦੁਨੀਆਂ ਨੂੰ ਨਹੀਂ ਮੰਨਦੇ ਅਤੇ ਧਰਮਰਾਜ, ਜਮਦੂਤ ਅਤੇ ਨਰਕ ਦੇ ਵਰਤਾਰੇ ਨੂੰ ਮੂਰਖਤਾ, ਜਹਾਲਤਾ ਅਤੇ ਅੰਧ-ਵਿਸ਼ਵਾਸੀ ਸੰਗਿਆ ਦਿੰਦੇ ਹਨ।

ਭੇਡ ਦੀ ਖੱਲ ਵਿਚ ਵੜੇ ਇਹ ਭੇੜੀਏ, ਗੁਰਸਿੱਖੀ ਬਾਣਾ ਧਾਰਨ ਵਾਲੇ ਨਾਸਤਕ ਕਾਮਰੇਡੀ ਸਿੱਖ ਗੁਰੂ ਕੇ ਪਿਆਰਿਆਂ ਨੂੰ ਗੁਰਮਤਿ ਅਨੁਸਾਰ ਧਰਮਰਾਜ ਅਤੇ ਜਮਦੂਤਾਂ ਦੇ ਵਰਤਾਰੇ ਨੂੰ ਮੰਨਣ ਕਰਕੇ ਹੀ, ਭਾਈ ਵੀਰ ਸਿੰਘ ਜੀ, ਭਾਈ ਰਣਧੀਰ ਸਿੰਘ, ਦਮਦਮੀ ਟਕਸਾਲ ਦੇ ਮੁਖੀਆਂ ਅਤੇ ਹੋਰ ਮਹਾਂਪੁਰਖਾਂ ਨੂੰ ਬ੍ਰਾਹਮਣਵਾਦੀ ਕਹਿ ਕੇ ਭੰਡਦੇ ਹਨ।

ਇਨ੍ਹਾਂ ਦਾ ਇਕ ਵਿਚਾਰ ਇਹ ਹੈ ਕਿ ਇਹ ਕੋਈ ਹਕੀਕਤ ਨਹੀਂ ਬਲਕਿ ਗੁਰੂ ਸਾਹਿਬ ਨੇ ਗੁਰਬਾਣੀ ਵਿਚ ਧਰਮਰਾਜ ਅਤੇ ਉਸ ਦੇ ਜਮਦੂਤਾਂ ਬਾਰੇ ਜੋ ਲਿਖਿਆ ਹੈ ਸਿਰਫ ਬੰਦੇ ਨੂੰ ਡਰਾਉਣ ਲਈ ਹੀ ਹੈ ਤਾਂ ਕਿ ਗ਼ਲਤ ਕੰਮ ਨ ਕਰੇ, ਦੂਸਰੀ ਧਾਰਨਾ ਇਨ੍ਹਾਂ ਦੀ ਹੈ ਕਿ ਗੁਰੂ ਸਾਹਿਬ ਦਾ ਬਹੁਤਾ ਵਾਹ ਹਿੰਦੂ ਸਮਾਜ ਨਾਲ ਸੀ ਇਸ ਲਈ ਇਹ ਹਿੰਦੂ ਧਾਰਮਕ ਗ੍ਰੰਥਾਂ ਦਾ ਹਵਾਲਾ ਦੇ ਕੇ ਉਨ੍ਹਾਂ ਨੂੰ ਸਮਝਾਇਆ ਹੈ। ਇਹ ਗੁਰੂ ਸਾਹਿਬ ਦੀ ਆਪਣੀ ਧਾਰਨਾ ਨਹੀਂ ਹੈ।

ਇਸ ਦੀ ਪਹਿਲੀ ਗੱਲ ਦਾ ਉੱਤਰ ਤਾਂ ਇਹ ਹੈ ਕਿ ਇਨ੍ਹਾਂ ਦੀ ਲਿਖਤ ਅਨੁਸਾਰ, ਗੁਰੂ ਸਾਹਿਬ ਉਪਰੋਂ ਕੁਛ ਹੋਰ ਕਹਿੰਦੇ ਸਨ ਅਤੇ ਮਨ ਵਿਚ ਕੁਛ ਹੋਰ ਸੀ ਵਾਲਾ ਦੂਸ਼ਣ ਸਿੱਧ ਹੁੰਦਾ ਹੈ। ਜਦ ਕਿ ਗੁਰੂ ਸਾਹਿਬ ਕਹਿ ਰਹੇ ਹਨ "

ਸੰਤਨ ਕੀ ਸੁਣਿ ਸਾਚੀ ਸਾਖੀ ॥
ਸੋ ਬੋਲਹਿ ਜੋ ਪੇਖਹਿ ਆਖੀ ॥

(ਪੰਨਾ ੮੯੪)

ਸਤਿਗੁਰ ਕੀ ਬਾਣੀ ਸਤਿ ਸਤਿ ਕਰ ਜਾਣਹੁ ਗੁਰਸਿਖਹੁ

ਹਰਿ ਕਰਤਾ ਆਪਿ ਮੁਹਹੁ ਕਢਾਏ ॥

(ਪੰਨਾ ੩੦੮)

ਇਨ੍ਹਾਂ ਦੀ ਦੂਸਰੀ ਵਿਚਾਰ ਧਾਰਾ ਦਾ ਕਿਲ੍ਹਾ ਵੀ ਉਦੋਂ ਢਹਿ ਢੇਰੀ ਹੋ ਜਾਂਦਾ ਹੈ ਜਦ ਬਾਣੀ ਤੋਂ ਪਤਾ ਚਲਦਾ ਹੈ ਕਿ ਗੁਰੂ ਉਪਦੇਸ਼ ਮੁਸਲਮਾਨ, ਹਿੰਦੂ, ਸਿੱਖ ਲਈ ਵੱਖ-ਵੱਖ ਨਹੀਂ ਬਲਕਿ ਸਭ ਲਈ ਸਾਂਝਾ ਹੈ :

ਪਰਥਾਇ ਸਾਖੀ ਮਹਾ ਪੁਰਖ ਬੋਲਦੇ ਸਾਝੀ ਸਗਲ ਜਹਾਨੈ ॥

(ਪੰਨਾ ੬੪੭)

ਹੁਣ ਅਸੀਂ ਗੁਰਬਾਣੀ ਅੰਦਰ ਆਏ ਉਹ ਗੁਰ ਫੁਰਮਾਨ ਦਿੰਦੇ ਹਾਂ ਜਿਨ੍ਹਾਂ ਤੋਂ ਗੁਰੂ ਸਾਹਿਬ ਦੇ ਇਸ ਬਾਰੇ ਸੁਤੰਤਰ ਵਿਚਾਰ ਪ੍ਰਗਟ ਹੁੰਦੇ ਹਨ ਅਤੇ ਜਿਥੋਂ ਤਕ ਇਹ ਤੁਕਾਂ ਲਾਈਆਂ ਗਈਆਂ ਹਨ ਉਨ੍ਹਾਂ ਸ਼ਬਦਾਂ ਵਿਚ ਹਿੰਦੂ ਮਤ ਬਾਰੇ ਅੱਗੇ-ਪਿੱਛੇ ਕੋਈ ਸਰੋਕਾਰ ਨਹੀਂ ਹੈ :

ਧਰਮ ਰਾਇ ਨੋ ਹੁਕਮੁ ਹੈ ਬਹਿ ਸਚਾ ਧਰਮੁ ਬੀਚਾਰਿ ॥
ਦੂਜੈ ਭਾਇ ਦੁਸਟੁ ਆਤਮਾ ਓਹੁ ਤੇਰੀ ਸਰਕਾਰ ॥
ਅਧਿਆਤਮੀ ਹਰਿ ਗੁਣਤਾਸੁ ਮਨ ਜਪਹਿ ਏਕੁ ਮੁਰਾਰਿ ॥
ਤਿਨ ਕੀ ਸੇਵਾ ਧਰਮ ਰਾਇ ਕਰੈ ਧੰਨੁ ਸਵਾਰਣਹਰੁ ॥

(ਪੰਨਾ ੩੮)

ਅਰਥ -ਧਰਮ ਰਾਜ ਨੂੰ (ਪ੍ਰਭੂ ਦਾ) ਹੁਕਮ ਹੈ ਕਿ (ਹੇ ਧਰਮਰਾਜ ਤੂੰ ਆਪਣੀ ਗੱਦੀ 'ਤੇ) ਬੈਠ ਕੇ, ਵਿਚਾਰ ਕੇ ਸੱਚਾ ਨਿਆਉਂ ਕਰ । (ਇਸ ਸੰਸਾਰ ਵਿਚ ਪ੍ਰਭੂ-ਪਿਆਰ ਨੂੰ ਛੱਡ ਕੇ) ਦੂਜੇ ਭਾਵ ਵਿਚ (ਰਚੀਆਂ ਹੋਈਆਂ) ਦੁਸ਼ਟ ਆਤਮਾਵਾਂ, ਉਹ ਤੇਰੀ ਤਾਬਿਆ ਹਨ (ਭਾਵ ਉਨ੍ਹਾਂ 'ਤੇ ਤੇਰਾ ਹੁਕਮ ਚਲਦਾ ਹੈ) ਪਰ ਜੋ ਆਤਮ ਅਭਿਲਾਸ਼ੀ ਪੁਰਖ ਹਨ ਉਹ, ਹਰੀ ਜੋ ਗੁਣਾ ਦਾ ਮਾਲਕ ਹੈ, (ਕੇਵਲ) ਉਸ ਹੀ ਇਕ ਮੁਰਾਰ ਨੂੰ ਮਨ ਵਿਚ ਜਪਦੇ ਹਨ । ਧਰਮਰਾਜਾ ਉਨ੍ਹਾਂ ਦੀ ਸੇਵਾ ਕਰਦਾ ਹੈ ਅਤੇ ਉਹ ਵੀ ਕਹਿੰਦਾ ਹੈ ਕਿ ਇਨ੍ਹਾਂ ਪਵਿੱਤ੍ਰ ਆਤਮਾਵਾਂ ਨੂੰ ਸਵਾਰਨ ਵਾਲਾ ਪ੍ਰਭੂ ਧੰਨ ਹੈ :

ਨਾਨਕ ਜੀਅ ਉਪਾਇ ਕੈ ਲਿਖਿ ਨਾਵੈ ਧਰਮੁ ਬਹਾਲਿਆ ॥
ਓਥੈ ਸਚੇ ਹੀ ਸਚਿ ਨਿਬੜੈ ਚੁਣਿ ਵਖਿ ਕਢੇ ਜਜਮਾਲਿਆ ॥
ਥਾਉ ਨ ਪਾਇਨਿ ਕੂੜਿਆਰ ਮੁਹ ਕਾਲ੍ਹੈ ਦੋਜਕਿ ਚਾਲਿਆ ॥
ਤੇਰੈ ਨਾਇ ਰਤੇ ਸੇ ਜਿਣਿ ਗਏ ਹਾਰਿ ਗਏ ਸਿ ਠਗਣ ਵਾਲਿਆ ॥
ਲਿਖਿ ਨਾਵੈ ਧਰਮੁ ਬਹਾਲਿਆ ॥

(ਪੰਨਾ ੪੬੩)



ਅਰਥ - ਹੇ ਨਾਨਕ ! ਜੀਵਾਂ ਨੂੰ ਪੈਦਾ ਕਰਕੇ ਪਰਮਾਤਮਾ ਨੇ ਧਰਮਰਾਜ ਨੂੰ (ਉਨ੍ਹਾਂ ਦੇ ਸਿਰ 'ਤੇ) ਮੁਕੱਰਰ ਕੀਤ ਹੋਇਆ ਹੈ ਕਿ ਜੀਵਾਂ ਦੇ ਕਰਮਾਂ ਦਾ ਲੇਖਾ ਲਿਖਦਾ ਰਹੇ । ਧਰਮਰਾਜ ਦੀ ਕਚਹਿਰੀ ਵਿਚ ਨਿਰੋਲ ਸੱਚ ਦੁਆਰਾ (ਜੀਵਾਂ ਦੇ ਕਰਮਾਂ ਦਾ) ਨਿਬੇੜਾ ਹੁੰਦਾ ਹੈ (ਭਾਵ ਉਥੇ ਨਿਬੇੜੇ ਦਾ ਮਾਪ 'ਨਿਰੋਲ ਸੱਚ' ਹੈ, ਜਿਨ੍ਹਾਂ ਦੇ ਪੱਲੇ 'ਸੱਚ ਹੁੰਦਾ ਹੈ ਉਨ੍ਹਾਂ ਨੂੰ ਆਦਰ ਮਿਲਦਾ ਹੈ' । ਮੰਦ-ਕਰਮੀ ਜੀਵ ਚੁਣ ਕੇ ਵੱਖਰੇ ਕੀਤੇ ਜਾਂਦੇ ਹਨ। ਕੂੜ, ਠੱਗੀ ਕਰਨ ਵਾਲੇ ਜੀਵਾਂ ਨੂੰ ਉਥੇ ਟਿਕਾਣਾ ਨਹੀਂ ਮਿਲਦਾ, ਕਾਲਾ ਮੂੰਹ ਕਰਕੇ ਉਨ੍ਹਾਂ ਨੂੰ ਦੋਜ਼ਕ ਵਿਚ ਧੱਕਿਆ ਜਾਂਦਾ ਹੈ । (ਇਹ ਅਰਥ ਪ੍ਰੋ. ਸਾਹਿਬ ਜੀ ਦੇ ਦਰਪਣ ਦੇ ਹਨ) ।

ਇੰਨਾ ਸਪੱਸ਼ਟ ਗੁਰਫੁਰਮਾਨ ਹੋਣ ਦੇ ਬਾਵਜੂਦ ਜੇ ਕੋਈ ਨ ਮੰਨੇ ਫਿਰ ਉਸ ਦਾ ਕੀ ਕਿਹਾ ਜਾ ਸਕਦਾ ਹੈ :

ਧਰਮ ਰਾਇ ਜਮਕੰਕਰਾ ਨੋ ਆਖਿ ਛਡਿਆ ਏਸੁ ਤਪੇ ਨੋ
ਤਿਥੈ ਖੜਿ ਪਾਇਹੁ ਜਿਥੈ ਮਹਾ ਮਹਾਂ ਹਤਿਆਰਿਆ ॥
ਫਿਰਿ ਏਸੁ ਤਪੇ ਦੈ ਮੁਹਿ ਕੋਈ ਲਗਹੁ ਨਾਹੀ ਏਹੁ ਸਤਿਗੁਰਿ ਹੈ
ਫਿਟਕਾਰਿਆ ॥
ਹਰਿ ਕੈ ਦਰਿ ਵਰਤਿਆ ਸੁ ਨਾਨਕਿ ਆਖਿ ਸੁਣਾਇਆ ॥
ਸੋ ਬੂਝੈ ਜੁ ਦਯਿ ਸਵਾਰਿਆ ॥

(ਪੰਨਾ ੩੧੬)

ਗਉੜੀ ਕੀ ਵਾਰ ਵਿਚ ਸਲੋਕ ਦੇ ਰੂਪ ਵਿਚ ਇਹ ਸ੍ਰੀ ਗੁਰੂ ਰਾਮਦਾਸ ਮਹਾਰਾਜ ਦੇ ਬਚਨ ਹਨ । ਜਿਸ ਵਿਚ ਗੁਰੂ ਸਾਹਿਬ ਨੇ ਗੋਇੰਦਵਾਲ ਵਿਖੇ ਜਿਸ ਤਪੇ ਨੇ ਸ੍ਰੀ ਗੁਰੂ ਅਮਰਦਾਸ ਮਹਾਰਾਜ ਦੀ ਨਿੰਦਾ ਕੀਤੀ ਸੀ, ਦੇ ਮਰਨ ਪਿਛੋਂ ਧਰਮਰਾਇ ਦੀ ਕਚਿਹਰੀ ਵਿਚ ਜੋ ਵਰਤਿਆ, ਲਿਖਿਆ ਹੈ - "ਧਰਮਰਾਜ ਨੇ ਜਮਾਂ ਨੂੰ ਹੁਕਮ ਦਿੱਤਾ ਕਿ ਇਸ ਤਪੇ ਨੂੰ ਉਥੇ ਸਿੱਟ ਦਿਉ ਜਿਥੇ ਮਹਾਂ ਹੱਤਿਆਰੇ ਸਿੱਟੇ ਗਏ ਹਨ । ਫਿਰ ਇਸ ਤਪੇ ਦੇ ਕੋਈ ਮੂੰਹ ਨਾ ਲੱਗੇ ਕਿਉਂਕਿ ਇਹ ਸਤਿਗੁਰੂ ਦਾ ਫਿਟਕਾਰਿਆ ਹੈ । ਅੱਗੇ ਮੁਹਰ ਲਗਾ ਦਿੱਤੀ ਕਿ ਜੋ ਧਰਮਰਾਇ ਦੀ ਕਚਹਿਰੀ ਵਿਚ ਵਰਤਿਆ ਹੈ ਤੇ ਮੈਂ ਅੱਖੀਂ ਡਿੱਠਾ ਹੈ ਉਹ ਕਹਿ ਰਿਹਾ ਹਾਂ ਪਰ ਇਸ ਉਪਰ ਉਹੀ ਵਿਸ਼ਵਾਸ ਕਰੇਗਾ ਜਿਸ 'ਤੇ ਪਰਮੇਸ਼ਰ ਦੀ ਕ੍ਰਿਪਾ ਹੋਵੇਗੀ ।"

-ਜਿਨ ਕਉ ਕ੍ਰਿਪਾ ਕਰੀ ਜਗਜੀਵਨਿ ਹਰਿ ਉਰਿ ਧਾਰਿਓ ਮਨ ਮਾਝਾ ॥
ਧਰਮ ਰਾਇ ਦਰਿ ਕਾਗਦ ਫਾਰੇ ਜਨ ਨਾਨਕ ਲੇਖਾ ਸਮਝਾ ॥

(ਪੰਨਾ ੬੯੮)

-ਜਹ ਸਾਧੂ ਗੋਬਿਦ ਭਜਨੁ ਕੀਰਤਨੁ ਨਾਨਕ ਨੀਤ ॥

ਣਾ ਹਉ ਣਾ ਤੂੰ ਣਹ ਛੁਟਹਿ ਨਿਕਟਿ ਨ ਜਾਈਅਹੁ ਦੂਤ ॥

(ਪੰਨਾ ੨੫੬)

ਅਰਥ - (ਧਰਮਰਾਜ ਦਾ ਆਪਣੇ ਦੂਤਾਂ ਨੂੰ ਹੁਕਮ ਹੈ) ਜਿਥੇ ਸਾਧੂ ਜਨ ਗੋਬਿੰਦ ਦਾ ਭਜਨ ਕਰਦੇ ਹਨ ਅਤੇ ਕੀਰਤਨ ਹੋ ਰਿਹਾ ਹੈ ਤੁਸੀਂ ਉਥੇ ਬਿਲਕੁਲ ਨਹੀਂ ਜਾਣਾ ਕਿਉਂਕਿ ਇਸ ਤਰ੍ਹਾਂ ਕਰਨ ਨਾਲ ਪ੍ਰਮੇਸ਼ਰ ਦੀ ਕ੍ਰੋਪੀ ਤੋਂ ਨਾ ਮੈਂ ਬਚਾਂਗਾ ਨਾ ਤੁਸੀਂ ਬਚੋਂਗੇ ।

-ਪਾਪੀ ਕਰਮ ਕਮਾਵਦੇ ਕਰਦੇ ਹਾਏ ਹਾਇ ॥
ਨਾਨਕ ਜਿਉ ਮਥਨਿ ਮਾਧਾਣੀਆ ਤਿਉ ਮਥੇ ਧ੍ਰਮ ਰਾਇ ॥

(ਪੰਨਾ ੧੪੨੫)

ਨਾਮੁ ਧਿਆਇਨਿ ਸਾਜਨਾ ਜਨਮ ਪਦਾਰਥੁ ਜੀਤਿ ॥
ਨਾਨਕ ਧਰਮ ਐਸੇ ਚਵਹਿ ਕੀਤੋ ਭਵਨੁ ਪੁਨੀਤ ॥

(ਪੰਨਾ ੧੪੨੫)

ਵਾਹੁ ਵਾਹੁ ਗੁਰਸਿਖ ਨਿਤ ਸਭ ਕਰਹੁ ਗੁਰ ਪੂਰੇ ਵਾਹੁ ਵਾਹੁ ਭਾਵੈ ॥
ਨਾਨਕ ਵਾਹੁ ਵਾਹੁ ਜੋ ਮਨਿ ਚਿਤਿ ਕਰੇ ਤਿਸੁ ਜਮਕੰਕਰੁ ਨੇੜਿ ਨ ਆਵੈ ॥

(ਪੰਨਾ ੫੧੫)

ਧਰਮ ਰਾਇ ਹੈ ਹਰਿ ਕਾ ਕੀਆ ਹਰਿ ਜਨ ਸੇਵਕ ਨੇੜਿ ਨ ਆਵੈ ॥

(ਪੰਨਾ ੫੫੫)

ਤੁਖਾਰੀ ਰਾਗ ਵਿਚ ਸ੍ਰੀ ਗੁਰੂ ਰਾਮ ਦਾਸ ਜੀ, ਸ੍ਰੀ ਗੁਰੂ ਅਮਰਦਾਸ ਸਾਹਿਬ ਦੀ ਸੰਸਾਰ ਉਧਾਰ ਹਿੱਤ ਕੀਤੀ ਧਾਰਮਕ ਅਸਥਾਨਾ ਦੀ ਫੇਰੀ ਵਿਚ ਵਰਤੇ ਕੌਤਕ ਬਾਰੇ ਇਸ ਤਰ੍ਹਾਂ ਬਿਆਨ ਕਰ ਰਹੇ ਹਨ :-

ਦੁਤੀਆ ਜਮੁਨ ਗਏ ਗੁਰਿ ਹਰਿ ਹਰਿ ਜਪਨੁ ਕੀਆ ॥
ਜਾਗਾਤੀ ਮਿਲੇ ਦੇ ਭੇਟ ਗੁਰ ਪਿਛੈ ਲੰਘਾਇ ਦੀਆ ॥
ਸਭ ਛੁਟੀ ਸਤਿਗੁਰ ਪੀਛੈ ਜਿਨਿ ਹਰਿ ਹਰਿ ਨਾਮੁ ਧਿਆਇਆ ॥
ਗੁਰ ਬਚਨਿ ਮਾਰਗਿ ਜੋ ਪੰਥਿ ਚਾਲੇ ਤਿਨ ਜਮੁ ਜਾਗਾਤੀ ਨੇੜਿ ਨ ਆਇਆ॥
ਸਭ ਗੁਰੂ ਗੁਰੂ ਜਗਤੁ ਬੋਲੈ ਗੁਰ ਕੈ ਨਾਇ ਲਇਐ ਸਭ ਛੁਟਕਿ ਗਇਆ ॥
ਦੁਤੀਆ ਜਮੁਨ ਗਏ ਗੁਰਿ ਹਰਿ ਹਰਿ ਜਪਨੁ ਕੀਆ

(ਪੰਨਾ ੧੧੧੬)

ਅਰਥ - ਦੂਜੇ ਦਿਨ (ਗੁਰੂ ਅਰਮਦਾਸ ਜੀ) ਜਮਨਾ ਨਦੀ 'ਤੇ ਪਹੁੰਚ ਗਏ (ਉਥੇ ਵੀ) ਗੁਰੂ ਜੀ ਨੇ ਪਰਮਾਤਮਾ ਦੇ ਨਾਮ ਦਾ ਹੀ ਜਾਪ ਕੀਤਾ । (ਯਾਤਰੂਆਂ ਕੋਲੋਂ) ਮਸੂਲ ਲੈਣ ਵਾਲੇ ਵੀ (ਸਤਿਗੁਰੂ ਅੱਗੇ) ਭੇਟਾ ਦੇ ਕੇ ਮਿਲੇ (ਅਤੇ ਗੁਰੂ ਦੇ



ਸਿੱਖ ਆਖਣ ਲੱਗੇ ਕਿ ਮਸੂਲੀਆਂ ਨੇ) ਯਾਤਰੂਆਂ ਨੂੰ ਸਤਿਗੁਰੂ ਦੇ ਪਿੱਛੇ (ਭਾਵ ਸਤਿਗੁਰੂ ਜੀ ਦਾ ਸਤਿਕਾਰ ਕਰਕੇ ਉਥੋਂ ਬਿਨਾਂ ਮਸੂਲ ਲਏ) ਪਾਰ ਲੰਘਾ ਦਿੱਤਾ ।

ਹੇ ਭਾਈ ! ਜਿਸ (ਜਿਸ ਨੇ) ਪਰਮਾਤਮਾ ਦਾ ਨਾਮ ਸਿਮਰਿਆ ਉਹ (ਸਾਰੀ ਲੁਕਾਈ) ਸਤਿਗੁਰੂ ਦੇ ਪਿੱਛੇ ਮਸੂਲ ਦੇਣ ਤੋਂ ਛੁਟ ਗਈ। (ਜੋ ਗੁਰੂ ਦੇ ਬਚਨਾਂ ਦੁਆਰਾ ਗੁਰੂ ਦੇ ਦੱਸੇ) ਮਾਰਗ ਅਥਵਾ ਪੰਥ ਤੇ ਚੱਲੇ, ਜਮਰਾਜ ਮਸੂਲੀਆ ਉਨ੍ਹਾਂ ਦੇ ਨੇੜੇ ਨਹੀਂ ਆਉਂਦਾ। ਸਾਰਾ ਜਗਤ ਹੀ ਗੁਰੂ (ਭਾਵ ਗੁਰੂ ਦਾ ਜੈਕਾਰ) ਬੋਲਦਾ ਹੈ, ਗੁਰੂ ਦਾ ਨਾਮ ਲੈਣ ਨਾਲ ਸਾਰਿਆਂ ਦਾ (ਮਸੂਲ) ਛੁੱਟ ਗਿਆ ।

ਫਰੀਦਾ ਮਉਤੈ ਦਾ ਬੰਨਾ ਏਵੈ ਦਿਸੈ ਜਿਉ ਦਰੀਆਵੈ ਢਾਹਾ ॥
ਅਗੈ ਦੋਜਕੁ ਤਪਿਆ ਸੁਣੀਐ ਹੂਲ ਪਵੈ ਕਾਹਾਹਾ ॥
ਇਕਨਾ ਨੋ ਸਭ ਸੋਝੀ ਆਈ ਇਕਿ ਫਿਰਦੇ ਵੇਪਰਵਾਹਾ ॥
ਅਮਲ ਜਿ ਕੀਤਿਆ ਦੁਨੀ ਵਿਚਿ ਸੇ ਦਰਗਾਹ ਓਗਾਹਾ ॥

(ਪੰਨਾ ੧੩੮੩)

ਸ਼ੇਖ ਫਰੀਦ ਸਾਹਿਬ ਦੱਸ ਰਹੇ ਹਨ ਕਿ ਮੈਨੂੰ ਮੌਤ ਇਸ ਤਰ੍ਹਾਂ ਨਜ਼ਰ ਆ ਰਹੀ ਹੈ ਜਿਸ ਤਰ੍ਹਾਂ ਦਰਿਆ ਦੇ ਪਾਣੀ ਦੇ ਖਾਰ ਨਾਲ ਬਣਿਆ ਹੋਇਆ ਟਿੱਲਾ ਭਾਵ ਮੌਤ ਇਕ ਯਕੀਨੀ ਹਕੀਕਤ ਹੈ । ਅੱਗੇ ਪਰਲੋਕ ਵਿਚ ਨਰਕ ਦੀ ਅੱਗ ਦੀਆਂ ਲਾਟਾਂ ਦਿਖ ਰਹੀਆਂ ਹਨ ਅਤੇ ਹਾਹਾਕਾਰ ਮਚੀ ਸੁਣੀ ਜਾ ਰਹੀ ਹੈ । ਇਕ ਐਸੇ ਹਨ ਜਿਨ੍ਹਾਂ ਨੂੰ ਇਸ ਗੱਲ 'ਤੇ ਭਰੋਸਾ ਆ ਗਿਆ (ਅਤੇ ਉਹ ਸਾਵਧਾਨ ਹੋ ਗਏ) ਪਰ ਇਕ ਗਾਫ਼ਿਲ ਹੋ ਕੇ ਜੀ ਰਹੇ ਹਨ (ਭਾਵ ਉਨ੍ਹਾਂ ਨੂੰ ਇਸ 'ਤੇ ਯਕੀਨ ਨਹੀਂ ਆਇਆ) ਜੀਵਨ ਕਾਲ ਵਿਚ ਇਸ ਦੁਨੀਆਂ ਵਿਚ ਕੀਤੇ ਹੋਏ ਕਰਮ ਪ੍ਰਗਟ ਹੋ ਜਾਂਦੇ ਹਨ ।

ਇਸ ਪ੍ਰਕਰਣ ਦੇ ਜੋ ਸਾਰੇ ਗੁਰ ਫਰਮਾਣ ਇਕੱਠੇ ਕਰ ਲਏ ਜਾਣ ਤਾਂ ਇਕ ਵੱਡ ਅਕਾਰੀ ਪੋਥੀ ਬਣ ਸਕਦੀ ਹੈ । ਪਰ ਸਤਿਗੁਰੂ ਜੀ ਦੱਸ ਰਹੇ ਹਨ "ਸੁਆਨ ਪੂਛ ਜਿਉ ਭਇਓ ਨ ਸੂਧਉ ਬਹੁਤੁ ਜਤਨੁ ਮੈ ਕੀਨਉ"। (ਪੰਨਾ ੬੩੩)

ਸੋ ਜਿਹੜੇ ਕਾਮਰੇਡ ਲੈਨਿਨਵਾਦੀ ਬੰਦੇ ਰੱਬ ਨੂੰ ਨਹੀਂ ਮੰਨਦੇ ਨ ਪਰਲੋਕ ਨੂੰ ਮੰਨਣ ਉਹ ਕਦੇ ਨਹੀਂ ਮੰਨਣਗੇ ਅਤੇ ਆਪਣੀ ਗੱਲ ਸਿੱਧ ਕਰਨ ਲਈ ਗੁਰਬਾਣੀ ਦੇ ਅਰਥ ਵੀ ਆਪਣੀ ਚਤੁਰਾਈ ਨਾਲ ਵਿਗਾੜਨ ਤੋਂ ਸੰਕੋਚ ਨਹੀਂ ਕਰਨਗੇ ।

ਜਦ ਕਾਲਾ ਅਫਗਾਨਾ ਇਨ੍ਹਾਂ ਗੱਲਾਂ ਨੂੰ ਬ੍ਰਾਹਮਣਵਾਦੀ ਅਤੇ ਝੂਠ ਕਹਿੰਦਾ ਹੈ ਸ਼ਾਇਦ ਉਹ ਆਪਣੀ ਸਮਝ ਅਨੁਸਾਰ ਠੀਕ ਆਖਦਾ ਹੈ । ਕਿਉਂਕਿ ਇਨ੍ਹਾਂ ਦੇ ਮਹਿਕਮੇ ਦੇ ਬਣਾਏ ਇੰਟੈਰੋਗੇਸ਼ਨ ਸੈਂਟਰਾਂ ਵਿਚ ਜਿਹੜੇ ਸਰਕਾਰੀ ਜਮਦੂਤ ਹਨ ਉਨ੍ਹਾਂ ਸਾਹਮਣੇ ਇਹ ਧਰਮਰਾਇ ਦੇ ਜਮਦੂਤ ਕੀ ਚੀਜ਼ ਹਨ ? ਜੋ-ਜੋ ਤਰੀਕੇ,

# ਮਾਸੁ ਮਾਸੁ ਕਰਿ ਮੂਰਖੁ ਝਗੜੇ

ਗੁਰਸਿੱਖ ਨੂੰ ਕੀ ਖਾਣਾ ਚਾਹੀਦਾ ਹੈ, ਕੀ ਪੈਨ੍ਹਣਾ ਚਾਹੀਦਾ ਹੈ, ਇਸ ਦਾ, ਸੰਖੇਪ ਰੂਪ ਵਿਚ ਗੁਰੂ ਸਾਹਿਬ ਦਾ ਨਿਰਣਾ ਹੈ ।

ਬਾਬਾ ਹੋਰੁ ਖਾਣਾ ਖੁਸੀ ਖੁਆਰੁ ॥
ਜਿਤੁ ਖਾਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ ॥

(ਪੰਨਾ ੧੬)

ਹਰ ਇਕ ਪ੍ਰਾਣੀ ਦੀ ਪਾਚਨ ਸ਼ਕਤੀ ਅਤੇ ਮਿਜਾਜ਼ ਇਕੋ ਜਿਹਾ ਨਹੀਂ । ਇਸ ਲਈ ਗੁਰੂ ਸਾਹਿਬ ਨੇ ਕਹਿ ਦਿੱਤਾ ਕਿ ਭਾਈ ਆਪਣੇ ਆਪ ਦਾ ਤੂੰ ਖੁਦ ਡਾਕਟਰ ਹੈਂ ਇਸ ਲਈ ਅਜਿਹੀ ਚੀਜ਼ ਨਹੀਂ ਖਾਣੀ ਚਾਹੀਦੀ ਜਿਸ ਨਾਲ ਸਰੀਰ ਰੋਗੀ ਹੋ ਜਾਵੇ ਅਤੇ ਮਨ ਵਿਕਾਰਾਂ ਵਿਚ ਖਚਤ ਹੋਵੇ ।

ਜੇ ਪਾਚਨ ਸ਼ਕਤੀ ਕਮਜ਼ੋਰ ਹੈ ਜਾਂ ਜਿਗਰ ਅਤੇ ਮਿਹਦੇ ਵਿਚ ਕੋਈ ਨੁਕਸ ਹੈ ਤਾਂ ਅੰਮ੍ਰਿਤ ਰੂਪ ਮਲਾਈ ਵਾਲਾ ਦੁੱਧ ਅਤੇ ਘੀ ਵੀ ਸਰੀਰ ਲਈ ਘਾਤਕ ਹੋ ਸਕਦਾ ਹੈ ।

ਜੇ ਪ੍ਰਕਿਰਤੀ ਵੱਲ ਝਾਤ ਮਾਰੀਏ ਅਤੇ ਕੁਦਰਤ ਦੇ ਨਿਯਮਾਂ ਨੂੰ ਸਮਝੀਐ ਤਾਂ ਪਤਾ ਚੱਲਦਾ ਹੈ ਕਿ ਮਾਸਾਹਾਰੀ ਜਾਨਵਰਾਂ ਦੇ ਜੋ ਦੰਦ ਬਣੇ ਹਨ, ਉਹ ਤਿੱਖੇ, ਉਪਰਲੇ ਦੋ ਅਤੇ ਹੇਠਲੇ ਦੋ ਸੁਏ ਲੰਬੇ ਅਤੇ ਤਿੱਖੇ ਬਣਾਏ ਹਨ । ਜਿਹੜੇ ਸ਼ਿਕਾਰ ਨੂੰ ਮਾਰਨ ਅਤੇ ਨੋਚ ਕੇ ਮਾਸ ਖਾਣ ਵਿਚ ਸਹਾਇਤਾ ਕਰਦੇ ਹਨ ।

ਜਿੰਨੇ ਸ਼ਾਕਾਹਾਰੀ ਜਾਨਵਰ ਹਨ ਉਨ੍ਹਾਂ ਦੇ ਦੰਦ, ਜਾੜ੍ਹਾਂ ਅਤੇ ਸੁਏ ਕੁਦਰਤ ਨੇ ਇਕਸਾਰ ਅਤੇ ਚਪਟੇ ਬਣਾਏ ਹਨ । ਮਨੁੱਖੀ ਦੰਦਾਂ ਦੀ ਬਣਤਰ ਪੂਰਨ ਤੌਰ 'ਤੇ ਸ਼ਾਕਾਹਾਰੀ ਕਤਾਰ ਵਿਚ ਆਉਂਦੀ ਹੈ ।

ਮਾਸਾਹਾਰੀ ਜਾਨਵਰਾਂ ਦੇ ਮੇਅਦੇ ਦੇ ਤਾਪਮਾਨ ਦੇ ਮੁਕਾਬਲੇ ਬੰਦੇ ਦਾ ਤਾਪਮਾਨ 98.0°F ਬਹੁਤ ਘੱਟ ਹੈ । ਜ਼ਿਆਦਾ ਤਾਪਮਾਨ ਕਰਕੇ ਮਾਸਾਹਾਰੀ ਜਾਨਵਰ ਮਾਸ ਹਜ਼ਮ ਕਰ ਸਕਦੇ ਹਨ ।

ਮਾਸ ਖਾਣ ਵਾਲੇ ਪਸ਼ੂਆਂ ਦੇ ਪੇਟ ਵਿਚ, ਮਾਸ ਨਾ ਖਾਣ ਵਾਲੇ ਪਸ਼ੂਆਂ ਅਤੇ ਮਨੁੱਖਾਂ ਨਾਲੋਂ ਦਸ ਗੁਣਾਂ ਵੱਧ ਨਮਕ ਦਾ ਤੇਜ਼ਾਬ (Hydro Chloric Acid) ਹੁੰਦਾ ਹੈ, ਜੋ ਹੱਡੀਆਂ ਸਮੇਤ ਮਾਸ ਹਜ਼ਮ ਕਰਨ ਵਿਚ ਸਹਾਈ ਹੁੰਦਾ ਹੈ ।

ਮਨੁੱਖ ਦੇ ਦੰਦਾਂ ਉਪਰ ਪਾਲਿਸ਼ (enamel) ਹੋਰ ਤਰ੍ਹਾਂ ਦਾ ਹੈ ਅਤੇ ਮਾਸਾਹਾਰੀ ਜਾਨਵਰਾਂ ਦਾ ਹੋਰ ਪ੍ਰਕਾਰ ਦਾ ਹੈ । ਕਿਸੇ ਮਾਸਾਹਾਰੀ ਜਾਨਵਰ ਸ਼ੇਰ,



ਬਿੱਲੀ, ਰਿੱਛ, ਕੁੱਤੇ ਆਦਿ ਨੂੰ ਪਸੀਨਾ ਨਹੀਂ ਆਉਂਦਾ । ਪਰ ਸ਼ਾਕਾਹਾਰੀ ਸਾਰੇ ਜਾਨਵਰਾਂ ਅਤੇ ਮਨੁੱਖ ਨੂੰ ਪਸੀਨਾ ਆਉਂਦਾ ਹੈ। ਇਸੇ ਤਰ੍ਹਾਂ ਸਾਰੇ ਮਾਸਾਹਾਰੀ ਜਾਨਵਰ ਜੀਭ ਲਪਕਾ ਕੇ ਪਾਣੀ ਪੀਂਦੇ ਹਨ ਜਦ ਕਿ ਸਾਰੇ ਸ਼ਾਕਾਹਾਰੀ ਜਾਨਵਰ ਬੰਦੇ ਵਾਂਗ ਡੀਕ ਲਾ ਕੇ ਪਾਣੀ ਪੀਂਦੇ ਹਨ ।

ਕਿਸੇ ਸ਼ਾਕਾਹਾਰੀ ਜਾਨਵਰ ਅਤੇ ਮਨੁੱਖ ਨੂੰ ਰਾਤ ਦੇ ਹਨੇਰੇ ਵਿਚ ਨਜ਼ਰ ਨਹੀਂ ਆਉਂਦਾ । ਇਸਦੇ ਉਲਟ ਸਾਰੇ ਮਾਸਾਹਾਰੀ ਜਾਨਵਰ ਸ਼ੇਰ, ਬਿੱਲੀ, ਰਿੱਛ, ਕੁੱਤਾ ਆਦਿ ਨੂੰ ਰਾਤ ਨੂੰ ਸ਼ਿਕਾਰ ਕਰਨ ਲਈ ਠੀਕ ਨਜ਼ਰ ਆਉਂਦਾ ਹੈ। ਇਸ ਤੋਂ ਸਿੱਧ ਹੁੰਦਾ ਹੈ ਕਿ ਕੁਦਰਤ ਨੇ ਮਨੁੱਖ ਨੂੰ ਪੂਰਨ ਤੌਰ 'ਤੇ ਸ਼ਾਕਾਹਾਰੀ ਬਣਾਇਆ ਹੈ ।

ਇਸ ਤੋਂ ਇਲਾਵਾ ਡਾਰਵਿਨ ਦੇ ਬਣਾਏ evolution of man kind ਦੇ ਸਿਧਾਂਤ ਅਨੁਸਾਰ ਮਨੁੱਖ ਮੂਲ ਰੂਪ ਵਿਚ ਬਾਂਦਰ ਦੀ ਨਸਲ ਤੋਂ ਵਿਕਸਤ ਹੋਇਆ ਹੈ । ਇਸ ਨਸਲ ਦਾ ਬਾਂਦਰ, ਚਿੰਪਾਨੀਜ਼ ਅਤੇ ਗੁਰੀਲਾ ਆਦਿ ਕੋਈ ਵੀ ਜਾਨਵਰ ਮਾਸਾਹਾਰੀ ਨਹੀਂ, ਸਭ ਸ਼ਾਕਾਹਾਰੀ ਹਨ । ਪਰ ਅਸੀਂ ਆਪਣੀ ਚਤੁਰ ਬੁੱਧੀ ਦਾ ਸਹਾਰਾ ਲੈ ਕੇ ਮਨੁੱਖ ਨੂੰ ਜ਼ਬਰਦਸਤੀ ਮਾਸਾਹਾਰੀ ਦੀ ਨਸਲ ਵਿਚ ਸ਼ਾਮਲ ਕਰ ਰਹੇ ਹਾਂ ।

ਗੁਰੂ ਸਾਹਿਬਾਨ ਦੇ ਹਸਤ ਕਮਲਾਂ ਦੇ ਲਿਖੇ ਹੋਏ ਜਾਂ ਉਨ੍ਹਾਂ ਦੇ ਦਸਖਤਾਂ ਵਾਲੇ ਹੁਕਮਨਾਮਿਆਂ ਦੀ ਕਿਤਾਬ ਪ੍ਰਸਿੱਧ, ਇਤਿਹਾਸਕਾਰ ਡਾਕਟਰ ਗੰਡਾ ਸਿੰਘ ਜੀ ਨੇ ਸੰਪਾਦਿਤ ਕੀਤੀ ਹੈ, ਜੋ ਕਿ ਪੰਜਾਬੀ ਯੂਨੀਵਰਸਿਟੀ ਪਟਿਆਲਾ ਵਲੋਂ ਪ੍ਰਕਾਸ਼ਤ ਹੋਈ ਹੈ। ਡਾਕਟਰ ਗੰਡਾ ਸਿੰਘ ਜੀ ਦੀ ਸੰਪਾਦਿਤ ਪੁਸਤਕ ਦੇ ਪੰਨਾ ੬੭ 'ਤੇ ਸ੍ਰੀ ਗੁਰੂ ਹੋਰਿਗੋਬਿੰਦ ਸਾਹਿਬ ਦੇ ਪੂਰਬ ਦੀ ਸੰਗਤ ਵੱਲ ਲਿਖੇ ਹੋਏ ਹੁਕਮਨਾਮੇ ਦੀ ਫੋਟੋ ਅਸੀਂ ਅਗਲੇ ਪੰਨੇ ਤੇ ਦੇ ਰਹੇ ਹਾਂ। ਹੁਕਮਨਾਮੇ ਦੀ ਸ਼ਬਦਾਵਲੀ ਇਸ ਤਰ੍ਹਾਂ ਹੈ-

"ਕਰਤਾਰ-ਕਰਤਾਰ ਵਾਚਣੀ, ਗੁਰੂ ਤੁਸਾਡੀ ਲਾਜ ਰਖਗੁ ਗੁਰੂ-ਗੁਰੂ ਜਪਣਾ ਜਨਮੁ ਸਵਰਗੁ ਸੰਗਤ ਦੀ ਕਾਮਨਾ ਗੁਰੂ ਪੂਰੀ ਕਰੇਂਗੁ । ਸੰਗਤੀ ਦਾ ਰੁਜ਼ਗਾਰ ਹੋਗੁ ਇਕ ਦਾਸੀ ਰਹਣਾ ਮਾਸੁ ਮਛੀ ਦੇ ਨੇੜੇ ਨਹੀਂ ਆਵਣਾ । ਸੰਗਿਤ ਦੀ ਚਿੱਠੀ ਪਹੁਤੀ ਹਕੀਕਤ ਸਭ ਮਾਲੂਮ ਹੋਈ ਸੰਗਤ ਦੀ ਮਨਸਾ ਪੂਰੀ ਹੋਗੁ ਗੁਰੂ ਦੀ ਆਗਿਆ ਹੇਇ ਸੰਗਤਿ ਸਰਬਤਿ ਇਕ ਮਜਤਿ ਹੋਹਿ ਤਿਵੇਂ ਰਹਣਾ ਜਾਪੇ ਗੁਰਦਾਸ ਨਾਲ ਲਾਗ ਰਹਣਾ ।"

ਇਸ ਹੁਕਮਨਾਮੇ ਨੂੰ ਪੜ੍ਹਨ ਪਿਛੋਂ ਕੋਈ ਸ਼ੱਕ ਦੀ ਗੁੰਜਾਇਸ਼ ਨਹੀਂ ਰਹਿ ਜਾਂਦੀ ਕਿ ਗੁਰੂ ਆਸ਼ੇ ਅਨੁਸਾਰ ਸਿੱਖ ਦੀ ਖੁਰਾਕ ਸ਼ਾਕਾਹਾਰੀ ਹੀ ਹੋਣੀ ਚਾਹੀਦੀ ਹੈ ।

ਹੁਣ ਅਸੀਂ ਉਸ ਸ਼ਬਦ ਵੱਲ ਆਉਂਦੇ ਹਾਂ ਜਿਸ ਦੀ ਟੇਕ ਲੈ ਕੇ ਕਾਲਾ ਅਫਗਾਨਾ ਅਤੇ ਉਨ੍ਹਾਂ ਦੇ ਸਮਰਥਕ ਭਾਈ ਰਣਧੀਰ ਸਿੰਘ ਜੀ ਅਤੇ ਹੋਰ ਗੁਰੂ



## ਗੁਰੂ ਗੁਰੂ ਜਪਣਾ

## ਜਨਮੁ ਸਵਰੂ

ੴਸਤਿਗੁਰੂ

ਦੁਇ ਜੋੜੀ ਕੁਕੋ ਖਰੇ ਭਾਲਿ ਬਹੁਤ ਦਮ ਪਕੜਦੇ ਹੋਨ ਉਹ ਟੋਲ ਕੇ ਭੇਜਣੇ ਜਹ
ਕਹਾ ਤੇ ਭੇਜਣੇ ਚੰਗੇ ਟੋਲ ਕੇ ਭੇਜਣੇ
ਭਾਈ ਜਾਪੂ ਭਾਈ ਗੁਰਦਾਸੁ ਭਾਈ ਮੁਰਾਰੀ ਭਾਈ ਜੈਤਾ ਭਾਈ ਦਿਆਲਾ
ਗੁਰੂ ਗੁਰੂ ਜਪਣਾ ਜਨਮੁ ਸਵਰੈ । ਸੰਗਤਿ ਦੀ ਕਾਮਨਾ ਪੂਰੀ ਹੋਗੁ
ਸੰਗਤੀ ਦਾ ਰੁਜਗਾਰੁ ਹੋਗੁ ਸੰਗਤਿ ਕੀ ਕਾਰ ਜੁ ਲੇਹਗੁ ਗੁਰੂ ਦੀ ਆ
ਗਿਆ ਹੋਇ ਕੀਰਤਨੁ ਕਰਣਾ ਇਕ ਦਾਸ ਭਲੀ ਜੁਗਤਿ ਰਹਣਾ ਮਾਸੁ
ਮੱਛੀ ਦੇ ਨੇੜੇ ਨਹੀਂ ਆਵਣਾ । ਪੂਰਬ ਦੀ ਸੰਗਤਿ ਗੁਰੂ ਦੀ ਖਾਲਸਾ
ਹੈਇ ਉਪਰੰਤ ਗੁਰੂ ਦੀ ਆਗਿਆ ਹੈਇ ਭਾਈ ਜਾਪੂ ਭਾਈ ਗੁਰਦਾਸੁ ਤੁਸਾ ਸਭਨਾ
ਰਲਕੇ ਗੁਰਪੁਰਬ ਦੀ ਕਾਰਕਰਣੀ ਜਿਸ ਦਾ ਰੁਪਯਾ ਗੁਰੂ ਦੀ ਕਾਰ ਵਿਚਿ ਪਵਗੁ
ਤਿਸ ਦਾ ਗੁਰੂ ਦੀ ਦਰਗਹ ਥਾਹਿ ਪਵਗੁ ਤਿਸ ਨੋ ਕਦੇ ਕਿਛੁ ਥੁੜੁ
ਨ ਹੋਸਉ ਏ ਹਵਾਲ ਸਵ ਕੀ ਹੋਇ ਰੁਪਯੇ ਸਇ ਸਤਿ ਦੀ ਹੁੰਡੀ ਕਰਿ ਭੇਜਣੀ
ਪੰਦਰਹ ਜੋੜੇ ਮੈਨੋ ਸਵਾਇ ਭੇਜਣਾ ਪੰਦਰਹ ਬਾਬਾ ਜੀਉ ਨੋ ਸਵਾਇ ਭੇਜਣਾ



ਪਿਆਰਿਆਂ ਨੂੰ ਮਾਸ ਨਾ ਖਾਣ ਕਾਰਣ ਬ੍ਰਾਹਮਣਵਾਦੀ ਅਤੇ ਹੋਰ ਬਹੁਤ ਕੁਛ ਕਹਿੰਦੇ ਹਨ ।

ਸਲੋਕ ਮ: ੧

ਪਹਿਲਾਂ ਮਾਸਹੁ ਨਿੰਮਿਆ ਮਾਸੈ ਅੰਦਰਿ ਵਾਸੁ ॥
ਜੀਉ ਪਾਇ ਮਾਸੁ ਮੁਹਿ ਮਿਲਿਆ ਹਡੁ ਚੰਮੁ ਤਨੁ ਮਾਸੁ ॥
ਮਾਸਹੁ ਬਾਹਰਿ ਕਢਿਆ ਮੰਮਾ ਮਾਸੁ ਗਿਰਾਸੁ ॥
ਮੁਹੁ ਮਾਸੈ ਕਾ ਜੀਭ ਮਾਸੈ ਕੀ ਮਾਸੈ ਅੰਦਰਿ ਸਾਸੁ ॥
ਵਡਾ ਹੋਆ ਵੀਆਹਿਆ ਘਰਿ ਲੈ ਆਇਆ ਮਾਸੁ ॥
ਮਾਸਹੁ ਹੀ ਮਾਸੁ ਉਪਜੈ ਮਾਸਹੁ ਸਭੋ ਸਾਕੁ ॥
ਸਤਿਗੁਰਿ ਮਿਲਿਐ ਹੁਕਮੁ ਬੁਝੀਐ ਤਾਂ ਕੋ ਆਵੈ ਰਾਸਿ ॥
ਆਪਿ ਛੁਟੇ ਨਹ ਛੁਟੀਐ ਨਾਨਕ ਬਚਨਿ ਬਿਨਾਸੁ ॥੧॥

(ਪੰਨਾ ੧੨੮੯)

ਇਸ ਸਲੋਕ ਤੋਂ ਕਿਵੇਂ ਵੀ ਇਹ ਉਪਦੇਸ਼ ਨਹੀਂ ਮਿਲਦਾ ਕਿ ਸਿੱਖ ਨੂੰ ਮਾਸ ਖਾਣਾ ਚਾਹੀਦਾ ਹੈ । ਕੇਵਲ ਕੁਦਰਤ ਦੇ ਨਿਯਮਾਂ ਨੂੰ ਦਰਸਾਇਆ ਹੈ ਕਿ ਪਿਤਾ ਦੇ ਮਾਸ ਦੇ ਵੀਰਜ ਤੋਂ, ਮਾਤਾ ਦੇ ਮਾਸ ਰੂਪੀ ਪੇਟ ਵਿਚ ਪ੍ਰਵੇਸ਼ ਕਰਕੇ ਤੂੰ ਪੈਦਾ ਹੋਇਆ ਹੈਂ । ਨਾੜੂਏ ਰੂਪੀ ਮਾਸ ਰਾਹੀਂ ਤੈਨੂੰ ਭੋਜਨ ਮਿਲਿਆ ਹੈ, ਜਿਸ ਤੋਂ ਤੇਰਾ, ਹੱਡ, ਚੰਮ ਅਤੇ ਮਾਸ ਰੂਪ ਸਰੀਰ ਬਣਿਆ ਹੈ । ਮਾਂ ਦੇ ਗਰਭ ਵਿਚੋਂ ਬਾਹਰ ਆ ਕੇ ਮਾਸ ਰੂਪ ਮਾਂ ਦਾ ਥਣ (ਮੰਮਾ) ਤੇਰੇ ਮੂੰਹ ਵਿਚ ਪੈਂਦਾ ਹੈ । (ਇਹ ਸਮਝਣਾ ਇਥੇ ਜ਼ਰੂਰੀ ਹੈ ਕਿ ਬੱਚਾ ਮਾਂ ਦੇ ਥਣ ਦਾ ਮਾਸ ਖਾਂਦਾ ਨਹੀਂ ਬਲਕਿ ਮਾਂ ਦੇ ਥਣ ਵਿਚੋਂ ਨਿਕਲਿਆ ਦੁੱਧ ਪੀਂਦਾ ਹੈ) ਫਿਰ ਸਰੀਰ ਤੋਂ ਅੱਗੇ ਹੋਰ ਸਰੀਰ ਬਣ ਕੇ ਤੇਰੇ ਸਾਕ ਸਬੰਧੀਆਂ ਨਾਲ ਤੇਰਾ ਨਾਤਾ (ਸਾਕੁ) ਜੁੜਦਾ ਹੈ । ਸਤਿਗੁਰੂ ਦੇ ਮਿਲਣ ਨਾਲ ਪਰਮੇਸ਼ਰ ਦੇ ਨਿਯਮ ਬੁੱਝ ਲਈਦੇ ਹਨ ਤਾਂ ਸਹੀ ਗੱਲ ਸਮਝ ਪੈਂਦੀ ਹੈ । ਆਪਣੀ ਅਕਲ ਨਾਲ ਕੋਈ ਵੀ ਮਾਇਆ ਦੇ ਇਨ੍ਹਾਂ ਭਰਮਾਂ ਤੋਂ ਨਹੀਂ ਛੁੱਟ ਸਕਦਾ । ਗੁਰੂ ਸਾਹਿਬ ਕਹਿੰਦੇ ਹਨ ਕਿ ਹੋਰ ਗੱਲਾਂ ਨਾਲ ਬੰਦਾ ਖੁਆਰ ਹੁੰਦਾ ਹੈ ।

ਇਸ ਪਿਛਲੇ ਸਲੋਕ ਦੇ ਅਗਲੇ ਸਲੋਕ ਦਾ ਜਦ ਤੱਕ ਪਿਛੋਕੜ ਨਾ ਜਾਣ ਲਈਏ ਤਦ ਤੱਕ ਸਹੀ ਗੱਲ ਸਮਝ ਨਹੀਂ ਆਵੇਗੀ ।

ਸਾਡੇ ਦੇਸ਼ ਵਿਚ ਪਹਿਲਾਂ ਸਨਾਤਨ ਧਰਮ ਪ੍ਰਧਾਨ ਸੀ ਜਿਸ ਦੇ ਦੋ ਵੱਡੇ ਫਿਰਕੇ ਸਨ ਸ਼ਕਤੀ ਮੱਤ ਅਤੇ ਵੈਸ਼ਨਵ ਮੱਤ । ਸ਼ਕਤੀ ਮੱਤ ਦੇ ਸਾਰੇ ਅਨੁਯਾਈ ਬ੍ਰਾਹਮਣਾਂ ਸਮੇਤ ਮਾਸ ਅਤੇ ਸ਼ਰਾਬ ਦਾ ਖੁੱਲ੍ਹਾ ਸੇਵਨ ਕਰਦੇ ਹਨ । ਜੋ ਅੱਜ ਵੀ ਕਿਸੇ ਨੇ ਦੇਖਣਾ ਹੋਵੇ ਤਾਂ ਪਟਿਆਲੇ ਵਿਚ ਕਾਲੀ ਦੇਵੀ ਦੇ ਮੰਦਰ ਜਾ ਕੇ ਦੇਖ ਸਕਦਾ ਹੈ ਕਿ

ਕਿਵੇਂ ਬ੍ਰਾਹਮਣ ਪੁਜਾਰੀ ਜਾਨਵਰ ਦੀ ਬਲੀ ਤੋਂ ਬਣਾਇਆ ਮਾਸ ਖਾਂਦੇ ਹਨ ਅਤੇ ਸ਼ਰਾਬ ਦਾ ਭੋਗ ਦੇਵੀ ਨੂੰ ਲੱਗਾ ਕੇ ਤੇ ਆਪ ਪੀ ਕੇ ਕਿਵੇਂ ਲੋਟ ਪੋਟ ਹੁੰਦੇ ਹਨ ।

ਦੇਵਤਿਆਂ ਨੂੰ ਖੁਸ਼ ਕਰਕੇ ਅਸ਼ੀਰਵਾਦ ਪ੍ਰਾਪਤ ਕਰਨ ਲਈ ਜਾਂ ਆਪਣੀ ਤਾਕਤ ਦਾ ਪ੍ਰਗਟਾਵਾ ਕਰਨ ਲਈ ਜਾਨਵਰਾਂ ਦੀ ਬਲੀ ਦਿੱਤੀ ਜਾਂਦੀ ਸੀ । ਜਿਸ ਤਰ੍ਹਾਂ ਸਭ ਨੂੰ ਪਤਾ ਹੈ, ਸ੍ਰੀ ਰਾਮ ਚੰਦਰ ਜੀ ਨੇ ਅਸ੍ਵਮੇਧ ਯੱਗ ਕੀਤਾ ਸੀ । ਘੋੜਾ ਸਜਾ ਕੇ ਨਾਲ ਸੈਨਕਾਂ ਦੀ ਇਕ ਟੁਕੜੀ ਛੱਡੀ ਜਾਂਦੀ ਸੀ । ਜਿਸ-ਜਿਸ ਜਗ੍ਹਾ ਜਾਂ ਦੇਸ਼ ਵਿਚ ਘੋੜਾ ਜਾਂਦਾ ਸੀ, ਜੋ ਰਾਜਾ ਘੋੜਾ ਛੱਡਣ ਵਾਲੇ ਰਾਜੇ ਨੂੰ ਮਾਨਤਾ ਦਿੰਦਾ ਸੀ, ਘੋੜੇ ਦਾ ਸਤਿਕਾਰ ਕਰਦਾ ਸੀ, ਉਹ ਉਸ ਅਧੀਨ ਸਮਝਿਆ ਜਾਂਦਾ ਸੀ । ਜੋ ਨਹੀਂ ਮੰਨਦਾ ਸੀ, ਘੋੜਾ ਫੜ ਲੈਂਦਾ ਸੀ ਉਸ 'ਤੇ ਘੋੜੇ ਵਾਲਾ ਰਾਜਾ ਚੜ੍ਹਾਈ ਕਰਦਾ ਸੀ, ਜਿਵੇਂ ਲਵ-ਕੁਸ਼ ਦੇ ਘੋੜਾ ਫੜ੍ਹ ਲੈਣ 'ਤੇ ਰਾਮਚੰਦਰ ਜੀ ਸੈਨਾ ਲੈ ਕੇ ਆਏ ਸੀ। ਜਦ ਸਾਰੇ ਘੋੜਾ ਫਿਰ ਕੇ ਵਾਪਸ ਆਉਂਦਾ ਸੀ ਤਾਂ ਰਾਜਾ, ਜਿਨ੍ਹਾਂ ਦੇਸ਼ਾਂ ਵਿਚ ਘੋੜਾ ਫਿਰ ਕੇ ਆਇਆ ਸੀ, ਸਾਰਿਆਂ ਨੂੰ ਆਪਣੇ ਅਧੀਨ ਜਾਣ ਕੇ ਯੱਗ ਕਰਦਾ ਸੀ (ਅੱਜਕਲ੍ਹ ਅਨੁਸਾਰ ਪਾਰਟੀ) ਅਤੇ ਘੋੜੇ ਦੀ ਬਲੀ ਦਿੱਤੀ ਜਾਂਦੀ ਸੀ। ਇਸੇ ਤਰ੍ਹਾਂ ਅੱਡ-ਅੱਡ ਪ੍ਰਕਾਰ ਦੇ ਯੱਗਾਂ ਵਿਚ ਘੋੜੇ ਤੋਂ ਇਲਾਵਾ ਹਾਥੀ, ਬੱਕਰੀ, ਗੈਂਡਾ, ਗਊ, ਮਨੁੱਖ ਦੀ ਵੀ ਬਲੀ ਦਿੱਤੀ ਜਾਂਦੀ ਸੀ । ਸ਼ਾਸਤਰਾਂ ਵਿਚ ਤਾਂ ਬ੍ਰਾਹਮਣ ਅਤੇ ਰਾਜੇ ਦੀ ਬਲੀ ਦੇਣ ਬਾਰੇ ਵੀ ਪਤਾ ਚਲਦਾ ਹੈ । ਪਰ ਇਹ ਕਿਤੋਂ ਸਿੱਧ ਨਹੀਂ ਹੁੰਦਾ ਕਿ ਇਨ੍ਹਾਂ ਚੀਜ਼ਾਂ ਦਾ ਮਾਸ ਯੱਗ ਵਿਚ ਵਰਤਾਇਆ ਜਾਂਦਾ ਸੀ ਜਾਂ ਬਲੀ ਦੇਣ ਪਿੱਛੋਂ ਕੋਈ ਹੋਰ ਵਰਤਾਣ ਦਾ ਢੰਗ ਸੀ ।

ਜਦੋਂ ਇਨ੍ਹਾਂ ਬਲੀਆਂ ਦੀ ਅਤਿ ਹੋ ਗਈ, ਜਿਸ ਤਰ੍ਹਾਂ ਅੱਜਕਲ੍ਹ ਆਸਾਮ ਵਿਚ ਸਾਲ ਵਿਚ ਇਕ ਦੇਵੀ ਨੂੰ ਚੜ੍ਹਾਉਣ ਲਈ ਹਜ਼ਾਰਾਂ ਬੱਕਰੇ, ਮੁਰਗੇ ਅਤੇ ਹੋਰ ਜਾਨਵਰਾਂ ਦੀ ਬਲੀ ਦੇ ਕੇ ਧਰਤੀ ਖੂਨ ਨਾਲ ਲਥ ਪਥ ਕੀਤੀ ਜਾਂਦੀ ਹੈ, ਫਿਰ ਮਹਾਤਮਾ ਬੁੱਧ ਜੀ ਦੀ ਆਗਮਨ ਹੋਇਆ ।

ਮਹਾਤਮਾ ਬੁੱਧ ਅਤੇ ਜੈਨ ਮੱਤ ਦੇ ਬਾਨੀ ਮਹਾਂਵੀਰ ਜੀ ਨੇ ਇਨ੍ਹਾਂ ਬਲੀਆਂ ਵਿਰੁੱਧ ਅਹਿੰਸਾ ਪਰਮੋ ਧਰਮਾ ਦਾ ਨਾਅਰਾ ਲਗਾਇਆ ਅਤੇ ਇਨ੍ਹਾਂ ਬਲੀਆਂ ਨੂੰ ਠੱਲ੍ਹ ਪਾਈ । ਪਰ ਫਿਰ ਇਹ ਅਹਿੰਸਾ-ਪਰਮੋ ਧਰਮਾ ਇੰਨੀ ਵੱਧ ਗਈ ਕਿ ਆਮ ਲੁਕਾਈ ਨੇ ਸ਼ਸਤਰਾਂ ਦਾ ਤਿਆਗ ਕਰ ਦਿੱਤਾ ਅਤੇ ਮਾਨਸਿਕਤਾ ਇਹ ਬਣ ਗਈ-

"ਧਰਮ ਹਮਾਰਾ ਤੋਲਣ ਤੱਕੜੀ ।
ਨੰਗੀ ਕਰਦ ਕਬਹੂੰ ਨਹੀਂ ਪਕੜੀ ।"

(ਜਿਸ ਤਰ੍ਹਾਂ ਅੱਜਕਲ੍ਹ ਕਾਲਾ ਅਫਗਾਨਾ ਸਿੱਖਾਂ ਨੂੰ ਗਿਆਨ ਖੜਗ ਦਾ ਪ੍ਰਚਾਰ ਕਰਕੇ ਸਰਬ ਲੋਹ ਦੀ ਖੜਗ ਤਿਆਗਣ ਦਾ ਪ੍ਰਚਾਰ ਕਰ ਰਹੇ ਹਨ ।)



ਇਸ ਅਹਿੰਸਾ-ਪਰਮੋ ਧਰਮਾ ਦਾ ਪ੍ਰਚਾਰ ਕਰਕੇ ਹੀ ਅਮੀਰ ਤੈਮੂਰ ਵਰਗੇ ਭੇਡਾਂ ਚਾਰਨ ਵਾਲੇ ਆਪਣੇ ਨਾਲ ਕੇਵਲ ਪੰਜ ਸੌ ਸਵਾਰਾਂ ਨਾਲ ਦੇਸ਼ ਨੂੰ ਲੁੱਟਣ ਪੁੱਟਣ ਵਿਚ ਕਾਮਯਾਬ ਹੋ ਸਕੇ ਅਤੇ ਦੇਸ਼ ਗੁਲਾਮ ਹੋ ਗਿਆ । ਫਿਰ ਹਾਕਮਾਂ ਨੇ ਸ਼ਾਹੀ ਫੁਰਮਾਨਾਂ ਰਾਹੀਂ ਸਾਰੇ ਦੇਸ਼ ਵਾਸੀਆਂ ਨੂੰ ਸ਼ਸਤਰਹੀਣ ਕਰ ਦਿੱਤਾ ।

ਇਨ੍ਹਾਂ ਹਾਲਾਤਾਂ ਅਧੀਨ ਧਰਮ-ਪੂਜ ਬ੍ਰਾਹਮਣ ਹੋਰ ਸਭ ਕੁਕਰਮ ਕਰਦੇ ਸੀ ਜੋ ਕਿ ਧਾਰਮਕ ਵਿਅਕਤੀ ਲਈ ਵਰਜਿਤ ਹਨ ਪਰ ਮਾਸ ਦਾ ਕੇਵਲ ਨਾਉਂ ਸੁਣਨ ਨਾਲ ਹੀ ਨੱਕ ਚੜ੍ਹਾ ਲੈਂਦੇ ਸਨ ।

ਕੁਰਕਸ਼ੇਤਰ ਦੇ ਮੇਲੇ 'ਤੇ ਗੁਰੂ ਨਾਨਕ ਦੇਵ ਮਹਾਰਾਜ ਦੀ ਗੋਸ਼ਟੀ ਨਾਨੂ ਨਾਮੇ ਇਕ ਅਜੇਹੇ ਹੀ ਬ੍ਰਾਹਮਣ ਨਾਲ ਹੋਈ । ਗੁਰੂ ਸਾਹਿਬ ਦਾ ਅਸਲ ਮਨਸ਼ਾ ਇਸ ਅਤਿ ਦੀ ਅਹਿੰਸਾ ਪਰਮੋ ਧਰਮਾ ਦੇ ਭਰਮ ਨੂੰ ਮਨ ਵਿਚੋਂ ਕੱਢਣ ਲਈ ਆਪਣੇ ਸਾਰਥਕ ਵਿਚਾਰ ਪੇਸ਼ ਕਰਨਾ ਹੀ ਸੀ । ਅਗਲੇ ਸਲੋਕ ਦੀ ਵਿਆਖਿਆ ਇਸ ਤਰ੍ਹਾਂ ਹੈ -

ਮਾਸ ਮਾਸ ਕਰਕੇ ਮੂਰਖ (ਬ੍ਰਾਹਮਣ) ਝਗੜਾ ਕਰਦਾ ਹੈ ।

ਪਰ ਉਹ ਅਸਲੀ ਗਿਆਨ ਨੂੰ ਨਹੀਂ ਸਮਝਦਾ ਕਿ ਮਾਸ ਕੀ ਹੈ, ਸਾਗ ਕੀ ਹੈ ਅਤੇ ਕਿਸ ਦੇ ਖਾਣ ਵਿਚ ਪਾਪ ਮਿਲੇ ਹੋਏ ਹਨ। ਹੇ ਪੰਡਿਤ ! ਗੈਂਡੇ ਨੂੰ ਮਾਰ ਕੇ ਹਵਨ ਅਤੇ ਯੱਗ ਕਰਨੇ ਤੁਹਾਡੇ ਦੇਵਤਿਆਂ ਦਾ (ਸੁਭਾਅ) ਹੈ ।

(ਯਾਦ ਰਹੇ ਇਸ ਤਰ੍ਹਾਂ ਦਾ ਹਵਨ ਅਤੇ ਬਲੀਆਂ ਦਾ ਗੁਰਮਤਿ ਵਿਚ ਕੋਈ ਸਥਾਨ ਨਹੀਂ । ਇਸ ਲਈ ਇਸ ਨੂੰ ਮਾਸ ਖਾਣ ਲਈ ਗੁਰੂ ਪ੍ਰਵਾਨਗੀ ਸਮਝਣਾ ਗਲਤ ਹੈ) ਜਿਹੜੇ ਮਾਸ ਦਾ ਨਾਉਂ ਸੁਣ ਕੇ ਨੱਕ ਪਕੜ ਕੇ ਬਹਿ ਜਾਂਦੇ ਹਨ ਉਹ (ਤੇਰੇ ਵਰਗੇ) ਰਾਤ ਨੂੰ ਸਬੂਤਾ ਮਨੁੱਖ ਨਿਗਲ ਜਾਂਦੇ ਹਨ (ਭਾਵ ਪਾਪ ਕਰਮ ਕਰਦੇ ਹਨ) ।

(ਸਹੀ ਅਰਥਾਂ ਵਿਚ) ਅੰਨ੍ਹਾ (ਅਗਿਆਨੀ) ਉਹ ਹੈ ਜੋ ਅਗਿਆਨਤਾ ਵਾਲਾ ਕੰਮ ਕਰਦਾ ਹੈ । ਉਸ ਨੂੰ ਪਤਾ ਹੀ ਨਹੀਂ ਕਿ ਉਹ ਪਿਤਾ ਦੇ ਵੀਰਜ ਅਤੇ ਮਾਤਾ ਦੇ ਲਹੂ ਤੋਂ ਪੈਦਾ ਹੋਏ ਹਨ (ਪਰ) ਮੱਛੀ ਮਾਸ ਨਹੀਂ ਖਾਂਦੇ । ਜਦੋਂ ਰਾਤ ਨੂੰ ਪਰ ਇਸਤਰੀ ਨਾਲ ਮੰਦਾ ਕਰਮ ਕਰਦਾ ਹੈ, ਉਸ ਵੇਲੇ ਪਰਾਏ ਮਾਸ ਨਾਲ ਭੋਗ ਕਰਨ ਨੂੰ ਸ਼ਰਮ ਨਹੀਂ ਕਰਦਾ । (ਇਥੇ ਪਰ ਇਸਤਰੀ ਦਾ ਭੋਗ ਨੂੰ ਮਾਸ ਖਾਣ ਬਰਾਬਰ ਰੱਖ ਕੇ ਮੰਦਾ ਕਰਮ ਕਿਹਾ ਹੈ।)

ਇਸ ਤੋਂ ਅੱਗੇ ਮਹਾਰਾਜ ਪੰਡਿਤ ਜੀ ਨੂੰ ਕਹਿ ਰਹੇ ਹਨ ਕਿ ਹੇ ਪਾਂਡੇ ! ਪੁਰਾਣਾਂ ਵਿਚ ਦੇਵੀ-ਦੇਵਤਿਆਂ ਦਾ ਮਾਸ ਖਾਣਾ ਸਿੱਧ ਹੁੰਦਾ ਹੈ । ਮੁਸਲਮਾਨੀ ਮੱਤ ਦੀਆਂ ਕਿਤਾਬਾਂ (ਕੁਰਾਨਾ ਸ਼ਰੀਫ, ਹਦੀਸ ਆਦਿ) ਵਿਚ ਮਾਸ ਖਾਣਾ ਦਰਜ ਹੈ ।

ਚਹੁੰਆ ਜੁਗਾਂ ਵਿਚ ਮਾਸ ਖਾਂਦੇ ਰਹੇ ਹਨ । ਹਵਨ, ਯੱਗ ਅਤੇ ਵਿਆਹ ਕਾਰਜ ਮਾਸ ਨਾਲ ਸ਼ੋਭਦੇ ਹਨ । (ਇਥੇ ਗੁਰੂ ਸਾਹਿਬ ਕੇਵਲ ਸਮਾਜ ਦੇ ਵਰਤਾਰੇ ਦੀ ਗੱਲ ਕਰਦੇ ਹਨ ਨਾ ਕਿ ਗੁਰਮਤਿ ਦੀ ਜਿਸ ਤਰ੍ਹਾਂ ਅੱਜ ਕਲ੍ਹ ਵਿਆਹਾਂ ਤੇ ਸ਼ਰਾਬ ਦਾ ਛੇਵਾਂ ਦਰਿਆ ਵਗਦਾ ਹੈ ਪਰ ਕੋਈ ਵੀ ਸੂਝਵਾਨ ਬੰਦਾ ਇਸ ਨੂੰ ਪ੍ਰਵਾਨ ਨਹੀਂ ਕਰੇਗਾ) ਇਸਤ੍ਰੀ, ਪੁਰਸ਼, ਪਾਸਤਾਹ ਸਭ ਮਾਸ ਤੋਂ ਪੈਦਾ ਹੁੰਦੇ ਹਨ। ਜੇ ਤੁਹਾਨੂੰ ਉਹ ਨਰਕਾਂ ਵਿਚ ਜਾਂਦੇ ਦਿਸਦੇ ਹਨ ਤਾਂ ਤੁਹਾਨੂੰ ਉਨ੍ਹਾਂ ਦਾ ਦਾਨ ਨਹੀਂ ਲੈਣਾ ਚਾਹੀਦਾ (ਜੇ ਇਥੇ ਗੁਰੂ ਸਾਹਿਬ ਦਾ ਨਜ਼ਰੀਆ ਮਾਸ ਖਾਣ ਲਈ ਪ੍ਰੇਰਤ ਕਰਨ ਵਾਲਾ ਹੁੰਦਾ ਹੈ ਤਾਂ ਫਿਰ ਇਸਤ੍ਰੀ, ਪੁਰਸ਼ਾਂ ਅਤੇ ਪਾਤਸ਼ਾਹਾਂ ਦਾ ਮਾਸ ਖਾਣਾ ਯੋਗ ਮੰਨਣਾ ਚਾਹੀਦਾ ਹੈ, ਜੋ ਕਿ ਨਹੀਂ ਹੈ)

ਜੇ ਤੈਨੂੰ ਉਹ ਨਰਕ ਜਾਂਦੇ ਦਿਸਦੇ ਹਨ ਤਾਂ ਇਨ੍ਹਾਂ ਦਾ ਦਾਨ ਨਹੀਂ ਲੈਣਾ ਚਾਹੀਦਾ ।

ਹੇ ਲੋਕੋ ! ਇਹ ਕਿਤਨਾ ਧੱਕਾ ਹੈ ਕਿ ਦਾਨ ਦੇਣ ਵਾਲਾ ਨਰਕ ਜਾਵੇ ਅਤੇ ਦਾਨ ਲੈਣ ਵਾਲਾ ਸੁਰਗ ਜਾਵੇ ।

(ਹੇ ਪੰਡਿਤ) ਤੂੰ ਬੜਾ ਸਿਆਣਾ ਬਣਦਾ ਹੈਂ, ਤੈਨੂੰ ਆਪ ਹੀ ਠੀਕ ਸਮਝ ਨਹੀਂ ਹੈ ਲੋਕਾਂ ਨੂੰ ਐਵੇਂ ਸਮਝਾਂਦਾ ਫਿਰਦਾ ਹੈ । ਹੇ ਪਾਂਡੇ! ਤੂੰ ਜਾਣਦਾ ਹੀ ਨਹੀਂ ਕਿ ਮਾਸ ਕਿਥੋਂ ਪੈਦਾ ਹੋਇਆ । ਸੋ ਸੁਣ ! ਪਾਣੀ ਤੋਂ ਅੰਨ, ਕਮਾਦ, ਕਪਾਹ ਪੈਦਾ ਹੋਇਆ ਹੈ ਅਤੇ ਪਾਣੀ ਤੋਂ ਹੀ ਤ੍ਰਿਭਵਣ ਪੈਦਾ ਹੋਇਆ ਗਿਣੀਦਾ ਹੈ । ਇਸ ਤਰ੍ਹਾਂ ਮਾਸ ਵੀ ਪਾਣੀ ਤੋਂ ਹੀ ਪੈਦਾ ਹੋਇਆ ਹੈ ।

ਨੋਟ – ਜੇ ਪਾਣੀ ਤੋਂ ਪੈਦਾ ਹੋਈ ਹਰ ਚੀਜ਼ ਖਾਣੀ ਠੀਕ ਮੰਨ ਲਈਏ ਤਾਂ ਫਿਰ ਤੰਮਾਕੂ, ਧਤੂਰਾ ਆਦਿ ਨੂੰ ਵੀ ਖਾਣ ਵਿਚ ਕੋਈ ਸੰਕੋਚ ਨਹੀਂ ਹੋਣਾ ਚਾਹੀਦਾ । ਪਰ ਸਭ ਨੂੰ ਪਤਾ ਹੈ ਕਿ ਖਾਲਸਾ ਪੰਥ ਵਿਚ ਤੰਮਾਕੂ ਖਾਣਾ ਬੱਜਰ ਕੁਰਹਿਤ ਹੈ ।

ਇਹ ਵੀ ਇਕ ਮੰਨੀ ਪਰਮੰਨੀ ਗੱਲ ਹੈ ਕਿ ਵਾਰਾਂ ਦੇ ਸੰਦਰਭ ਵਿਚ ਗੁਰੂ ਮਹਾਰਾਜ ਸਲੋਕ ਵਿਚ ਕੋਈ ਉਥਾਨਕਾ ਬੰਨ੍ਹਦੇ ਹਨ । ਅਗਲੇ ਸਲੋਕ ਵਿਚ ਇਸ ਚਰਚਾ ਦਾ ਵਿਸਥਾਰ ਕਰਕੇ ਪਾਉੜੀ ਵਿਚ ਜਾਂ ਪਉੜੀ ਦੀ ਅਖੀਰਲੀ ਤੁਕ ਵਿਚ ਆਪਣਾ ਨਿਰਣਾ ਦੱਸਦੇ ਹਨ ।

ਪਰ ਇਸ ਸਲੋਕ ਦੀ ਪਉੜੀ ਵਿਚ ਗੁਰੂ ਮਹਾਰਾਜ ਵਲੋਂ ਮਾਸ ਖਾਣ ਦਾ ਕੋਈ ਸੰਕੇਤ ਨਹੀਂ । ਬਲਕਿ ਬਾਹਰਲਾ ਭਗਵਾਂ ਭੇਖ ਧਾਰ ਕੇ ਧਰਤੀ ਦੇ ਭਰਮਣ ਦਾ ਖੰਡਨ ਕਰਦੇ ਹਨ ਅਤੇ ਹਰ ਕਿਸਮ ਦੇ ਰਸਾਂ-ਕਸਾਂ ਨੂੰ ਤਿਆਗ ਕੇ ਗੁਰੂ-ਸ਼ਬਦ ਦੀ ਕਮਾਈ ਦੁਆਰਾ ਜੀਵਨ ਸਫਲਾ ਕਰਨ ਦਾ ਉਪਦੇਸ਼ ਦੇ ਰਹੇ ਹਨ ।

ਜੇ ਇਸ ਸਲੋਕ ਤੋਂ ਇਹ ਮੰਨ ਲਿਆ ਜਾਵੇ ਕਿ ਗੁਰੂ ਨਾਨਕ ਸੱਚੇ ਪਾਤਸ਼ਾਹ



ਮਾਸ ਖਾਣ ਦੇ ਹਾਮੀ ਸਨ (ਜੈਸਾ ਕਿ ਪ੍ਰਚਾਰਿਆ ਜਾ ਰਿਹਾ ਹੈ) ਤਾਂ ਉਦਾਸੀਆਂ ਸਮਾਪਤ ਉਪਰੰਤ ੧੮ ਸਾਲ ਗੁਰੂ ਸਾਹਿਬ ਕਰਤਾਰਪੁਰ ਪੱਕੇ ਤੌਰ 'ਤੇ ਰਹੇ । ਕੋਈ ਇਕ ਉਦਾਹਰਣ ਵੀ ਇਤਿਹਾਸ ਵਿਚ ਨਹੀਂ ਮਿਲਦੀ ਕਿ ਗੁਰੂ ਦਰਬਾਰ ਵਿਚ ਮਾਸ ਬਣਾ ਕੇ ਵਰਤਾਇਆ ਗਿਆ ਹੋਵੇ ਬਲਕਿ ਬਿਹਾਗੜੇ ਕੀ ਵਾਰ ਦੇ ਸਲੋਕ ਵਿਚ ਗੁਰੂ ਪਾਤਸ਼ਾਹ ਮਰਦਾਨਾ ਜੀ ਰਾਹੀਂ ਉਪਦੇਸ਼ ਦੇ ਰਹੇ ਹਨ :

ਗੁਣ ਮੰਡੇ ਕਰਿ ਸੀਲੁ ਘਿਉ ਸਰਮੁ ਮਾਸੁ ਆਹਾਰੁ ॥
ਗੁਰਮੁਖਿ ਪਾਈਐ ਨਾਨਕਾ, ਖਾਧੈ ਜਾਹਿ ਬਿਕਾਰ ॥੧॥
ਗਿਆਨੁ ਗੁੜੁ ਸਾਲਾਹ ਮੰਡੇ ਭਉ ਮਾਸੁ ਆਹਾਰੁ ॥
ਨਾਨਕ ਇਹ ਭੋਜਨੁ ਸਚੁ ਹੈ ਸਚੁ ਨਾਮੁ ਆਧਾਰ ॥

(ਪੰਨਾ ੫੫੩)

ਗੁਰੂ ਨਾਨਕ ਪਾਤਸ਼ਾਹ ਪਿਛੋਂ ਗੁਰੂ ਅੰਗਦ ਦੇਵ ਜੀ ਦੇ ਲੰਗਰ ਵਿਚ ਕੀ ਵਰਤਾਇਆ ਜਾਂਦਾ ਸੀ, ਗੁਰਬਾਣੀ ਵਿਚ ਸਪੱਸ਼ਟ ਲਿਖਿਆ ਹੈ :

ਲੰਗਰ ਚਲੈ ਗੁਰ ਸਬਦਿ ਹਰਿ ਤੋਟਿ ਨ ਆਵੀ ਖਟੀਐ ॥
ਲੰਗਰਿ ਦਉਲਤਿ ਵੰਡੀਐ ਰਸੁ ਅੰਮ੍ਰਿਤੁ ਖੀਰਿ ਘਿਆਲੀ ॥

(ਪੰਨਾ ੯੬੭)

ਇਥੇ ਕਾਲਾ ਅਫਗਾਨਾ ਨੇ ਗੁਰੂ ਆਸ਼ੇ ਤੋਂ ਉਲਟ ਜਾ ਕੇ ਗੁਰੂ ਅਮਰਦਾਸ ਜੀ ਦੇ ਗੁਰ ਅੰਗਦ ਸਾਹਿਬ ਨਾਲ ਮਿਲਾਪ ਵੇਲੇ ਦੀ ਸਾਖੀ (ਸੂਰਜ ਪ੍ਰਕਾਸ਼) ਦਾ ਹਵਾਲਾ ਦੇ ਕੇ ਗੁਰੂ ਅੰਗਦ ਦੇਵ ਮਹਾਰਾਜ ਦੇ ਲੰਗਰ ਵਿਚ ਮਾਸ ਵਰਤਾਣ ਦੀ ਨਿਰਮੂਲ ਸਾਖੀ ਦਾ ਸਹਾਰਾ ਲਿੱਤਾ ਹੈ । ਇਸ ਗ੍ਰੰਥ ਨੂੰ ਸੰਪੂਰਨ ਤੌਰ 'ਤੇ ਗੁਰਬਾਣੀ ਦੀ ਕਸਵੱਟੀ 'ਤੇ ਪੂਰਾ ਨਾ ਉਤਰਨ ਕਰਕੇ ਪ੍ਰਵਾਨ ਨਹੀਂ ਕੀਤਾ ਜਾ ਸਕਦਾ ।

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਮਹਾਰਾਜ ਦੇ ਹੁਕਮਨਾਮੇ ਵਿਚ ਸੋਧ ਕਰਕੇ ਦਸਮੇਸ਼ ਜੀ ਨੇ ਕਾਬਲ ਦੀ ਸੰਗਤ ਵੱਲ ਲਿਖੇ ਗਏ ਹੁਕਮਨਾਮੇ ਵਿਚ ਇੰਜ ਲਿਖਿਆ ਹੈ –

ੴ ਸਤਿਗੁਰ ਪ੍ਰਸਾਦਿ

"ਸਰਬੱਤ ਸੰਗਤ ਕਾਬਲ ਗੁਰੂ ਰਖੇਗਾ। ਤੁਸਾਂ ਉਤੇ ਅਸਾਡੀ ਬਹੁਤ ਖੁਸ਼ੀ ਹੈ, ਤੁਸਾਂ ਖੰਡੇ ਦਾ ਅੰਮ੍ਰਿਤ ਪੰਜਾਂ ਤੋਂ ਲੈਣਾਂ, ਕੇਸ ਰੱਖਣੇ, ਇਹ ਅਸਾਡੀ ਮੋਹਰ ਹੈ । ਕੱਛ ਕ੍ਰਿਪਾਨ ਦਾ ਵਿਸਾਹ ਨਹੀਂ ਕਰਨਾ । ਕਰਬਲੋਹ ਦਾ ਕੜਾ ਹੱਥ ਰੱਖਣਾ, ਦੋਨੋਂ ਵਕਤ ਕੇਸਾਂ ਦੀ ਪਾਲਨਾ ਕੰਘੇ ਸਉ ਕਰਨੀ । ਸਰਬਤ ਸੰਗਤ ਅਭਾਖਿਆ ਕਾ ਕੁਠਾ ਮਾਸ ਖਾਵੇ ਨਾਹੀਂ । ਤੰਮਾਕੂ ਨ ਵਰਤਣਾ । ਭਾਦਣੀ ਤਥਾ ਕੰਨਿਆ ਮਾਰਨੇ ਵਾਲੇ ਸੇ ਮੇਲ ਨ ਰਖੋ । ਮੀਣੇ, ਮਸੰਦੀਏ, ਰਾਮਰਾਈਐ ਕੀ ਸੰਗਤਿ ਨ ਬੈਸੋ । ਗੁਰਬਾਣੀ ਪੜ੍ਹਨੀ

ਵਾਹਿਗੁਰੂ ਵਾਹਿਗੁਰੂ ਜਪਨਾ, ਗੁਰੂ ਦੀ ਮਤਿ ਰਖਨੀ । ਸਰਬਤ ਸੰਗਤ ਉਪਰ ਮੇਰੀ ਖੁਸ਼ੀ ਹੈ ।

ਪਾਤਸ਼ਾਹੀ ੧੦
ਜੇਠ ੨੬ ਸੰਮਤ ੧੭੫੬

ਭਾਈ ਕਾਨ੍ਹ ਸਿੰਘ ਜੀ ਰਚਿਤ ਮਹਾਨ ਕੋਸ਼ ਦੇ ਪੰਨਾ ੭੨ ਅਨੁਸਾਰ "ਮੁਸਲਮਾਨੀ ਸ਼ਰਾਅ ਕਲਮਾ ਪੜ੍ਹ ਕੇ ਮਾਰੇ ਜਾਨਵਰ ਦੇ ਮਾਸ ਨੂੰ "ਅਭਾਖਿਆ ਕਾ ਕੁਠਾ" ਮਾਸ ਕਹਿਆ ਗਿਆ ਹੈ "

ਅਭਾਖਿਆ=ਯੂਨਾਨੀ, ਤੁਰਕੀ ਅਤੇ ਅਰਬੀ ਆਦਿ ਬੋਲੀ । ਕੁੱਠਾ=ਕੁਹ ਕੇ ਮਾਰਨਾ, ਜਿਬਾਹ ਕਰਨਾ ।

ਸਪੱਸ਼ਟ ਹੈ ਕਿ ਦਸਮੇਸ਼ ਪਿਤਾ ਨੇ ਮੁਸਲਮਾਨੀ ਸ਼ਰਾਅ ਅਨੁਸਾਰ ਜ਼ਿਬਾਹ ਕੀਤਾ ਮਾਸ ਖਾਣ ਦੀ ਮਨਾਹੀ ਕੀਤੀ ਹੈ । ਝਟਕਾ ਕੇ ਜਾਂ ਸ਼ਿਕਾਰ ਦੀ ਨਹੀਂ ।

ਕੈਸੀ ਅਜੀਬ ਗੱਲ ਹੈ ਕਾਲਾ ਅਫਗਾਨਾ ਅਤੇ ਉਨ੍ਹਾਂ ਦੇ ਸਮਰਥਕ ਇਸ ਹੁਕਮਨਾਮੇ ਅਨੁਸਾਰ ਖੰਡਾ ਪਾਹੁਲ ਛਕਣਾ, ਪੰਜ ਕਕਾਰੀ ਰਹਿਤ ਅਤੇ ਨਾਮ ਜਪਣ ਦੀ ਹੋਰ ਕੋਈ ਗੱਲ ਮੰਨਣ ਨੂੰ ਤਿਆਰ ਨਹੀਂ ਪਰ ਹੁਕਮਨਾਮੇ ਅਨੁਸਾਰ ਮਾਸ ਖਾਣ ਵਾਲੇ ਨੂੰ ਹੀ ਸਿੱਖ ਸਮਝਦੇ ਹਨ ਬਾਕੀ ਸਭ ਨੂੰ ਬ੍ਰਾਹਮਣ ਦੀ ਸੰਗਿਆ ਦਿੰਦੇ ਹਨ ।

ਗੁਰੂ ਸਾਹਿਬ ਦੇ ਇਸ ਹੁਕਮਨਾਮੇ ਪਿੱਛੇ ਕੀ ਫਲਸਫਾ ਸੀ ਇਨ੍ਹਾਂ ਕਦੇ ਸਮਝਣ ਦੀ ਕੋਸ਼ਿਸ਼ ਨਹੀਂ ਕੀਤੀ । ਇਸ 'ਤੇ ਵੀਚਾਰ ਕਰਨਾ ਜ਼ਰੂਰੀ ਹੈ । ਗੁਰੂ ਕੇ ਪਿਆਰਿਆਂ ਅਨੁਸਾਰ ਇਸ ਦੇ ਰਾਜ਼ ਇਸ ਤਰ੍ਹਾਂ ਹਨ –

(੧) ਸ਼ਾਸ਼ਕ ਵਰਗ ਦੇ ਬਣਾਏ ਕਾਨੂੰਨ ਅਨੁਸਾਰ ਕੋਈ ਵੀ ਦੇਸ਼ ਵਾਸੀ (ਹਾਕਮ ਜਮਾਤ ਜਾਂ ਰਾਜਪੂਤ ਆਦਿ ਨੂੰ ਛੱਡ ਕੇ) ਹਥਿਆਰ ਨਹੀਂ ਰੱਖ ਸਕਦਾ ਸੀ। ਇਸੇ ਤਰ੍ਹਾਂ ਕੋਈ ਵੀ ਕਿਸੇ ਜਾਨਵਰ ਦਾ (ਮੰਦਰਾਂ ਵਿਚ ਬਲੀ ਦੇਣ ਤੋਂ ਸਿਵਾ) ਝਟਕਾ ਨਹੀਂ ਕਰ ਸਕਦਾ ਸੀ ।

ਗੁਰੂ ਸਾਹਿਬ ਨੇ ਦੋਵੇਂ ਗੱਲਾਂ ਠੁਕਰਾ ਕੇ ਹਕੂਮਤ ਤੋਂ ਬਾਗ਼ੀ ਹੋਣ ਦਾ ਐਲਾਨ ਕੀਤਾ। ਇਸ ਤਰ੍ਹਾਂ ਸਦੀਆਂ ਤੋਂ ਚਲੀ ਆ ਰਹੀ ਦੇਸ਼ ਵਾਸੀਆਂ ਦੀ ਹੀਣ-ਭਾਵਨਾ ਦੂਰ ਕਰਕੇ ਹਾਕਮਾਂ ਦੀ ਬਰਾਬਰੀ ਕਰਨ ਦਾ ਹੌਂਸਲਾ ਪ੍ਰਦਾਨ ਕੀਤਾ ।

ਇਥੇ ਇਹ ਦੱਸਣਾ ਕੁਥਾਇ ਨਹੀਂ ਹੋਵੇਗਾ ਕਿ ਦੇਸ਼ ਦੇ ਅਜ਼ਾਦ ਹੋਣ ਵੇਲੇ ਤਕ ਉੱਤਰ ਪ੍ਰਦੇਸ਼ ਦੀ ਰਾਜਧਾਨੀ ਲਖਨਊ ਵਿਚ ਕੋਈ ਝਟਕਾ ਨਹੀਂ ਕਰ ਸਕਦਾ ਸੀ । ਸਾਰੇ ਸਮਾਜ ਵਿਚ ਮਾਸ ਖਾਣ ਵਾਲੇ ਹਿੰਦੂ "ਅਭਾਖਿਆ ਕਾ ਕੁਠਾ" ਬਕਰਾ ਖਾਂਦੇ ਸਨ । ਦੇਸ਼ ਆਜ਼ਾਦ ਹੋਣ ਪਿੱਛੋਂ ਜਦ ਸਿੱਖ ਉਥੇ ਪਹੁੰਚੇ ਤਾਂ ਝਟਕੇ ਦੀ ਦੁਕਾਨ ਪਹਿਲੀ ਵਾਰ ਖੋਲ੍ਹਣ ਲਈ ਵੀ ਕਾਫੀ ਸੰਘਰਸ਼ ਕਰਨਾ ਪਿਆ ।



(੨) ਬੁੱਧ ਧਰਮ ਅਤੇ ਜੈਨ ਧਰਮ ਦੇ ਅਹਿੰਸਾ ਪਰਮੋ ਧਰਮਾ ਦੀ ਫਿਲਾਸਫੀ ਦਾ ਪੂਰਨ ਭੋਗ ਪਾ ਦਿੱਤਾ ।

(੩) ਤ੍ਰੈ-ਕਾਲ ਦਰਸ਼ੀ ਦਸਮੇਸ਼ ਪਿਤਾ ਨੂੰ ਪਤਾ ਸੀ ਕਿ ਅੱਗੇ ਨੂੰ ਖਾਲਸੇ ਨੂੰ ਕਿਹੋ ਜਿਹੇ ਬਿਖੜੇ ਸਮੇਂ ਵਿਚੋਂ ਲੰਘਣਾ ਹੈ, ਜਿਥੇ ਕਈ ਕਈ ਦਿਨ ਫਾਕੇ ਕੱਟਣੇ ਪੈਣੇ ਹਨ ਸੋ ਜਿੰਦ ਜਾਨ ਕਾਇਮ ਰੱਖਣ ਲਈ ਇਹ ਖੁੱਲ੍ਹ ਦਿੱਤੀ ।

(੪) ਨਿਸ਼ਾਨਾ ਸਾਧਣ ਲਈ ਅਤੇ ਬਾਹੂ ਬਲ ਪਰਖਣ ਲਈ ਉਸ ਜ਼ਮਾਨੇ ਵਿਚ ਚਾਂਦ-ਮਾਰੀ ਤਾਂ ਬਣ ਨਹੀਂ ਸਕਦੀ ਸੀ, ਸੋ ਇਹੋ ਉੱਤਮ ਤਰੀਕਾ ਸੀ । ਜੰਗਲ ਬੇਲਿਆਂ ਵਿਚ ਰਹਿਣ ਕਾਰਨ, ਨਿਸ਼ਾਨਾ ਸਾਧਣ ਲਈ, ਤੰਮਾਕੂ ਆਦਿ ਦੇ ਨਸ਼ਿਆਂ ਤੋਂ ਬਚਣ ਕਾਰਨ ਅਤੇ ਸ਼ਿਕਾਰ ਦੇ ਅਭਿਆਸ ਕਾਰਨ ਖਾਲਸੇ ਦੀ ਬੰਦੂਕ ਦੇ ਨਿਸ਼ਾਨੇ ਦਾ ਲੋਹਾ ਦੁਸ਼ਮਨ ਵੀ ਮੰਨਦੇ ਸਨ । ਕਾਜ਼ੀ ਨੂਰ ਮੁਹੰਮਦ ਨੇ ਜੋ ਸਿੰਘਾਂ ਦੀ ਬੰਦੂਕ ਬਾਰੇ ਲਿਖਿਆ ਹੈ ਪੜ੍ਹਨਾ ਹੀ ਬਣਦਾ ਹੈ । ਬਾਹੂਬਲ ਕਰਕੇ ਸਿੰਘ ਸੂਰਮੇ ਐਸੇ ਬਲੀ ਸਨ ਕਿ ਤਲਵਾਰ ਵੈਰੀ ਦੀ ਸੰਜੋਅ ਪਾੜ ਕੇ ਸਰੀਰ ਵਿਚ ਧਸ ਜਾਂਦੀ ਸੀ ।

(੫) ਕੇਵਲ ਝਟਕਾ ਖਾਣ ਦੀ ਖੁੱਲ੍ਹ ਦੇਣੀ ਇਹ ਖਾਲਸੇ ਲਈ ਜ਼ੁਬਾਨ ਦੇ ਸੁਆਦ ਨੂੰ ਲਗਾਮ ਦੇਣਾ ਸੀ । ਮਨ ਦੇ ਪਿੱਛੇ ਲੱਗ ਕੇ ਸੁਆਦਾਂ ਵਿਚ ਫਸਿਆ ਬੰਦਾ ਕਦ ਦੇਖਦਾ ਹੈ ਕਿ ਇਹ ਹਲਾਲ ਹੈ ਜਾਂ ਝਟਕਾ । ਅੱਜ ਇਹੋ ਵਰਤਾਰਾ ਹੋ ਰਿਹਾ ਹੈ ਅਤੇ ਕਾਲਾ ਅਫਗਾਨਾ ਦੇ ਅਨੇਕਾਂ ਸਮਰਥਕ ਕੈਨੇਡਾ ਤੋਂ ਛਪਣ ਵਾਲੇ "ਸਿੱਖ ਵਿਰਸੇ" ਵਿਚ ਕਈ ਵਾਰੀ ਅਜਿਹੇ ਲੇਖ ਲਿਖ ਚੁੱਕੇ ਹਨ ।

ਇਨ੍ਹਾਂ ਗੁਝੇ ਭੇਦਾਂ ਨੂੰ ਜੇ ਅੱਜ ਦੀ ਪਰਸੰਗਿਤਾ ਵਿਚ ਦੇਖਿਆ ਜਾਵੇ ਤਾਂ ਸਹਿਜੇ ਹੀ ਅਨੁਮਾਨ ਲਗਾਇਆ ਜਾ ਸਕਦਾ ਹੈ ਕਿ ਜਿਸ ਤਰ੍ਹਾਂ ਦੇ ਵਾਤਾਵਰਣ ਵਿਚੋਂ ਹੁਣ ਖਾਲਸਾ ਵਿਚਰ ਰਿਹਾ ਹੈ ਕੇਵਲ, ਕਿਸੇ ਸਮੇਂ ਡਾਕਟਰੀ ਨੁਕਤੇ ਨੂੰ ਛੱਡ, ਜਿੰਦ ਜਾਨ ਕਾਇਮ ਰੱਖਣ ਲਈ ਮਾਸ ਖਾਂਣ ਦੀ ਕੋਈ ਲੋੜ ਨਹੀਂ ।

ਇਸ ਹੁਕਮਨਾਮੇ ਤੋਂ ਜੇ ਝਟਕਾ ਖਾਣ ਦੀ ਖੁੱਲ੍ਹ ਮੰਨ ਵੀ ਲਈਏ ਤਾਂ ਮਰਿਆ ਮਾਸ ਮੁੱਲ ਲੈ ਕੇ ਖਾਣ ਦਾ ਕੋਈ ਸੰਕੇਤ ਨਹੀਂ ਹੈ । ਮੁੱਲ ਲੈ ਕੇ ਮਾਸ ਖਾਣ ਵਾਲਿਆਂ ਵਿਚ ਕਿਹੜਾ ਗੁਣ ਲੱਭਦਾ ਹੈ ਜੋ ਪੰਥ ਦੇ ਹਿੱਤ ਵਿਚ ਹੈ ।

ਸਣੇ ਪੂੰਛ ਮੁਰਗਾ ਖਾਣ ਵਾਲੇ ਵੀਰ ਤੇ ਬੀਬੀਆਂ ਦੇ ਘਰ ਵਿਚ ਮੋਟਾ ਚੂਹਾ ਜਾਂ ਸੱਪ ਨਿਕਲ ਆਵੇ ਤਾਂ ਛਾਲ ਮਾਰ ਕੇ ਮੰਜੇ 'ਤੇ ਚੜ੍ਹ ਜਾਂਦੇ ਹਨ । ਨਿਊਯਾਰਕ ਤੋਂ ਉਪਰ ਟਸਕਾ ਰੋਰਾ ਦੇ ਗੁਰਮਤਿ ਕੈਂਪ ਵਿਚ ਆਏ ਮਾਸ ਖਾਣ ਵਾਲੇ ਜੁਆਨ ਮੁੰਡੇ-ਕੁੜੀਆਂ ਦੇ ਟੈਂਟ ਵਿਚ ਜੇ ਮੋਟੀ ਮੱਕੜੀ ਨਿਕਲ ਆਉਂਦੀ ਸੀ ਤਾਂ ਸਪਾਈਡਰ... ਸਪਾਈਡਰ ਦਾ ਰੌਲਾ ਪਾ ਕੇ ਟੈਂਟ ਵਿਚੋਂ ਭੱਜਦੇ ਮੈਂ ਆਪ ਦੇਖੇ ਹਨ ।

ਇਥੇ ਇਹ ਵੀ ਦੱਸਣਾ ਯੋਗ ਹੈ ਕਿ ਪਿਛਲੀ ਸਦੀ ਦੇ ਪਿਹਲੇ ਅੱਧ ਤਕ ਸਭ ਸਿੱਖ ਸਰਦਾਰ ਜਦੋਂ ਲੋੜ ਪਈ ਆਪ ਸ਼ਿਕਾਰ ਕਰਕੇ ਜਾਂ ਝਟਕਾ ਕਰਕੇ ਖਾਂਦੇ ਸਨ। ਪਟਿਆਲੇ ਸ਼ਹਿਰ ਵਿਚ ਮਹਾਰਾਜਾ ਭੁਪਿੰਦਰ ਸਿੰਘ ਜੀ ਵੇਲੇ ਪਹਿਲੀ ਝਟਕੇ ਦੀ ਦੁਕਾਨ ਖੁੱਲ੍ਹੀ ਤਾਂ ਮੁਸਲਮਾਨਾਂ ਬੜਾ ਵਿਰੋਧ ਕੀਤਾ ਪਰ ਮਹਾਰਾਜਾ ਸਿੱਖ ਹੋਣ ਕਾਰਨ ਕੋਈ ਪੇਸ਼ ਨ ਚੱਲੀ ।

ਜੇ ਗੁਰੂ ਸਾਹਿਬ ਦੇ ਹੁਕਮ ਅਨੁਸਾਰ ਝਟਕਾ ਜਾਂ ਸ਼ਿਕਾਰ ਕਰਕੇ ਹੀ ਮਾਸ ਖਾਣ ਦੀ ਗੱਲ ਮੰਨ ਲਈ ਜਾਵੇ ਤਾਂ ਅੱਜ ਦੇ ਸਮੇਂ ਸ਼ਿਕਾਰ ਦਾ ਕਿਸ ਕੋਲ ਸਮਾਂ ਹੈ? ਆਪ ਝਟਕਾ ਕੇ ਖਾਣ ਵਾਲੇ ਨਿਹੰਗ ਸਿੰਘਾਂ ਤੋਂ ਇਲਾਵਾ ਕੋਈ ਵਿਰਲੇ ਹੀ ਸਿੱਖ ਮਿਲਣਗੇ ।

ਸੋ ਤਖ਼ਤਾਂ 'ਤੇ ਅੰਮ੍ਰਿਤ ਛਕਾਉਣ ਵੇਲੇ, ਰਹਿਤ ਮਰਯਾਦਾ ਅਨੁਸਾਰ ਕਹਿਣਾ "ਜੋ ਨਹੀਂ ਖਾਂਦਾ ਉਹ ਠੀਕ ਹੈ ਜਿਸ ਨੇ ਖਾਣਾ ਹੈ ਝਟਕਾ ਖਾਵੇ" ਬੜਾ ਢੁਕਵਾਂ ਆਦੇਸ਼ ਹੈ ਅਤੇ ਖਾਲਸੇ ਦੀ ਚੜ੍ਹਦੀ ਕਲਾ ਦੇ ਹੱਕ ਵਿਚ ਹੈ ।

ਇਸ ਲਈ ਦਮਦਮੀ ਟਕਸਾਲ ਦੇ ਮੁਖੀ ਗਿਆਨੀ ਗੁਰਬਚਨ ਸਿੰਘ ਜੀ ਖਾਲਸਾ ਨੇ ਲਿਖਿਆ ਹੈ ਕਿ ਖਾਲਸਾ ਹਿੰਦੂ, ਮੁਸਲਮਾਨ, ਈਸਾਈ ਸਭ ਤੋਂ ਨਿਆਰਾ ਹੈ । (ਖਾਲਸਾ ਅਕਾਲ ਪੁਰਖ ਕੀ ਫੌਜ ਹੈ) ਜੇ ਕਿਤੇ ਧਰਮ ਦੀ ਰੱਖਿਆ ਕਰਦੇ ਹੋਏ ਜੰਗ ਦੇ ਕਾਰਨ ਅੰਨ ਆਦਿ ਨਾ ਮਿਲੇ ਤਾਂ ਪ੍ਰਾਣ ਰੱਖਿਆ ਵਾਸਤੇ ਮਾਸ ਖਾਣਾ ਪਵੇ ਤਾਂ ਵੀ ਹੱਥੀਂ ਝਟਕਾ ਕਰਕੇ ਪ੍ਰਾਣ ਬਚਾਏ । ਉਹ ਵੀ ਜੇ ਕਰਕੇ ਚਿਤ ਚਾਹੇ ਤਾਂ

(ਗੁਰਮਤਿ ਰਹਿਤ ਮਰਯਾਦਾ ਪੰਨਾ ੯੨)

ਕਾਲਾ ਅਫਗਾਨਾ (ਜਿਸ ਦਾ ਦੋ ਵੇਲੇ ਮਾਸ ਖਾਣ ਨੂੰ ਦਿਲ ਕਰਦਾ ਹੋਵੇ) ਦੀ ਇਸ ਨਾਲ ਤਸੱਲੀ ਨਹੀਂ ਹੋਈ । ਇਸ 'ਤੇ ਵੀ ਪ੍ਰਸ਼ਨ ਕੱਢ ਮਾਰੇ :

ਜਿਉ ਨਿਗੁਰਾ ਬਹੁ ਬਾਤਾ ਜਾਣੈ
ਓਹੁ ਹਰਿ ਦਰਗਹ ਹੈ ਭ੍ਰਸਟੀ ॥

(ਪੰਨਾ ੫੨੮)

ਕਾਲਾ ਅਫਗਾਨਾ ਦੇ ਸਮਰਥਕ ਇਕ ਹੋਰ ਬੜੀ ਬੇਹੂਦੀ ਅਤੇ ਅਗਿਆਨਤਾ ਵਾਲੀ ਦਲੀਲ ਦਿੰਦੇ ਹਨ ਕਿ ਦੇਖੋ ਜੀ ! ਗੁਰਬਾਣੀ ਕਹਿ ਰਹੀ ਹੈ :

ਜੀਆ ਕਾ ਆਹਾਰੁ ਜੀਅ ਖਾਣਾ ਏਹੁ ਕਰੇਇ ॥

(ਪੰਨਾ ੯੫੫)

ਇਸ ਲਈ ਮਾਸ ਖਾਣਾ ਗੁਰੂ-ਆਸ਼ੇ ਅਨੁਸਾਰ ਠੀਕ ਹੈ, ਜਦ ਕਿ ਰਾਮਕਲੀ ਦੀ ਵਾਰ ਵਿਚ ਸ੍ਰੀ ਗੁਰੂ ਅੰਗਦ ਦੇਵ ਮਹਾਰਾਜ ਦਾ ਸਲੋਕ ਇਸ ਤਰ੍ਹਾਂ ਹੈ :-



ਨਾਨਕ ਚਿੰਤਾ ਮਤਿ ਕਰਹੁ ਚਿੰਤਾ ਤਿਸ ਹੀ ਹੇਇ ॥
ਜਲ ਮਹਿ ਜੰਤ ਉਪਾਇਅਨੁ ਤਿਨਾ ਭਿ ਰੋਜੀ ਦੇਇ ॥
ਓਥੈ ਹਟੁ ਨ ਚਲਈ ਨਾ ਕੋ ਕਿਰਸ ਕਰੇਇ ॥
ਸਉਦਾ ਮੂਲਿ ਨ ਹੋਵਈ ਨਾ ਕੋ ਲਏ ਨ ਦੇਇ ॥
ਜੀਆ ਕਾ ਆਹਾਰ ਜੀਅ ਖਾਣਾ ਏਹੁ ਕਰੇਇ ॥
ਵਿਚਿ ਉਪਾਏ ਸਾਇਰਾ ਤਿਨਾ ਭਿ ਸਾਰ ਕਰੇਇ ॥
ਨਾਨਕ ਚਿੰਤਾ ਮਤ ਕਰਹੁ ਚਿੰਤਾ ਤਿਸ ਹੀ ਹੇਇ ॥

(ਪੰਨਾ ੯੫੫)

ਸਾਰਾ ਸਲੋਕ ਪੜ ਕੇ ਕੋਈ ਭੀ ਇਹ ਨਹੀਂ ਕਹਿ ਸਕਦਾ ਕਿ ਇਸ ਵਿਚ ਮਹਾਰਾਜ ਮਾਸ ਖਾਣ ਨੂੰ ਪਰਵਾਨਗੀ ਦੇ ਰਹੇ ਹਨ । ਗੁਰੂ ਸਾਹਿਬ ਦਾ ਅਸਲ ਉਪਦੇਸ਼ ਹੈ ਕਿ ਭਰੋਸਾ ਰੱਖੋ ਵਾਧੂ ਦੀ ਚਿੰਤਾ ਛੱਡ ਦੇਵੋ । ਦੇਖੋ ਪ੍ਰਭੂ ਨੇ ਪਾਣੀ ਵਿਚ ਜੀਅ ਪੈਦਾ ਕੀਤੇ ਹਨ, ਉਥੇ ਵੀ ਉਨ੍ਹਾਂ ਦੇ ਰਿਜ਼ਕ ਦਾ ਇੰਤਜਾਮ ਕਰ ਦਿੱਤਾ । ਸਮੁੰਦਰ ਵਿਚ ਨਾ ਕੋਈ ਜੀਵ ਖੇਤੀ ਕਰਦਾ ਹੈ, ਨਾ ਕੋਈ ਹੱਟੀ ਚਲਦੀ ਹੈ, ਨਾ ਕੋਈ ਹੋਰ ਕੰਮ ਕੋਈ ਜੀਵ ਕਰਦਾ ਹੈ ਉਥੇ ਪਰਮੇਸ਼ਰ ਨੇ ਵਿਧਾਨ ਬਣਾ ਦਿਤਾ ਕਿ ਪਾਣੀ ਦੇ ਜੀਵ ਇਕ ਦੂਜੇ ਨੂੰ ਖਾ ਕੇ ਗੁਜ਼ਾਰਾ ਕਰਦੇ ਹਨ । ਇਸ ਤਰ੍ਹਾਂ ਸਮੁੰਦਰ ਵਿਚ ਜੀਵ ਪੈਦਾ ਕਰਕੇ ਪ੍ਰਭੂ ਸਭ ਦੀ ਸਾਰ ਲੈ ਰਿਹਾ ਹੈ । ਇਸ ਲਈ (ਭਾਈ) ਤੁਸੀਂ ਚਿੰਤਾ ਛੱਡ ਦੇਵੋ ਪਰਮੇਸ਼ਰ 'ਤੇ ਭਰੋਸਾ ਰੱਖੋ ਉਹ ਆਪ ਹੀ ਤੁਹਾਡੇ ਰਿਜ਼ਕ ਦਾ ਹੀਲਾ ਕਰ ਦੇਵੇਗਾ । ਪਰ ਜਿਨ੍ਹਾਂ ਦੇ ਮੂੰਹ ਵਿਚੋਂ ਮਾਸ ਦਾ ਨਾਉਂ ਸੁਣਦੇ ਹੀ ਲਾਰਾਂ ਵਹਿ ਤੁਰਨ ਉਹ ਇਸ ਤੁਕ ਦਾ ਸਹੀ ਅਰਥ ਕਿਉਂ ਕਰਨ । ਫਿਰ ਇਨ੍ਹਾਂ ਦੇ ਨਾਲ ਰਹਿਣਾ ਵੀ ਖਤਰੇ ਤੋਂ ਖਾਲੀ ਨਹੀਂ । ਪਤਾ ਨਹੀਂ ਕਦ "ਜੀਆ ਕਾ ਆਹਾਰ ਜੀਅ" ਕਹਿ ਕੇ ਤੁਹਾਡਾ ਹੀ ਮਾਸ ਖਾਣ ਲਈ ਤਿਆਰ ਹੋ ਜਾਣ ।

ਕਾਲਾ ਅਫਗਾਨਾ ਦੀ ਵਿਚਾਰਧਾਰਾ ਦੇ ਦੂਰ ਦਰਸ਼ੀ ਨਤੀਜੇ -

੧. ਕਾਲ ਅਫਗਾਨਾ ਅਤੇ ਉਨ੍ਹਾਂ ਦੇ ਸਮਰਥਕਾਂ ਦੀ ਸੋਚ ਨੂੰ ਪ੍ਰਵਾਨ ਕਰਕੇ ਜੇ ਮਾਸ ਖਾਣ ਦਾ ਖੁੱਲਾ ਵਰਤਾਰਾ ਪ੍ਰਵਾਨ ਕਰ ਲਿਆ ਜਾਵੇ ਤਾਂ ਗੁਰੂ ਕੇ ਲੰਗਰ ਵਿਚ ਇਸ ਨੂੰ ਵਰਤਣੋਂ ਕੌਣ ਰੋਕੇਗਾ ?

ਗੁਰੂ ਕਾ ਲੰਗਰ ਸਭ ਲਈ ਸਾਂਝਾ ਹੈ ਮਾਸ ਵਰਤਣ ਨਾਲ ਸ਼ਾਕਾਹਾਰੀ ਸਿੱਖ ਅਤੇ ਹੋਰ ਧਰਮਾਂ ਦੇ ਬੰਦੇ ਕਿਸ ਤਰ੍ਹਾਂ ਲੰਗਰ ਛਕਣਗੇ ? ਅਤੇ ਇਸ ਨਾਲ ਸੰਗਤ ਦੇ ਇਕ ਵਰਗ ਨੂੰ ਭੁੱਖਾ ਰਹਿਣਾ ਪਵੇਗਾ ਜੋ ਕਿ ਸਰਾਸਰ ਗ਼ਲਤ ਹੈ ।

੨. ਜਿਸ ਤਰ੍ਹਾਂ ਅੱਜਕਲ੍ਹ ਸ਼ਰਧਾਵਾਨ ਗੁਰੂ ਕੇ ਸਿੱਖ ਲੰਗਰ ਲਈ ਸਬਜੀ ਆਦਿ ਕੱਟਣ ਦੀ ਸੇਵਾ ਕਰਦੇ ਹਨ, ਮਾਸ ਦੇ ਖੁਲ੍ਹੇ ਵਰਤਾਰੇ ਨਾਲ ਕੱਲ੍ਹ ਨੂੰ ਮਾਸ

ਖਾਣ ਵਾਲੇ ਸ਼ਰਧਾਵਾਨਾਂ ਨੂੰ ਗੁਰਦੁਆਰਾ ਸਾਹਿਬ ਬੱਕਰੇ ਜਾਂ ਮੁਰਗੇ ਝਟਕਾਉਣ ਤੋਂ ਕੌਣ ਰੋਕੇਗਾ ? ਜੇ ਨਹੀਂ ਰੋਕੇਗਾ ਤਾਂ ਗੁਰਦੁਆਰੇ ਅੰਦਰ ਕੀ ਨਜ਼ਾਰਾ ਹੋਵੇਗਾ ਇਹ ਕਾਲਾ ਅਫਗਾਨਾ ਨੇ ਕਦੇ ਸੋਚਿਆ ਨਹੀਂ ।

੩. ਜਿਸ ਤਰ੍ਹਾਂ ਅੱਜਕਲ੍ਹ ਮੋਟੀ ਬੁੱਧੀ ਵਾਲੇ ਸਿੱਖ ਝਗੜਦੇ ਹਨ ਕਿ ਮੈਨੂੰ ਕੜਾਹ ਪ੍ਰਸ਼ਾਦ ਘੱਟ ਮਿਲਿਆ ਹੈ, ਕੱਲ੍ਹ ਨੂੰ ਜਦ ਲੰਗਰ ਵਿਚ ਇਹ ਝਗੜਾ ਹੋਵੇਗਾ ਕਿ ਮੈਨੂੰ ਕਲੇਜੀ ਨਹੀਂ ਮਿਲੀ, ਗੁਰਦੇ ਕਪੂਰੇ ਨਹੀਂ ਮਿਲੇ, ਮੈਨੂੰ ਨਲੀ ਨਹੀਂ ਮਿਲੀ, ਫਿਰ ਕਾਲਾ ਅਫਗਾਨਾ ਦਾ ਮਹਿਕਮਾ ਨਾਲੇ ਆਪ ਲੰਗਰ ਛੱਕ ਕੇ ਪ੍ਰਸੰਨ ਹੋਏਗਾ ਨਾਲੇ ਸਥਿਤੀ ਨੂੰ ਕੰਟਰੋਲ ਕਰੇਗਾ ।

੪. ਗੁਰਪੁਰਬਾਂ 'ਤੇ ਜਦੋਂ ਵੱਡੇ ਪੱਧਰ 'ਤੇ ਲੰਗਰ ਬਣੇਗਾ ਕਿੰਨੇ ਕੁ ਬੱਕਰੇ ਜਾਂ ਹੋਰ ਜਾਨਵਰ ਵੱਢੇ ਜਾਣਗੇ ਇਸ ਦਾ ਅੰਦਾਜ਼ਾ ਸਹਿਜੇ ਹੀ ਲਗਾਇਆ ਜਾ ਸਕਦਾ ਹੈ ।

੫. ਕਾਲਾ ਅਫਗਾਨਾ ਦਾ ਨਜ਼ਰੀਆ ਭਾਵੇਂ ਕੁਝ ਵੀ ਹੋਵੇ ਪਰ ਰਸ ਕਸ ਸੇਵਨ ਵਾਲੇ ਮਨਮੁਖੀ ਬੰਦੇ ਅਤੇ ਕਾਮਰੇਡ ਸਿੱਖ, ਇਨ੍ਹਾਂ ਦੀ ਇਸ ਸੋਚ ਤੋਂ ਬਾਗੋ-ਬਾਗ ਹੋ ਗਏ । ਮਾਸ ਖਾਣ ਦਾ ਲਾਇਸੈਂਸ ਤਾਂ ਇਨ੍ਹਾਂ ਨੂੰ ਕਾਲਾ ਅਫਗਾਨਾ ਨੇ ਲੈ ਦਿੱਤਾ ਅਤੇ ਸ਼ਰਾਬ ਪੀਣ ਦੀ ਖੁੱਲ ਇਹ ਵੋਟਾਂ ਪੁਆ ਕੇ ਲੈ ਲੈਣਗੇ । (ਜਿਸ ਤਰ੍ਹਾਂ ਕੈਨੇਡਾ ਵਿਚ ਕੁਰਸੀਆਂ ਵਾਲੇ ਲੰਗਰ ਲਈ ਹੋਇਆ ਹੈ) ।

ਜਦ ਲੰਗਰ ਵਿਚ ਸ਼ਰਾਬ ਅਤੇ ਕਬਾਬ ਆ ਗਿਆ ਤਾਂ ਸ਼ਬਾਬ ਨੂੰ ਕੌਣ ਰੋਕੇਗਾ? ਅਤੇ ਆਪਣੇ ਸਮਰਥਨ ਲਈ ਇਹ ਗੁਰਬਾਣੀ ਦੀ ਕਸਵੱਟੀ ਵਰਤ ਲੈਣਗੇ "

ਅਨਦੁ ਕਰਹੁ ਮਿਲਿ ਸੁੰਦਰ ਨਾਰੀ ॥

(ਪੰਨਾ ੮੦੬)



## ਸਿੰਘ ਰੁਚੈ ਸਦ ਭੋਜਨੁ ਮਾਸ

ਭਾਈ ਕਾਨ੍ਹ ਸਿੰਘ ਜੀ ਨਾਭਾ ਨੇ ਆਪਣੀ ਪੁਸਤਕ "ਹਮ ਹਿੰਦੂ ਨਹੀਂ" ਦੇ ਪੰਨਾ ੫੫ 'ਤੇ ਸੁਆਦਲੀ ਵਾਰਤਾ ਇਸ ਤਰ੍ਹਾਂ ਲਿਖੀ ਹੈ ।

"ਬਾਬੂ ਹਰੀਸ਼ ਚੰਦਰ ਜੀ ਨੇ ਆਪਣੇ ਇਕ ਲੇਖ ਵਿਚ ਲਿਖਿਆ ਹੈ ਕਿ ਦੱਖਣਾ ਦੇ ਕੇ ਪੰਡਿਤ ਜੀ ਤੋਂ ਜਿਹੀ ਵਿਵਸਥਾ ਚਾਹੀਏ ਵੈਸੀ ਹੀ ਮਿਲ ਸਕਦੀ ਹੈ। ਅਉਰ ਜੋ ਬਾਤ ਸ਼ਾਸਤਰਾਂ ਵਿਚੋਂ ਸਿੱਧ ਕਰਾਉਣੀ ਚਾਹੋ ਸੋ ਸਿਧ ਹੋ ਜਾਂਦੀ ਹੈ । ਉਦਾਹਰਣ :

ਪ੍ਰਸ਼ਨ : ਕਯਾ ਪੰਡਿਤ ਜੀ ! ਆਪ ਕ੍ਰਿਸਤਾਨ (ਕ੍ਰਿਸਚੀਅਨ) ਅਤੇ ਮੁਸਲਮਾਨਾਂ ਨੂੰ ਵੀ ਕਿਸੀ ਪ੍ਰਮਾਣ ਔਰ ਯੁਕਤੀ ਨਾਲ ਹਿੰਦੂ ਸਿੱਧ ਕਰ ਸਕਦੇ ਹੋ ?

ਪੰਡਿਤ ਜੀ ਦਾ ਉਤਰ : ਹਾਂ, ਦੱਖਣਾ ਲਿਆਉ, ਹੁਣੇ ਸਿੱਧ ਕਰਕੇ ਦਿਖਾ ਦਿੰਦੇ ਹਾਂ ।

ਪ੍ਰਸ਼ਨ : ਭਲਾ ਕਿਸ ਤਰ੍ਹਾਂ ?

ਪੰਡਿਤ ਜੀ : ਭਾਈ ! ਕ੍ਰਿਸਤਾਨ ਔਰ ਮੁਸਲਮਾਨ ਤਾਂ ਸ਼ੁਧ ਬ੍ਰਾਹਮਣ ਹਨ । ਅਸਲ ਬਾਤ ਇਉਂ ਹੈ ਕਿ ਯਾਦਵਾਂ ਦੇ ਦੋ ਪ੍ਰੋਹਤ ਥੇ । ਇਕ ਨੂੰ ਕ੍ਰਿਸ਼ਨ ਭਗਵਾਨ ਮੰਨਿਆ ਕਰਦੇ ਥੇ । ਇਸ ਕਰਕੇ ਉਸ ਪਰੋਹਤ ਦਾ ਨਾਂਉਂ 'ਕ੍ਰਿਸ਼ਨ ਮਾਨਯ' ਸੀ । ਦੂਜੇ ਨੂੰ ਕ੍ਰਿਸ਼ਨ ਜੀ ਦਾ ਭਾਈ ਮੁਸਲਿ (ਬੱਲਭੱਦ੍ਰ) ਮੰਨਿਆ ਕਰਦੇ ਸੀ (ਬੱਲਭੱਦ੍ਰ ਆਪਣੇ ਹੱਥ ਵਿਚ ਹੱਲ ਅਤੇ ਮੁਸਲ ਰੱਖਦਾ ਹੁੰਦਾ ਸੀ ਇਸ ਕਰਕੇ ਇਸ ਨੂੰ ਹਲੀ ਔਰ 'ਮਸੂਲ' ਆਖਦੇ ਸੀ) ਇਸ ਕਰਕੇ ਉਸਦਾ ਨਾਉਂ "ਮੁਸਲਿ ਮਾਨਯ" ਸੀ। ਇਹ ਦੋਵੇਂ (ਕ੍ਰਿਸਤਾਨ ਔਰ ਮੁਸਲਮਾਨ) ਮੱਤ, ਉਨ੍ਹਾਂ ਪ੍ਰੋਹਤਾਂ ਦੀ ਸੰਤਾਨ ਹਨ । ਲੋਕਾਂ ਨੂੰ ਸੰਸਕ੍ਰਿਤ ਦਾ ਸ਼ੁੱਧ ਉਚਾਰਣ ਨਹੀਂ ਆਉਂਦਾ ਇਸ ਵਾਸਤੇ 'ਕ੍ਰਿਸ਼ਨ ਮਾਨਯ' ਦੀ ਜਗ੍ਹਾ ਕ੍ਰਿਸਤਾਨ ਔਰ 'ਮੁਸਲਿ ਮਾਨਯ' ਦੀ ਜਗ੍ਹਾ ਮੁਸਲਮਾਨ ਆਖਣ ਲੱਗ ਪਏ । ਲਿਆਉ ਦੱਖਣਾ ! ਤੁਹਾਨੂੰ ਹੁਣੇ ਇਹ ਵਿਵਸਥਾ ਲਿਖ ਕੇ ਦੇਈਏ ।

ਬ੍ਰਾਹਮਣ ਨੇ ਤਾਂ ਪਹਿਲਾਂ ਸਿੱਧ ਕਰਕੇ ਫਿਰ ਦੱਖਣਾ ਮੰਗੀ ਸੀ ਪਰ ਸਨਮਾਨਯੋਗ ਬ੍ਰਾਹਮਣ (ਕਾਲਾ ਅਫਗਾਨਾ) ਨੇ ਆਪਣੇ ਮਾਲਕਾਂ ਤੋਂ ਪਹਿਲਾਂ ਹੀ ਬਹੁਤ ਵੱਡੀ ਦੱਖਣਾ ਲੈ ਕੇ ਭਾਈ ਰਣਧੀਰ ਸਿੰਘ ਜੀ ਅਤੇ ਦਮਦਮੀ ਟਕਸਾਲ ਵਾਲਿਆਂ ਨੂੰ ਮਾਸ ਨਾ ਖਾਣ ਕਰਕੇ ਬ੍ਰਾਹਮਣ ਸਿੱਧ ਕਰ ਦਿੱਤਾ ।

ਕਾਲਾ ਅਫਗਾਨਾ ਦੀਆਂ ਲਿਖਿਆਂ ਪੁਸਤਕਾਂ ਖਾਂਸ ਕਰਕੇ "ਮਾਸੁ ਮਾਸੁ ਕਰਿ

ਮੂਰਖੁ ਝਗੜੇ" ਜਦ ਅਸੀਂ ਪੜ੍ਹਦੇ ਹਾਂ, ਇਹੋ ਗੱਲ ਨਜ਼ਰ ਆਉਂਦੀ ਹੈ। ਜਦੋਂ ਲੋੜ ਹੁੰਦੀ ਹੈ ਤਾਂ ਕਿਹੰਦੇ ਹਨ ਅਸੀਂ ਕੇਵਲ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਮੰਨਦੇ ਹਾਂ ਅਤੇ ਗੁਰਬਾਣੀ ਦੇ ਅਰਥਾਂ ਲਈ ਕੇਵਲ ਪ੍ਰੋ: ਸਾਹਿਬ ਸਿੰਘ ਦੇ ਦਰਪਣ ਦੇ ਆਧਾਰ 'ਤੇ ਹੀ ਗੱਲ ਕਰਾਂਗੇ। ਜਦ ਲੋੜ ਹੁੰਦੀ ਹੈ ਤਾਂ ਰਹਿਤ ਮਰਯਾਦਾ ਦਾ ਹਵਾਲਾ ਦੇ ਕੇ ਭਾਈ ਗੁਰਦਾਸ ਜੀ ਅਤੇ ਭਾਈ ਨੰਦ ਲਾਲ ਦੇ ਪ੍ਰਮਾਣ ਦਿੰਦੇ ਹਨ।

ਜਦ ਇਸ ਨਾਲ ਕੰਮ ਨ ਸਰੇ ਫਿਰ ਭਾਈ ਵੀਰ ਸਿੰਘ ਜੀ ਦੇ ਅਸ਼ਟ ਗੁਰੂ ਚਮਤਕਾਰ ਵਿਚਲੀ ਸਾਖੀ ਦਾ ਹਵਾਲਾ ਦਿੰਦੇ ਹਨ। ਫਿਰ ਕਦੇ ਸੂਰਜ ਪ੍ਰਕਾਸ਼, ਦਾ ਪ੍ਰਮਾਣ ਦਿੰਦੇ ਹਨ, ਜਾਂ ਮਹਾਰਾਜਾ ਰਣਜੀਤ ਸਿੰਘ ਦੇ ਦਰਬਾਰ ਦੀ ਇਕ ਫੋਟੋਂ ਦਾ ਵੇਰਵਾ ਦੇਣੋਂ ਵੀ ਸੰਕੋਚ ਨਹੀਂ ਕਰਦੇ। ਜੇ ਕੋਈ ਹੱਥ ਪੱਲਾ ਨ ਫੜਾਵੇ ਤਾਂ ਗੁਰਬਾਣੀ ਦੀ ਮਨਮਰਜ਼ੀ ਦੀ ਵਿਆਖਿਆ ਕਰਨੋਂ ਪਿੱਛੇ ਨਹੀਂ ਹੱਟਦੇ। ਕਾਲਾ ਅਫਗਾਨਾ ਦੀ ਲਿਖੀ ਕਿਤਾਬ 'ਮਾਸੁ ਮਾਸੁ ਕਰਿ ਮੂਰਖੁ ਝਗੜੇ" ਕਿਤਾਬ ਦੇ ਪੰਨਾ ੩੯ 'ਤੇ ਇਸ ਤਰ੍ਹਾਂ ਦਰਜ ਹੈ :

ਸਿੰਘ ਰੁਚੈ ਸਦ ਭੋਜਨੁ ਮਾਸ ॥
ਰਣੁ ਦੇਖਿ ਸੂਰੇ ਚਿਤ ਉਲਾਸ ॥
ਕਿਰਪਨ ਕਉ ਅਤਿ ਧਨ ਪਿਆਰੁ ॥
ਹਰਿ ਜਨ ਕਉ ਹਰਿ ਹਰਿ ਆਧਾਰੁ ॥

(ਪੰਨਾ ੧੧੮੦)

ਇਨ੍ਹਾਂ ਤੁਕਾਂ ਦੇ ਸਾਫ ਅਤੇ ਸਿੱਧੇ ਅਰਥ ਹਨ ਕਿ ਜਿਸ ਤਰ੍ਹਾਂ ਸ਼ੇਰ ਸਦਾ ਹੀ ਮਾਸ ਰੂਪੀ ਭੋਜਨ ਵਿਚ ਰੁਚੀ ਰੱਖਦਾ ਹੈ, ਜੰਗ ਮਘਿਆ ਦੇਖ ਕੇ ਸੂਰਮੇ ਨੂੰ ਚਾਉ ਚੜ੍ਹ ਜਾਂਦਾ ਹੈ, ਕੰਜੂਸ ਨੂੰ ਮਾਇਆ ਨਾਲ ਬਹੁਤ ਪਿਆਰ ਹੁੰਦਾ ਹੈ, ਇਸੇ ਤਰ੍ਹਾਂ ਪਰਮੇਸ਼ਰ ਦੇ ਪਿਆਰਿਆਂ ਨੂੰ ਹਮੇਸ਼ਾ ਹੀ (ਨਾਮ ਪਿਆਰਾ ਲੱਗਦਾ ਹੈ) ਅਤੇ ਇਹ ਉਨ੍ਹਾਂ ਦੇ ਜੀਵਨ ਦਾ ਆਧਾਰ ਹੈ।

ਸਿੰਘ ਅਤੇ ਮਾਸ ਦਾ ਨਾਉਂ ਸੁਣ ਕੇ ਕਾਲਾ ਅਫਗਾਨਾ ਦੀਆਂ ਬਾਂਛਾਂ ਖਿੜ ਗਈਆਂ। ਮਨ ਵਿਚ ਮਾਸ ਖਾਣ ਦੀ ਲਹਿਰ ਦੌੜ ਗਈ ਅਤੇ ਮੂੰਹ ਵਿਚ ਪਾਣੀ ਆ ਗਿਆ। ਇਸ ਲਈ ਉਪਰ ਲਿਖੇ ਅਰਥ ਕਰਕੇ ਟਿਪਣੀ ਦਿੱਤੀ ਹੈ। (ਤਲਵਾੜਾ ਜੀਉ ! ਕੀ ਦਸਮੇਸ਼ ਜੀ ਦਾ ਸਿੰਘ ਵੀ ਸ਼ੇਰ ਨਹੀਂ ਹੈ ?) ਪਰ ਕੀ ਸਤਿਗੁਰਾਂ ਨੇ ਵੀ ਸਾਨੂੰ 'ਸਿੰਘ' ਅਤੇ ਜੰਗ ਗਲ ਆ ਪੈਣ 'ਤੇ 'ਜੋਸ਼' ਵਿਚ ਆ ਜਾਣ ਵਾਲੇ 'ਸੂਰੇ' ਨਹੀਂ ਬਣਾਇਆ ? ਫਿਰ ਜੇ ਗੁਰੂ ਦੇ ਸੂਰਮੇ ਸਿੰਘ ਵੀ ਮਾਸ ਮਿਲ ਜਾਣ 'ਤੇ ਖੁਸ਼ੀ ਮਨਾਉਣ ਤਾਂ ਗੁਰਬਾਣੀ ਦੀ ਉਲੰਘਣਾ ਕਿਵੇਂ ਹੋਈ"? ਕਾਲਾ ਅਫਗਾਨਾ ਨੇ ਤਕਰੀਬਨ ਹਰ ਥਾਂ 'ਤੇ ਗੁਰ-ਸ਼ਬਦਾਂ ਦੇ ਅਰਥ ਕਰਨ ਵੇਲੇ ਬਰੈਕਟਾਂ ਵਿਚ ਮਨ



ਮਰਜ਼ੀ ਦੇ ਵਿਚਾਰ ਠੋਸ ਕੇ ਗੁਰ-ਆਸ਼ੇ ਨੂੰ ਵਿਗਾੜ ਕੇ ਪੇਸ਼ ਕੀਤਾ ਹੈ।

ਪਾਠਕ ਆਪ ਹੀ ਅੰਦਾਜ਼ਾ ਲੈ ਲੈਣ ਕਿ ਕਿੰਨੀ ਚਤੁਰਾਈ ਨਾਲ ਕਾਲਾ ਅਫਗਾਨਾ ਨੇ ਗੁਰਬਾਣੀ ਦੇ ਆਸ਼ੇ ਨੂੰ ਤਰੋੜ-ਮਰੋੜ ਕੇ ਆਪਣੀ ਗੱਲ ਪੂਰੀ ਕਰ ਲਈ ਅਤੇ ਮਾਸ ਖਾਣ ਦੇ ਲਾਲਚ ਵਿਚ ਝੱਟ ਗੁਰੂ ਦੇ ਸਿੰਘ ਤੋਂ ਜੰਗਲੀ ਸ਼ੇਰ ਬਣ ਗਏ।

ਹੁਣ ਸੁਆਲ ਪੈਦਾ ਹੁੰਦਾ ਹੈ ਕਿ ਜੰਗ ਗਲ ਆ ਪੈਣ ਲਈ ਮਾਸ ਖਾਣਾ ਹੈ ਕਿ ਮਾਸ ਖਾਣ ਲਈ ਜੰਗ ਕਾਲਾ ਅਫਗਾਨਾ ਮਚਾਉਣਗੇ, ਇਸ ਦਾ ਨਿਰਣਾ ਕੌਣ ਕਰੇਗਾ ?

ਇਨ੍ਹਾਂ ਦੀਆਂ ਲਿਖਤਾਂ ਤੋਂ ਅਖੀਰਲੀ ਗੱਲ ਸਹੀ ਸਿੱਧ ਹੁੰਦੀ ਹੈ। ਜੰਗਲ ਦੇ ਸ਼ੇਰ ਕੋਲ ਭੋਜਨ ਲਈ ਹੋਰ ਕੋਈ ਵਿਕਲਪ ਨਹੀਂ ਹੈ ਪਰ ਸਾਡੇ ਕੋਲ ਤਾਂ ਪੇਟ ਭਰਨ ਲਈ ਹੋਰ ਕਈ ਤਰੀਕੇ ਹਨ। ਤੀਸਰੇ ਕੋਈ ਔਖਾ ਕੰਮ ਕਰਨ ਲਈ ਚਾਹ ਦੀ ਪਿਆਲੀ ਤੋਂ ਲੈ ਕੇ ਅਫੀਮ, ਭੰਗ, ਸਿਗਰਟ ਅਤੇ ਸ਼ਰਾਬ ਜਾਂ ਹੋਰ ਕਈ ਚੀਜ਼ਾਂ ਨੂੰ ਖਾ ਕੇ ਬੰਦਾ ਫੁਰਤੀ ਵਿਚ ਆ ਕੇ ਕੰਮ ਕਰਦਾ ਹੈ। ਸਭ ਨੂੰ ਪਤਾ ਹੈ ਅੱਜਕਲ੍ਹ ਖਿਡਾਰੀ, ਮਾਦਕ ਪਦਾਰਥਾਂ ਦਾ ਸੇਵਨ ਕਰਕੇ ਉਲੰਪਿਕ ਰੀਕਾਰਡ ਤੋੜ ਦਿੰਦੇ ਹਨ। ਫਿਰ ਇਹ ਵੀ ਜੰਗ ਗੱਲ ਆ ਪੈਣ 'ਤੇ ਗੁਰੂ ਦੇ ਸਿੰਘ ਨੂੰ ਕਰਨ ਦੀ ਛੂਟ ਹੈ?

ਮਾਸ 'ਚ ਰੁਚੀ ਰੱਖਣ ਵਾਲਾ ਸ਼ੇਰ ਅਤਿ ਭਿਆਨਕ, ਜੰਗਲੀ ਜੀਵ ਜਿਸ ਤੋਂ ਡਰ ਕੇ ਜੰਗਲ ਦੇ ਬਾਕੀ ਜਾਨਵਰ ਭੱਜ ਜਾਂਦੇ ਹਨ, ਪਰ ਕਾਲਾ ਅਫਗਾਨਾ ਜੀ ਤਾਂ ਮਿਠ ਬੋਲੜੇ ਸੁਆਮੀ ਦੇ ਭਗਤ ਅੱਤ ਹੀ ਪਿਆਰ ਵਾਲੇ (ਭਾਵੇਂ ਇਨ੍ਹਾਂ ਦੀ ਕਲਮ ਸ਼ਰਧਾਵਾਨ ਗੁਰਸਿੱਖਾਂ ਦੇ ਹਿਰਦੇ ਚੀਰਦੀ ਜਾਂਦੀ ਹੈ) ਸੋਹਣੀ ਸੂਰਤ ਵਾਲੇ ਹਨ।

ਜਿਨ੍ਹਾਂ ਸਿੱਖ ਜਰਨੈਲਾਂ (ਸ. ਹਰੀ ਸਿੰਘ ਨਲੂਆ, ਮਹਾਰਾਜਾ ਰਣਜੀਤ ਸਿੰਘ ਆਦਿ) ਦਾ ਨਾਉਂ ਇਨ੍ਹਾਂ ਨੇ ਆਪਣੀ ਪੁਸਤਕ ਵਿਚ ਦੇ ਕੇ ਲਿਖਿਆ ਹੈ ਕਿ ਇਹ ਸਭ ਮਾਸ ਖਾਣ ਵਾਲੇ ਬਹਾਦਰ ਸੀ, ਜਿਨ੍ਹਾਂ ਨੇ ਮੈਦਾਨ ਮਾਰੇ, ਪਰ ਮਾਸ ਨਾ ਖਾਣ ਵਾਲਿਆ ਕਿਹੜਾ ਕੰਮ ਕੀਤਾ ਹੈ ?

ਇਸ ਬਾਰੇ ਅਸੀਂ ਕਹਾਂਗੇ ਕਿ ਇਨ੍ਹਾਂ ਸਾਰਿਆਂ ਨੇ ਲੋਹੇ ਦੀ ਖੜਗ ਧਾਰਨ ਕਰਕੇ ਗੁਰੂ ਦੋਖੀਆਂ ਅਤੇ ਪੰਥ ਨਿੰਦਕਾਂ (ਨਵਾਬ ਸਰਹੰਦ, ਮੱਸੇ ਰੰਗੜ ਆਦਿ) ਨੂੰ ਧਰਤੀ ਵਿਚ ਮਿਲਾ ਕਿ ਸੁਨਹਿਰੀ ਪੰਥਕ ਇਤਿਹਾਸ ਰਚਿਆ, ਪਰ ਕਾਲਾ ਅਫਗਾਨਾ ਨੇ ਤਾਂ ਗਿਆਨ ਦੀ ਖੜਗ ਧਾਰੀ ਹੈ। ੧੯੭੮ ਵਿਚ ਨਿਰੰਕਾਰੀ ਬਾਬੇ ਨੇ ਗੁਰੂ ਸਾਹਿਬਾਂ ਦੀ ਘੋਰ ਨਿੰਦਾ ਕੀਤੀ; ੧੯੮੪ ਵਿਚ ਗੁਰੂ-ਘਰ ਦੁਸ਼ਮਣਾਂ ਨੇ ਤੋਪਾਂ ਨਾਲ ਉਡਾਏ। ਫਿਰ ਇੰਦਰਾਂ ਗਾਂਧੀ ਦੇ ਕਤਲ ਪਿੱਛੋਂ ਦਿੱਲੀ ਅਤੇ ਹੋਰ ਸ਼ਹਿਰਾਂ ਵਿਚ ਹਜ਼ਾਰਾਂ ਸਿੰਘ, ਸਿੰਘਣੀਆਂ ਬੇ-ਦਰਦੀ ਨਾਲ ਸ਼ਹੀਦ ਕੀਤੇ ਗਏ।

ਸ. ਜਸਵੰਤ ਸਿੰਘ ਖਾਲੜਾ ਦੀ ਰਿਪੋਰਟ ਅਨੁਸਾਰ ਵੀਹ ਹਜ਼ਾਰ ਸਿੱਖ ਨੌਜਵਾਨ ਕਾਲਾ ਅਫਗਾਨਾ ਦੇ ਮਹਿਕਮੇ ਨੇ ਝੂਠੇ ਮੁਕਾਬਲਿਆਂ ਵਿਚ ਮਾਰ ਕੇ ਲਵਾਰਸ ਕਹਿ ਕੇ ਜਲਾ ਦਿੱਤੇ। "ਸਿੰਘ ਰੁਚੈ ਸਦ ਭੋਜਨੁ ਮਾਸ" ਵਾਲੇ ਸ਼ੇਰ ਕਾਲਾ ਅਫਗਾਨਾ ਗਿੱਦੜ ਬਣ ਕੇ ਘੁਰਨੇ ਵਿਚ ਵੜੇ ਰਹੇ। ਇਥੋਂ ਤੱਕ ਕਿ ਆਪਣੀਆਂ ਕਿਤਾਬਾਂ ਦੇ ਚਾਰ ਹਜ਼ਾਰ ਪੰਨਿਆਂ ਵਿਚ ਇਕ ਵੀ ਲਾਈਨ ਇਸਦੇ ਬਰਖਿਲਾਫ ਲਿਖਣ ਦੀ ਜੁਰੱਤ ਨਹੀਂ ਕੀਤੀ ਇਸ ਬੱਗੇ ਸ਼ੇਰ ਨੇ।

ਇਹ ਮਾਸ ਨਾ ਖਾਣ ਵਾਲੇ ਦਮਦਮੀ ਟਕਸਾਲ ਅਤੇ ਭਾਈ ਰਣਧੀਰ ਸਿੰਘ ਜੀ ਜੱਥੇ ਦੇ, ਅਖੰਡ ਕੀਰਤਨ ਵਾਲੇ ਜੁਝਾਰੂ ਸਿੰਘ ਹੀ ਸਨ ਜਿਨ੍ਹਾਂ ਨੇ ਪੂਰੇ ਬਾਰਾਂ ਸਾਲ ਸਰਕਾਰ ਨੂੰ ਵਖਤ ਪਾਈ ਰੱਖਿਆ। ਅੰਤ ਨੂੰ ਸਰਕਾਰ ਨੇ ਕਾਲਾ ਅਫਗਾਨਾ ਵਰਗੇ ਮਾਸਖੋਰ ਬੰਦੇ ਵਿਚ ਵਾੜ ਕੇ ਇਨ੍ਹਾਂ ਨੂੰ ਖਤਮ ਕੀਤਾ।

ਇਥੇ ਇਹ ਵੀ ਦੱਸਣਾ ਜ਼ਰੂਰੀ ਹੈ ਕਿ ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਜਦ ਸਿੱਖ ਸਰਦਾਰ ਅਤੇ ਖੁਦ ਮਹਾਰਾਜਾ ਰਣਜੀਤ ਸਿੰਘ ਮਾਸ ਅਤੇ ਸ਼ਰਾਬ ਵਿਚ ਰੰਗਿਆ ਗਿਆ ਤਾਂ ਹੀ ਸਿੱਖ ਰਾਜ ਦਾ ਪਤਨ ਸ਼ੁਰੂ ਹੋ ਗਿਆ। ਫਿਰ ਇਹ ਵੀ ਸਭ ਨੂੰ ਪਤਾ ਹੈ ਕਿ ਮਹਾਰਾਜਾ ਸਾਹਿਬ ਦੇ ਮੋਰਾਂ ਨਾਮ ਦੀ ਵੇਸ਼ਯਾ ਨਾਲ ਵੀ ਸੰਬੰਧ ਸੀ। ਕੀ ਕਾਲਾ ਅਫਗਾਨਾ ਦੱਸਣਗੇ ਕਿ ਕੀ ਇਹ ਵੀ ਸਿੱਖ ਲਈ ਜਾਇਜ਼ ਹੈ ?

ਰਤਨ ਸਿੰਘ ਭੰਗੂ ਦੇ ਪੰਥ ਪ੍ਰਕਾਸ਼ ਵਿਚੋਂ ਜੋ ਪਰਮਾਣ ਇਸ ਕਿਤਾਬ ਦੇ ਪੰਨਾ ੧੭੮ 'ਤੇ ਦਿੱਤਾ ਹੈ :

ਸੂਹੋ ਥੋ ਜੋ ਗੁਰ ਹਟਾਯੋ
ਸੋਊ ਜਿਦ ਕਰ ਉਨ ਪਹਿਰਾਯੋ।
ਵਾਹਿਗੁਰੂ ਕੀ ਫਤੈ ਹਟਾਈ।
ਦਰਸ਼ਨ ਫਤੇ ਉਨ ਆਪ ਠਹਰਾਈ।
ਨੀਲ ਪਹਿਰਨ ਸੋ ਦੂਰ ਕਰਾਯੋ।
ਸਮਰਾ ਸੂਹਾ ਸੀਸ ਬੰਧਾਯੋ।
ਮਹਾ ਪ੍ਰਸ਼ਾਦਿ ਕੈ ਨੇੜਿ ਨ ਆਵੈ।
ਧੋ ਧੋ ਲਕੜੀ ਚੌਕੇ ਪਾਵੈ।
ਭੁਜੰਗਨ ਰੀਤ ਸੋ ਦਈ ਹਟਾਇ।
ਬਖਤ ਭੀੜ ਮੈਂ ਜੋ ਥੀ ਸੁਖਦਾਇ।
ਵਖਤ ਕੁਵਖਤ ਥੋ ਗੁਰ ਬਿਚਾਰਯਾ।
ਦੂਰਹਿ ਤੇ ਸੋ ਥੋ ਗੁਰੂ ਸੰਭਾਰਯਾ।

ਭੰਗੂ ਜੀ ਸਾਫ ਲਿਖਦੇ ਹਨ ਕਿ ਗੁਰੂ ਸਾਹਿਬ ਨੇ ਖਾਲਸੇ ਲਈ ਅੱਗੇ ਆਉਣ



ਵਾਲੇ ਅਉਖੇ ਸਮੇਂ (ਜੰਗਲਾਂ ਵਿਚ ਫਾਕੇ ਵਾਲੇ ਦਿਨ) ਨੂੰ ਵਿਚਾਰ ਕੇ ਮਾਸ ਖਾਂਣ ਦੀ ਛੂਟ ਦਿੱਤੀ ਸੀ, ਜੋ ਬੰਦੇ ਨੇ ਬੰਦ ਕਰ ਦਿੱਤੀ।

ਹੁਣ ਕਾਲਾ ਅਫਗਾਨਾ ਹੀ ਦੱਸ ਸਕਦੇ ਹਨ ਕਿ ਉਨ੍ਹਾਂ 'ਤੇ ਕਿਹੜਾ ਵਖਤ ਪਿਆ ਹੈ ਕਿ ਮਾਸ ਖਾਣ ਲਈ ਤਰਲੋ-ਮੱਛੀ ਹੋਏ ਫਿਰਦੇ ਹਨ।

ਮਾਸ ਨ ਖਾਣ ਨੂੰ ਬਿਪ੍ਰਨ ਕੀ ਰੀਤ ਕਹਿਣਾ ਵੀ ਕੋਰਾ ਝੂਠ ਹੈ। ਸਭ ਨੂੰ ਪਤਾ ਹੈ ਕਿ ਸਾਕਤ ਮੱਤ ਦੇ ਪੁਜਾਰੀ ਸਾਰੇ ਬ੍ਰਾਹਮਣ ਮਾਸ ਖਾਂਦੇ ਤੇ ਸ਼ਰਾਬ ਪੀਂਦੇ ਹਨ। ਉਨ੍ਹਾਂ ਨੇ ਦੇਸ਼ ਦਾ ਕੀ ਸੁਆਰ ਦਿੱਤਾ ? ਕੇਵਲ ਵੈਸ਼ਨਵ ਮੱਤ ਦੇ ਬ੍ਰਾਹਮਣ ਹੀ ਮਾਸ ਦੇ ਵਿਰੁੱਧ ਹਨ। ਜੇ ਅੱਜ ਦੇ ਹਾਲਾਤ ਵੱਲ ਝਾਤੀ ਮਾਰੀਏ ਤਾਂ ਪਤਾ ਚੱਲਦਾ ਹੈ ਕਿ ਅੱਜ ਦੇ ਬ੍ਰਾਹਮਣ ਨੇ ਮਾਸ ਖਾਣ ਅਤੇ ਸ਼ਰਾਬ ਪੀਣ ਵਿਚ ਸਿੱਖਾਂ ਨੂੰ ਮਾਤ ਕਰ ਦਿੱਤਾ ਹੈ। ਤਾਂ ਫਿਰ ਕੀ ਅਸੀਂ ਸਮਝੀਏ ਬਿਪ੍ਰਨ ਕੀ ਰੀਤ ਤੋਂ, ਹਿੰਦੂ ਸਮਾਜ, ਖਾਲਸਾ ਪੰਥੀ ਬਣ ਰਿਹਾ ਹੈ ? ਫਿਰ ਤਾਂ ਸਭ ਨੂੰ ਖੁਸ਼ੀ ਮਨਾਉਣੀ ਚਾਹੀਦੀ ਹੈ, ਪਰ ਸਰਕਾਰੀ ਅੰਕੜੇ ਕੁਝ ਹੋਰ ਦਰਸਾ ਰਹੇ ਹਨ।

ਇਸੇ ਕਿਤਾਬ ਦੇ ਪੰਨਾ ੧੨੯ 'ਤੇ ਇਹ ਸ਼ਬਦ ਦਿੱਤਾ ਹੈ :

ਬੇਦ ਕਤੇਬ ਕਹਹੁ ਮਤ ਝੂਠੇ ਝੂਠਾ ਜੋ ਨ ਬਿਚਾਰੈ ॥
ਜਉ ਸਭ ਮਹਿ ਏਕੁ ਖੁਦਾਇ ਕਹਤ ਹਉ ਤਉ ਕਿਉ ਮੁਰਗੀ ਮਾਰੈ ॥੧॥
ਮੁਲਾਂ ਕਹਹੁ ਨਿਆਉ ਖੁਦਾਈ ॥
ਤੇਰੇ ਮਨ ਕਾ ਭਰਮੁ ਨ ਜਾਈ ॥੧॥ ਰਹਾਉ ॥
ਪਕਰਿ ਜੀਉ ਆਨਿਆ ਦੇਹ ਬਿਨਾਸੀ ਮਾਟੀ ਕਉ ਬਿਸਮਿਲਿ ਕੀਆ ॥
ਜੋਤਿ ਸਰੂਪ ਅਨਾਹਤ ਲਾਗੀ ਕਹੁ ਹਲਾਲੁ ਕਿਆ ਕੀਆ ॥੨॥
ਕਿਆ ਉਜੂ ਪਾਕੁ ਕੀਆ ਮੁਹੁ ਧੋਇਆ ਕਿਆ ਮਸੀਤਿ ਸਿਰੁ ਲਾਇਆ ॥
ਜਉ ਦਿਲ ਮਹਿ ਕਪਟੁ ਨਿਵਾਜ ਗੁਜਾਰਹੁ ਕਿਆ ਹਜ ਕਾਬੈ ਜਾਇਆ ॥੩॥
ਤੂੰ ਨਾਪਾਕੁ ਪਾਕੁ ਨਹੀ ਸੂਝਿਆ ਤਿਸ ਕਾ ਮਰਮੁ ਨ ਜਾਨਿਆ ॥
ਕਹਿ ਕਬੀਰ ਭਿਸਤਿ ਤੇ ਚੂਕਾ ਦੋਜਕ ਸਿਉ ਮਨੁ ਮਾਨਿਆ ॥੪॥
(ਪੰਨਾ ੧੩੫੦)

ਇਹ ਸ਼ਬਦ ਦੇ ਸਿੱਧੇ ਸਰਲ ਅਰਥ ਇਸ ਤਰ੍ਹਾਂ ਹਨ –

(ਹੇ ਭਾਈ ਤੁਸੀਂ) ਵੇਦਾਂ, ਕਤੇਬਾਂ ਦੇ ਗਿਆਨ ਨੂੰ ਝੂਠਾ ਨਾ ਆਖੋ (ਜੋ ਇਨ੍ਹਾਂ ਦੇ ਸਿਧਾਂਤਾਂ ਨੂੰ) ਨਹੀਂ ਵਿਚਾਰਦਾ (ਐਵੇਂ ਹੀ ਚੰਗਾ-ਮਾੜਾ ਆਖਦਾ ਰਹਿੰਦਾ ਹੈ ਉਹ) ਝੂਠਾ ਹੈ (ਹੇ ਮੁੱਲਾ) ਜਦ (ਤੂੰ) ਸਾਰਿਆਂ ਵਿਚ ਖੁਦਾ ਦਾ ਵਾਸਾ (ਦੱਸਦਾ ਹੈਂ) ਤਾਂ ਮੁਰਗੀ ਕਿਉਂ ਮਾਰਦਾ ਹੈਂ (ਕੀ ਕੁਕੜੀ ਵਿਚ ਖੁਦਾ ਨਹੀਂ ਹੈ ?)

ਹੇ ਮੁੱਲਾ ! ਤੁਸੀਂ ਮੈਨੂੰ ਖੁਦਾਈ ਕਾਨੂੰਨ ਦੱਸੋ ? (ਇਕ ਪਾਸੇ ਤੁਸੀਂ ਸਾਰੇ ਜੀਆਂ

ਅੰਦਰ ਖੁਦਾ ਦਾ ਵਾਸਾ ਮੰਨਦੇ ਹੋ, ਦੂਜੇ ਪਾਸੇ ਮੁਰਗੀ ਮਾਰ ਕੇ ਖਾਂਦੇ ਹੋ । ਤੁਸੀਂ ਅਸਲੀਅਤ ਨੂੰ ਸਮਝਦੇ ਹੀ ਨਹੀਂ ਇਸ ਲਈ ) ਤੇਰੇ ਮਨ ਦਾ ਭਰਮ ਦੂਰ ਨਹੀਂ ਹੋਵੇਗਾ ।

(ਹੇ ਮੁੱਲਾ ! ਤੂੰ ਮੁਰਗੀ ਆਦਿਕ) ਜੀਵ ਨੂੰ ਫੜ ਕੇ ਲੈ ਆਇਆ (ਬਿਸਮਿੱਲਾ ਕਹਿ ਕੇ ਉਸਦੀ) ਦੇਹੀ ਨੂੰ ਨਾਸ਼ ਕੀਤਾ (ਭਾਵ ਗਲਾ ਕੱਟ ਦਿੱਤਾ) ਕੀ ਤੁਸੀਂ ਮਿੱਟੀ ਨੂੰ ਜ਼ਿਬਾਹ ਕੀਤਾ ? (ਜਿਸ ਨੂੰ ਤੁਸੀਂ ਮਾਰ ਦਿੱਤਾ ਆਖਦੇ ਹੋ ਉਹ ਤਾਂ) ਜੋਤਿ ਸਰੂਪ ਵਾਹਿਗੁਰੂ ਜੀ ਦੀ ਜੋਤਿ ਨਾਲ ਇਕ ਰਸ ਜਾ ਲੱਗੀ, (ਫਿਰ) ਦਸ ਤੂੰ ਹਲਾਲ ਕੀ ਕੀਤਾ ?

(ਹੇ) ਮੁੱਲਾ ! ਕੀ ਉਜੂ ਕੀਤਾ ? ਕੀ ਮੂੰਹ ਧੋਤਾ ? ਅਤੇ ਕੀ ਮਸੀਤ ਵਿਚ ਜਾ ਕੇ ਸਿਰ ਨਿਵਾਇਆ ਭਾਵ ਸਿਜਦਾ ਕੀਤਾ ? ਜੇਕਰ ਦਿਲ ਵਿਚ ਕਪਟ ਹੈ (ਜੇ ਕੋਈ ਬਾਹਰਮੁਖੀ) ਨਮਾਜ਼ ਅਦਾ ਕਰਦਾ ਰਹੇ, ਹਾਜੀ ਬਣ ਕੇ ਕਾਬੇ (ਮੱਕੇ ਨੂੰ ਗਿਆ ਤਾਂ) ਕੀ ਹੋਇਆ ? ਭਾਵ ਸਭ ਕੁਝ ਵਿਅਰਥ ਗਿਆ ।

(ਹੇ ਮੁੱਲਾ) ਤੂੰ ਅਪਵਿੱਤ੍ਰ ਹੈਂ (ਕਿਉਂਕਿ ਤੂੰ) ਪਵਿੱਤ੍ਰ (ਪਰਮਾਤਮਾ) ਨੂੰ ਨਹੀਂ ਸਮਝਿਆ (ਅਤੇ) ਉਸ (ਪ੍ਰਭੂ) ਦਾ ਭੇਤ ਨਹੀਂ ਜਾਣਿਆ । ਕਬੀਰ ਜੀ ਕਹਿੰਦੇ ਹਨ (ਹੇ ਮੁੱਲਾ!) ਤੂੰ ਬਹਿਸ਼ਤ ਤੋਂ ਰਹਿ ਗਿਆ (ਜੀਵ ਹਿੰਸਾ ਕਾਰਨ) ਦੋਜ਼ਕ ਨਾਲ ਤੇਰਾ ਮਨ ਮੰਨਿਆ (ਪਤੀਜਿਆ) ਹੈ ।

ਇੰਨੇ ਸਿੱਧੇ ਅਤੇ ਸਪੱਸ਼ਟ ਅਰਥ ਕਾਲਾ ਅਫਗਾਨਾ ਨੂੰ ਮੁਆਫ਼ਕ ਨਹੀਂ ਹਨ ਕਿਉਂਕਿ ਇਹ ਉਨ੍ਹਾਂ ਨੂੰ ਮੁਰਗੀ ਦਾ ਮਾਸ ਖਾਣ ਦੀ ਆਗਿਆ ਨਹੀਂ ਦਿੰਦੇ । ਇਸ ਲਈ ਪ੍ਰੋ. ਸਾਹਿਬ ਸਿੰਘ ਜੀ ਦੇ ਕੀਤੇ ਅਰਥਾਂ ਨੂੰ ਸਹੀ ਸਮਝਦੇ ਹਨ ਅਤੇ ਆਪਣੀ ਗੱਲ ਨੂੰ ਵਜ਼ਨਦਾਰ ਕਰਨ ਲਈ ਪ੍ਰੋ. ਸਾਹਿਬ ਸਿੰਘ ਜੀ ਦੇ ਨਾਉਂ ਨਾਲ "ਡੀ.ਲਿਟ." ਲਿਖਦੇ ਹਨ ।

ਪ੍ਰੋਫੈਸਰ ਸਾਹਿਬ ਸਿੰਘ ਜੀ ਨੇ ਸ਼ਬਦ ਦੇ ਸਮੁੱਚੇ ਭਾਵ ਲਈ ਜੋ ਲਿਖਿਆ ਹੈ ਉਹ ਬਿਲਕੁਲ ਠੀਕ ਹੈ ਕਿ ਮੁਸਲਮਾਨ ਕਿਸੇ ਪਸ਼ੂ ਦਾ ਮਾਸ ਖਾਣ ਵਾਸਤੇ ਜਦੋਂ ਇਸ ਨੂੰ ਜ਼ਿਬਾਹ ਕਰਦਾ ਹੈ (ਮਾਰਦਾ ਹੈ) ਤਾਂ ਮੂੰਹੋਂ ਆਖਦਾ ਹੈ "ਬਿਸਮਿੱਲਹ" (ਬਿ-ਇਸਮਿ-ਅੱਲਾਹ, ਅੱਲਾ ਦੇ ਨਾਮ 'ਤੇ) ਪਰ ਅੱਗੇ ਜੋ ਲਿਖਿਆ ਹੈ ਅਤੇ ਸ਼ਬਦ ਦੇ ਅਰਥਾਂ ਵਿਚ ਮੁਰਗੀ ਮਾਰਨ ਨੂੰ ਅੱਲਾ ਦੇ ਨਾਉਂ 'ਤੇ ਕੁਰਬਾਨੀ ਦਿੱਤੀ ਲਿਖਕੇ ਸ਼ਬਦ ਦੇ ਭਾਵ ਨੂੰ ਹੀ ਬਦਲ ਦਿੱਤਾ ਹੈ ।

ਇਹ ਸਭ ਨੂੰ ਪਤਾ ਹੈ ਕਿ ਮੁਸਲਮਾਨੀ ਸ਼ਰਾਅ ਅਨੁਸਾਰ ਕੁਰਬਾਨੀ ਦੇਣ ਵਾਲੇ ਜਾਨਵਰ ਜੋ ਦੱਸੇ ਹਨ ਉਹ ਕੇਵਲ ਊਠ, ਬੱਕਰਾ ਅਤੇ ਦੁੰਬਾ ਹਨ । ਅਰਬ ਦੇਸ਼ਾਂ ਵਿਚ ਊਠ ਦੀ ਕੁਰਬਾਨੀ ਦਿੱਤੀ ਜਾਂਦੀ ਹੈ ਨਾਲ ਹੀ ਈਦ ਵਾਲੇ ਦਿਨ ਅਰਬ ਦੇਸ਼



ਅਤੇ ਬਾਕੀ ਦੇਸ਼ਾਂ ਵਿਚ ਬੱਕਰੇ ਜਾਂ ਦੁੰਬੇ ਦੀ ਕੁਰਬਾਨੀ ਦਿੱਤੀ ਜਾਂਦੀ ਹੈ । ਦੁਨੀਆਂ ਦੇ ਕਿਸੇ ਕੋਨੇ ਵਿਚ ਵੀ ਈਦ ਵਾਲੇ ਦਿਨ ਮੁਰਗੀ ਦੀ ਕੁਰਬਾਨੀ ਨਹੀਂ ਦਿੱਤੀ ਜਾਂਦੀ। ਇਥੇ ਇਹ ਵੀ ਦੱਸਣਾ ਠੀਕ ਰਹੇਗਾ ਕਿ ਈਦ ਵਾਲੇ ਦਿਨ ਗਊ ਜ਼ਿਬਾਹ ਕਰਨਾ ਕੇਵਲ ਹਿੰਦੂਆਂ ਨੂੰ ਨੀਵਾਂ ਦਿਖਾਉਣ ਲਈ ਕੀਤਾ ਜਾਂਦਾ ਹੈ । ਮੁਸਲਮਾਨੀ ਕਿਸੇ ਧਾਰਮਿਕ ਪੁਸਤਕ ਵਿਚ ਵੀ ਇਹ ਪ੍ਰਵਾਨ ਨਹੀਂ । ਇਸੇ ਲਈ ਕਬੀਰ ਸਾਹਿਬ ਆਖਦੇ ਹਨ :

ਕਬੀਰ ਹਜ ਕਾਬੇ ਹਉ ਜਾਇ ਥਾ ਆਗੈ ਮਿਲਿਆ ਖੁਦਾਇ ॥
ਸਾਂਈ ਮੁਝ ਸਿਉ ਲਰਿ ਪਰਿਆ ਤੁਝੈ ਕਿਨ੍ਹਿ ਫੁਰਮਾਈ ਗਾਇ ॥

(ਪੰਨਾ ੧੩੭੫)

ਇਸ ਕੁਰਬਾਨੀ ਦੀ ਸ਼ੁਰੂਆਤ ਵੀ ਹਜ਼ਰਤ ਇਬਰਾਹੀਮ ਤੋਂ ਹੋਈ ਹੈ, ਪਰ ਮੁਸਲਮਾਨਾਂ ਨੇ ਆਪਣੇ ਸੁਆਦ ਅਤੇ ਜੁਬਾਨ ਦੇ ਚਸਕੇ ਲਈ ਜਾਨਵਰ ਨੂੰ ਮਾਰਨ ਵੇਲੇ "ਬਿਸਮਿੱਲਾ" ਕਹਿਣ ਦੀ ਰੀਤ ਅਪਣਾ ਲਈ ਹੈ । ਸੋ ਇਸ ਸ਼ਬਦ ਵਿਚ ਮੁੱਲਾ ਨੂੰ ਸਵਾਲ ਕੀਤਾ ਹੈ ਜੋ ਜੁਬਾਨ ਦੇ ਚਸਕੇ ਲਈ ਮੁਰਗੀ ਖਾਣ ਬਾਰੇ ਹੈ ਨਾ ਕਿ ਈਦ ਵਾਲੇ ਦਿਨ ਕੁਰਬਾਨੀ ਲਈ ਹੈ ।

ਦੂਸਰੀ ਗੱਲ ਜੋ ਕਾਲਾ ਅਫਗਾਨਾ ਬੜੇ ਜ਼ੋਰ ਨਾਲ ਆਖਦੇ ਹਨ ਕਿ ਪ੍ਰੋ. ਸਾਹਿਬ ਸਿੰਘ ਨੇ ਅਰਥ ਗੁਰਬਾਣੀ ਵਿਆਕਰਣ ਅਨੁਸਾਰ ਕੀਤੇ ਹਨ । ਇਥੇ ਇਹ ਦੱਸਣਾ ਵੀ ਕੁਥਾਂਇ ਨਹੀਂ ਕਿ ਸ਼ਬਦਾਰਥ ਦੇ ਵਿਦਵਾਨ, ਭਾਈ ਜੁਗਿੰਦਰ ਸਿੰਘ ਜੀ ਤਲਵਾੜਾ ਅਤੇ ਗਿਆਨੀ ਹਰਬੰਸ ਸਿੰਘ ਜੀ ਸਭ ਨੇ ਹੀ ਅਰਥ ਗੁਰਬਾਣੀ ਵਿਆਕਰਣ ਅਨੁਸਾਰ ਹੀ ਕੀਤੇ ਹਨ । ਜੇ ਇਨ੍ਹਾਂ ਤਿੰਨ੍ਹਾਂ ਦੇ ਵਿਆਕਰਣ ਅਨੁਸਾਰ ਕੀਤੇ ਅਰਥ ਪ੍ਰੋ. ਸਾਹਿਬ ਸਿੰਘ ਜੀ ਦੇ ਅਰਥਾਂ ਨਾਲ ਮੇਲ ਨਹੀਂ ਖਾਂਦੇ ਤਾਂ ਇਸਦਾ ਕਾਰਨ ਕਾਲਾ ਅਫਗਾਨਾ ਹੀ ਦੱਸ ਸਕਦੇ ਹਨ ।

ਇਥੇ ਇਹ ਵੀ ਦੱਸਣਾ ਜ਼ਰੂਰੀ ਹੈ ਕਿ ਗਿਆਨੀ ਹਰਬੰਸ ਸਿੰਘ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਮੁੱਚੀ ਬਾਣੀ ਦਾ ਤੁਲਨਾਤਮਿਕ ਅਧਿਐਨ ਅੰਦਰ ਅਰਥ ਕਰਕੇ ਸ਼ੰਕਾਵਾਦੀ ਤੁਕਾਂ ਦਾ ਵਿਆਕਰਣ ਅਨੁਸਾਰ ਅਰਥ ਕੀਤੇ ਹਨ ਅਤੇ ਅਨੇਕਾਂ ਥਾਵਾਂ 'ਤੇ ਪ੍ਰੋ. ਸਾਹਿਬ ਸਿੰਘ ਜੀ ਦੇ ਕੀਤੇ ਅਰਥ ਗ਼ਲਤ ਸਾਬਤ ਕਰ ਦਿੱਤੇ ਹਨ । ਜਦ ਕਾਲਾ ਅਫਗਾਨਾ ਹਰ ਥਾਂ 'ਤੇ ਪ੍ਰੋ. ਸਾਹਿਬ ਸਿੰਘ ਜੀ ਦੇ ਅਰਥਾਂ ਨੂੰ ਪ੍ਰਧਾਨਤਾ ਦਿੰਦੇ ਹਨ ਤਾਂ ਇਹ (ਉਨਾਂ ਦੀ ਕਲਮ ਅਨੁਸਾਰ) (ਡੇਰੇਦਾਰ ਬ੍ਰਹਾਮਣਵਾਦੀ ਲੋਟੂ) ਸੰਤਾਂ ਦੇ ਚੇਲਿਆਂ ਵਾਲੀ ਸੋਚ "ਮੇਰਾ ਬਾਬਾ ਵੱਡਾ ਹੈ" ਦਾ ਹੀ ਪ੍ਰਗਟਾਵਾ ਕਰਦੇ ਹਨ ।

ਜਦ ਕਾਲਾ ਅਫਗਾਨਾ ਖੁਦ ਲਿਖਦੇ ਹਨ ਕਿ ਮਾਸ ਖਾਣਾ ਨਾ ਖਾਣਾ ਕਿਸੇ ਦਾ

ਨਿਜੀ ਮਾਮਲਾ ਹੈ ਅਤੇ ਅੱਜ ਤੱਕ ਕਿਸੇ ਬੰਦੇ ਨੂੰ ਮਾਸ ਖਾਣ ਕਰਕੇ ਅਕਾਲ ਤਖ਼ਤ ਸਾਹਿਬ 'ਤੇ ਤਲਬ ਕਰਕੇ ਪੰਥ ਵਿਚੋਂ ਛੇਕਿਆ ਨਹੀਂ ਗਿਆ ਤਾਂ ਕਾਲਾ ਅਫਗਾਨਾ ਨੂੰ ਤਕਲੀਫ ਕੀ ਹੋ ਗਈ ? ਅਤੇ ਇਨ੍ਹਾਂ ਨੂੰ ਮਾਸ ਖਾਣ ਤੋਂ ਕਿਸ ਰੋਕਿਆ ਹੈ ?

ਹਕੀਕਤ ਕੁਝ ਹੋਰ ਹੈ । ਸਾਰੇ ਸਿੱਖਾਂ ਨੂੰ ਭਾਰਤ ਸਰਕਾਰ ਦੇ ਮੀਡੀਏ ਨੇ ਪਿਛਲੇ ਵੀਹ ਸਾਲ ਤੋਂ ਅੱਤਵਾਦੀ, ਬਦਮਾਸ਼ ਲੁਟੇਰੇ ਅਤੇ ਖੂੰਖਾਰ ਡਾਕੂ ਪ੍ਰਚਾਰ ਕੇ ਬਦਨਾਮ ਕਰ ਰੱਖਿਆਂ ਹੈ । ਪਰ ਜਿਹੜੀਆਂ ਸੰਸਥਾਵਾਂ (ਦਮਦਮੀ ਟਕਸਾਲ ਅਤੇ ਅਖੰਡ ਕੀਰਤਨੀ ਜੱਥਾ) ਨਾਲ ਸਬੰਧਤ ਸਿੱਖ ਜੁਝਾਰੂਆਂ ਨੇ ਸਰਕਾਰ ਦੀ ਆਰਥਕ ਹਾਲਤ ਠੂਠਾ ਫੜ ਕੇ ਮੰਗਣ ਵਾਲੀ ਕਰ ਦਿੱਤੀ, ਜਦ ਤਕ ਇਹ ਮੂਲ ਨ ਕੱਟਿਆ ਜਾਵੇ ਤਾਂ ਗੱਲ ਕਿਵੇਂ ਬਣੇ ? ਸੋ ਸਰਕਾਰ ਦਾ ਹੱਥ ਠੋਕਾ ਬਣ ਕੇ ਕਾਲਾ ਅਫਗਾਨਾ ਨੇ ਬਿਪ੍ਰਨ ਕੀ ਰੀਤ ਦੀ ਓਟ ਲੈ ਕੇ, ਇਹ ਕੰਮ ਤਨਦੇਹੀ ਨਾਲ ਕੀਤਾ ਹੈ ।

ਇਨ੍ਹਾਂ ਨੂੰ ਪੁੱਛਣ ਵਾਲਾ ਕੋਈ ਹੈ ? ਜਦ ਗੁਰੂ ਸਾਹਿਬ ਜੀ ਇਸ ਵਾਦ ਵਿਵਾਦ ਵਿਚ ਪੈਣ ਵਾਲੇ ਨੂੰ "ਮੂਰਖੁ ਝਗੜੇ" ਕਹਿ ਗਏ ਹਨ ਤਾਂ ਇਹ ਆਪ ਮੂਰਖਤਾ ਵਾਲਾ ਕੰਮ ਕਰਕੇ ਹੋਰਨਾਂ ਨੂੰ ਮੂਰਖ ਬਣਨ ਲਈ ਕਿਉਂ ਮਜ਼ਬੂਰ ਕਰ ਰਹੇ ਹਨ ?

ਲੜਨੇ ਵਾਲੇ ਕੋ ਲੜਨੇ ਕਾ ਬਹਾਨਾ ਚਾਹੀਏ ।
ਪੀਨੇ ਵਾਲੇ ਕੋ ਪੀਨੇ ਕਾ ਬਹਾਨਾ ਚਾਹੀਏ ।



# ਕੜਾਹ ਪ੍ਰਸ਼ਾਦ ਅਤੇ ਕਾਲਾ ਅਫਗਾਨਾ

ਸਾਰਾ ਖਾਲਸਾ ਪੰਥ ਨਿੱਜੀ ਤੌਰ 'ਤੇ ਅਤੇ ਪੰਥਕ ਇਕੱਠਾਂ ਵਿਚ ਦੀਵਾਨ ਦੀ ਸਮਾਪਤੀ 'ਤੇ ਹੇਠਲਾ ਦੋਹਰਾ, ਜੋ ਰਹਿਤਨਾਮਾ ਅਥਵਾ ਤਨਖਾਹਨਾਮਾ ਭਾਈ ਨੰਦ ਲਾਲ ਜੀ ਦਾ ਅੰਗ ਹੈ, ਪੜ੍ਹਦਾ ਹੈ :

ਆਗਿਆ ਭਈ ਅਕਾਲ ਕੀ ਤਬੈ ਚਲਾਯੋ ਪੰਥ ।
ਸਭ ਸਿੱਖਨ ਕੋ ਹੁਕਮ ਹੈ ਗੁਰੂ ਮਾਨੀਓ ਗ੍ਰੰਥ ।
ਗੁਰੂ ਗ੍ਰੰਥ ਜੀ ਮਾਨਿਓ ਪ੍ਰਗਟ ਗੁਰਾਂ ਕੀ ਦੇਹ ।
ਜੋ ਪ੍ਰਭੁ ਕਉ ਮਿਲਬੋ ਚਹੇ ਖੋਜ ਸ਼ਬਦ ਮੈਂ ਲੇਹ ।
ਰਾਜ ਕਰੇਗਾ ਖਾਲਸਾ ਆਕੀ ਰਹੈ ਨਾ ਕੋਇ ।
ਖੁਆਰ ਹੋਇ ਸਭ ਮਿਲਹਿੰਗੇ ਬਚੇ ਸ਼ਰਨ ਜੋ ਹੋਇ ॥

ਸ੍ਰੀ ਗੁਰੂ ਗ੍ਰੰਥ ਸਾਹਿਬ ਮਹਾਰਾਜ ਨੂੰ ਪ੍ਰਗਟ ਗੁਰਾਂ ਕੀ ਦੇਹ ਜਾਣ ਕੇ ਹੀ, ਜਦ ਪ੍ਰਕਾਸ਼ ਕਰਨਾ ਹੁੰਦਾ ਹੈ ਸਾਰਾ ਸਿੱਖ ਜਗਤ ਸਣੇ ਗੁਰਮਤਿ ਮਿਸ਼ਨਰੀ ਕਾਲਜ ਦੀਆਂ ਜੱਥੇਬੰਦੀਆਂ ਦੇ, ਪਹਿਲਾਂ ਅਰਦਾਸ ਕਰਦੇ ਹਨ "ਸੱਚੇ ਪਾਤਸ਼ਾਹ ਅਰਦਾਸ ਹੈ ਜੀ ਸੰਗਤਾਂ ਨੂੰ ਖੁਲ੍ਹੇ ਦਰਸ਼ਨ ਦੀਦਾਰ ਬਖਸ਼ ਕੇ ਨਿਹਾਲ ਕਰੋ ਅਤੇ ਪਵਿੱਤ੍ਰ ਹੁਕਮਨਾਮਾ ਬਖਸ਼ ਕੇ ਕ੍ਰਿਤਾਰਥ ਕਰੋ ।"

ਇਸੇ ਤਰ੍ਹਾਂ ਜਦ ਸ਼ਾਮ ਨੂੰ ਸੁੱਖ-ਆਸਣ ਕਰਨਾ ਹੁੰਦਾ ਹੈ, ਫਿਰ ਅਰਦਾਸ ਕੀਤੀ ਜਾਂਦੀ ਹੈ – "ਸੱਚੇ ਪਾਤਸ਼ਾਹ ਆਪ ਜੀ ਨੇ ਅਪਾਰ ਬਖਸ਼ਿਸ਼ ਕੀਤੀ ਹੈ, ਆਪ ਨੇ ਹੁਣ ਤੱਕ ਸੰਗਤਾਂ ਨੂੰ ਖੁਲ੍ਹੇ ਦਰਸ਼ਨ ਬਖਸ਼ ਕੇ ਨਿਹਾਲ ਕੀਤਾ ਹੈ । ਇਸ ਵੇਲੇ ਆਪ ਦੇ ਦੀਵਾਨ ਦੀ ਸਮਾਤਪੀ ਹੋਈ ਹੈ, ਆਪ ਜੀ ਦਾ ਸੁੱਖ-ਆਸਣ ਤਿਆਰ ਹੈ, ਆਪ ਸੁਖ-ਆਸਣ 'ਤੇ ਬਿਰਾਜਮਾਨ ਹੋਵੋ, ਸਵੇਰੇ ਫਿਰ ਅੰਮ੍ਰਿਤ ਵੇਲੇ ਦਰਸ਼ਨ ਬਖਸ਼ ਕੇ ਨਿਹਾਲ ਕਰਨਾ ।"

ਪ੍ਰਗਟ ਗੁਰਾਂ ਕੀ ਦੇਹ ਜਾਣ ਕੇ ਚਾਨਣੀ ਲਗਾਈ ਜਾਂਦੀ ਹੈ, ਚੌਰ ਕੀਤਾ ਜਾਂਦਾ ਹੈ ਅਤੇ ਸਾਰੀ ਸਿੱਖ ਸੰਗਤ ਦੀਵਾਨ ਵਿਚ ਕਥਾ-ਕੀਰਤਨ ਵੇਲੇ ਸਤਿਗੁਰਾਂ ਵੱਲ ਮੂੰਹ ਕਰਕੇ ਬੈਠਦੀ ਹੈ । ਜੇ ਕੋਈ ਅਨਜਾਣ-ਪੁਣੇ ਵਿਚ ਪਿੱਠ ਕਰਕੇ ਬੈਠੇ ਤਾਂ ਸਮਝਦਾਰ ਗੁਰਸਿੱਖ ਕਹਿ ਦਿੰਦੇ ਹਨ ਕਿ ਗੁਰੂ ਸਾਹਿਬ ਵੱਲ ਮੂੰਹ ਕਰਕੇ ਬੈਠੋ ।

ਜਿਸ ਤਰ੍ਹਾਂ ਕੋਈ ਵੱਡਾ ਅਫਸਰ ਕੋਈ ਹੁਕਮ ਸੁਣਾ ਰਿਹਾ ਹੋਵੇ ਤਾਂ ਵਿਚੋਂ ਉਠੱਣਾ ਅਫਸਰ ਦੀ ਬੇ-ਅਦਬੀ ਸਮਝੀ ਜਾਂਦੀ ਹੈ, ਇਸੇ ਤਰ੍ਹਾਂ ਭਾਈ ਨੰਦ ਲਾਲ ਜੀ ਤਨਖਾਹਨਾਮੇ ਵਿਚ ਲਿਖਦੇ ਹਨ ਕਿ ਗੁਰਬਾਣੀ ਦੇ ਪਾਠ ਜਾਂ ਕੀਰਤਨ ਸਮੇਂ

ਸ਼ਬਦ ਦੀ ਸਮਾਪਤੀ ਤੇ ਨਮਸਕਾਰ ਕਰਕੇ ਹੀ ਉਠਣਾ ਚਾਹੀਦਾ ਹੈ :

ਸ਼ਬਦ ਭੋਗ ਨਾ ਨਿਵਾਵੈ ਸੀਸ
ਤਾਂ ਕੋ ਮਿਲੇ ਨ ਪਰਮ ਜਗਦੀਸ ॥੯॥

(ਤਨਖਾਹ ਨਾਮਾ ਭਾਈ ਨੰਦ ਲਾਲ ਜੀ)

ਸੂਝਬੂਝ ਵਾਲੇ ਵਿਦਾਨ ਪ੍ਰਚਾਰਕ, ਕਥਾ ਵਾਚਕ ਉਪਦੇਸ਼ ਕਰਦੇ ਹਨ ਕਿ ਗੁਰਬਾਣੀ ਪਾਠ ਦਾ ਪੂਰਾ ਲਾਭ ਲੈਣ ਲਈ ਪਾਠ ਇਕ ਮਨ ਚਿੱਤ ਹੋ ਕੇ, ਆਪਣੇ ਆਪ ਨੂੰ ਗੁਰੂ ਦੀ ਹਜ਼ੂਰੀ ਵਿਚ ਜਾਣ, ਇਸ ਤਰ੍ਹਾਂ ਕਰੋ ਮਾਨੋ ਗੁਰੂ ਸਾਹਿਬ ਆਪ ਸਾਹਮਣੇ ਬੈਠੇ ਕਹਿ ਰਹੇ ਹਨ :

ਪੂਰੇ ਗੁਰੁ ਕਾ ਸੁਨਿ ਉਪਦੇਸੁ ॥
ਪਾਰਬ੍ਰਹਮੁ ਨਿਕਟਿ ਕਰਿ ਪੇਖੁ ॥
ਸਾਸਿ ਸਾਸਿ ਸਿਮਰਹੁ ਗੋਬਿੰਦ ॥
ਮਨ ਅੰਤਰ ਕੀ ਉਤਰੈ ਚਿੰਦ ॥
ਆਸ ਅਨਿਤ ਤਿਆਗਹੁ ਤਰੰਗ ॥
ਸੰਤ ਜਨਾ ਕੀ ਧੂਰਿ ਮਨ ਮੰਗ ॥
ਆਪੁ ਛੋਡਿ ਬੇਨਤੀ ਕਰਹੁ ॥
ਸਾਧਸੰਗਿ ਅਗਨਿ ਸਾਗਰੁ ਤਰਹੁ ॥
ਹਰਿ ਧਨ ਕੇ ਭਰਿ ਲੇਹੁ ਭੰਡਾਰ ॥
ਨਾਨਕ ਗੁਰ ਪੂਰੇ ਨਮਸਕਾਰ ॥

(ਪੰਨਾ ੨੯੬)

ਅਤੇ ਇਸ ਤਰ੍ਹਾਂ ਗੁਰੂ ਦੀ ਹਜ਼ੂਰੀ ਵਿਚ ਭੈ-ਭਾਵਨੀ ਨਾਲ ਵਿਚਾਰ ਕੇ, ਗੁਰਬਾਣੀ ਪੜ੍ਹ ਕੇ ਜੀਵਨ ਸਫਲਾ ਕਰਦੇ ਹਨ । ਇਨ੍ਹਾਂ ਉਪਰਲੀਆਂ ਗੱਲਾਂ ਨੂੰ ਸਾਰਾ ਸਿੱਖ ਜਗਤ ਸਵੀਕਾਰਦਾ ਹੈ । ਕੈਸੀ ਅਜੀਬ ਗੱਲ ਹੈ ਕਿ ਬਾਕੀ ਸਭ ਗੱਲਾਂ ਵਾਸਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਪ੍ਰਗਟ ਗੁਰਾਂ ਕੀ ਦੇਹ ਹੈ ਪਰ ਜਦ ਕੜਾਹ ਪ੍ਰਸ਼ਾਦਿ ਦੀ ਅਰਦਾਸ ਦਾ ਵੇਲਾ ਆਉਂਦਾ ਹੈ ਤਾਂ ਗੁਰਮਤਿ ਮਿਸ਼ਨਰੀ ਕਾਲਜ ਵਾਲੇ ਫੌਰਨ ਪਲਟੀ ਮਾਰ ਜਾਂਦੇ ਹਨ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਪ੍ਰਗਟ ਗੁਰਾਂ ਕੀ ਦੇਹ ਤੋਂ ਜੋਤਿ ਬਣਾ ਦਿੱਤਾ ਜਾਂਦਾ ਹੈ ਅਤੇ ਜਿਹੜਾ ਗੁਰੂ ਸਾਹਿਬ ਨੂੰ ਹਾਜ਼ਰ ਨਾਜ਼ਰ ਜਾਣ ਕੇ ਭੋਗ ਲਾਉਣ ਦੀ ਅਰਦਾਸ ਕਰਦੇ ਹਨ ਉਨ੍ਹਾਂ ਨੂੰ ਸਿੱਖ ਤੋਂ ਬ੍ਰਾਹਮਣ ਬਣਾ ਦਿੰਦੇ ਹਨ ਕਿਉਂਕਿ ਮੰਦਰਾਂ ਵਿਚ ਪੁਜਾਰੀ ਮੂਰਤੀ ਨੂੰ ਭੋਗ ਲੁਆਉਂਦੇ ਹਨ ।

ਪਹਿਲੀ ਗੱਲ ਤਾਂ ਇਹ ਹੈ ਕਿ ਹਿੰਦੂ ਧਰਮ ਦੀਆਂ ਧਾਰਮਕ ਪੁਸਤਕਾਂ, ਵੇਦ, ਸ਼ਾਸਤਰ, ਪੁਰਾਣ ਆਦਿ ਵਿਚ ਕਿਤੇ ਵੀ ਮੂਰਤੀ-ਪੂਜਾ ਦਾ ਵਿਧਾਨ ਦਰਜ ਨਹੀਂ ।



ਜੇ ਕੋਈ ਹਿੰਦੂ ਮੂਰਤੀ ਪੂਜਾ ਕਰਦਾ ਹੈ ਤਾਂ ਉਹ ਆਪਣੀਆਂ ਧਾਰਮਿਕ ਪੁਸਤਕਾਂ ਦੇ ਉਪਦੇਸ਼ ਦੇ ਵਿਰੁਧ ਕੰਮ ਕਰਦਾ ਹੈ ਇਸੇ ਲਈ ਆਰੀਆ ਸਮਾਜ ਦੇ ਸੰਚਾਲਕ ਸੁਆਮੀ ਦਯਾਨੰਦ ਜੀ ਨੇ ਮੂਰਤੀ ਪੂਜਾ ਨੂੰ ਨਕਾਰ ਦਿੱਤਾ ਅਤੇ ਉਹ ਨਾ ਮੂਰਤੀ ਪੂਜਾ ਕਰਦੇ ਹਨ ਨਾ ਹੀ ਮੂਰਤੀ ਨੂੰ ਭੋਗ ਲੁਆਉਂਦੇ ਹਨ ।

ਦੂਸਰੇ ਪਾਸੇ ਇਤਿਹਾਸ ਗਵਾਹ ਹੈ ਕਿ ਗੁਰੂ-ਕਾਲ ਵੇਲੇ ਜਦ ਲੰਗਰ ਦਾ ਪ੍ਰਸ਼ਾਦਾ ਤਿਆਰ ਹੁੰਦਾ ਸੀ ਸਭ ਤੋਂ ਪਹਿਲਾਂ ਥਾਲ ਗੁਰੂ ਸਾਹਿਬ ਨੂੰ ਪੇਸ਼ ਹੁੰਦਾ ਸੀ । ਗੁਰੂ ਸਾਹਿਬ ਦੇ ਪ੍ਰਸ਼ਾਦਾ ਛੱਕਣ ਪਿਛੋਂ ਹੀ ਲੰਗਰ ਸੰਗਤਾਂ ਨੂੰ ਵਰਤਾਇਆ ਜਾਂਦਾ ਸੀ । ਇਸੇ ਪਰੰਪਰਾ ਨੂੰ ਕਾਇਮ ਰੱਖਦੇ ਹੋਏ ਪਿਛਲੇ ਸਮਿਆਂ ਵਿਚ ਪ੍ਰਸ਼ਾਦੇ ਦਾ ਥਾਲ ਗੁਰੂ ਹਜ਼ੂਰੀ ਵਿਚ ਆਉਂਦਾ ਸੀ ਅਤੇ ਅਰਦਾਸ ਪਿਛੋਂ ਕ੍ਰਿਪਾਨ ਭੇਟ ਕਰਨ ਨੂੰ ਗੁਰੂ ਸਾਹਿਬ ਵੱਲੋਂ ਅੰਗੀਕਾਰ ਕਰਨਾ ਮੰਨ ਕੇ ਥਾਲ ਦੀਆਂ ਵਸਤਾਂ ਲੰਗਰ ਦੀਆਂ ਵਸਤਾਂ ਵਿਚ ਮਿਲਾ ਕੇ ਸੰਗਤ ਵਿਚ ਵਰਤਾਉਂਦੇ ਸਨ, ਜਿਸਨੂੰ ਹੁਣ ਬ੍ਰਾਹਮਣਵਾਦੀ ਸੰਗਯਾ ਦਿੱਤੀ ਜਾਂਦੀ ਹੈ ।

ਕਿਉਂਕਿ ਇਨ੍ਹਾਂ ਦੇ ਖਿਆਲ ਅਨੁਸਾਰ ਅਰਦਾਸ ਵੇਲੇ ਸ੍ਰੀ ਗੁਰੂ ਗ੍ਰੰਥਸਾਹਿਬ ਇਕ ਕਿਤਾਬ ਬਣ ਜਾਂਦੀ ਹੈ, ਪ੍ਰਗਟ ਗੁਰਾਂ ਕੀ ਦੇਹ ਨਹੀਂ ਰਹਿੰਦੀ । ਦੂਸਰੀ ਗੱਲ ਜੋ ਕਾਮਰੇਡੀ ਸਿੱਖ ਪ੍ਰਚਾਰ ਕਰ ਰਹੇ ਹਨ ਕਿ ਗੁਰੂ ਦਾ ਜਦ ਸਰੀਰ ਸੜ ਗਿਆ ਤਾਂ ਬਾਕੀ ਕੁਝ ਨਹੀਂ ਰਿਹਾ । ਇਸ ਲਈ ਗੁਰੂ ਗ੍ਰੰਥ ਸਾਹਿਬ ਨੂੰ ਪ੍ਰਤੱਖ ਗੁਰੂ ਜਾਣ ਕੇ ਅਰਦਾਸ ਕਰਨੀ ਮੂਰਖਤਾ, ਜਹਾਲਤ ਅਤੇ ਅੰਧ-ਵਿਸ਼ਵਾਸ ਹੈ ਅਤੇ ਵਿਗਿਆਨ ਦੀ ਕਸਵੱਟੀ ਤੇ ਪੂਰਾ ਨਹੀਂ ਉਤਰਦਾ, ਕਿਉਂਕਿ ਇਹ ਗੁਰੂ ਨੂੰ ਆਮ ਮਨੁੱਖਾਂ ਦਾ ਦਰਜਾ ਹੀ ਦਿੰਦੇ ਹਨ ।

ਪਰ ਜਦੋਂ ਗੁਰਬਾਣੀ ਨੂੰ ਵਿਚਾਰ ਕੇ ਪੜ੍ਹੀਏ ਤਾਂ ਪਤਾ ਲੱਗਦਾ ਹੈ ਕਿ ਗੁਰੂ ਆਮ ਮਨੁੱਖ ਨਹੀਂ ਸੀ ਪਰਮੇਸ਼ਰ ਦਾ ਰੂਪ ਸੀ :

ਜੋਤਿ ਰੂਪਿ ਹਰਿ ਆਪਿ ਗੁਰੂ ਨਾਨਕੁ ਕਹਾਯਉ ॥

(ਪੰਨਾ ੧੪੦੮)

-ਸਤਿਗੁਰ ਵਿਚਿ ਆਪੁ ਰਖਿਓਨੁ ਕਰਿ ਪਰਗਟੁ ਆਖਿ ਸੁਣਾਇਆ ॥
ਸਤਿਗੁਰ ਮਿਲਿਐ ਸਦਾ ਮੁਕਤੁ ਹੈ ਜਿਨਿ ਵਿਚਹੁ ਮੋਹੁ ਚੁਕਾਇਆ ॥

(ਪੰਨਾ ੪੬੬)

-ਭ੍ਰਮਤ ਭ੍ਰਮਤ ਪ੍ਰਭ ਸਰਨੀ ਆਇਆ ॥
ਦੀਨਾ ਨਾਥ ਜਗਤ ਪਿਤ ਮਾਇਆ ॥
ਪ੍ਰਭ ਦਇਆਲ ਦੁਖ ਦਰਦ ਬਿਦਾਰਣ ॥
ਜਿਸੁ ਭਾਵੈ ਤਿਸ ਹੀ ਨਿਸਤਾਰਣ ॥

ਅੰਧ ਕੂਪ ਤੇ ਕਾਢਨਹਾਰਾ ॥
ਪ੍ਰੇਮ ਭਗਤਿ ਹੋਵਤ ਨਿਸਤਾਰਾ ॥
ਸਾਧ ਰੂਪ ਅਪਨਾ ਤਨੁ ਧਾਰਿਆ ॥
ਮਹਾ ਅਗਨਿ ਤੇ ਆਪਿ ਉਬਾਰਿਆ ॥

(ਪੰਨਾ ੧੦੦੫)

-ਗੁਰ ਗੋਵਿੰਦੁ ਗੋਵਿੰਦੁ ਗੁਰੂ ਹੈ ਨਾਨਕ ਭੇਦੁ ਨ ਭਾਈ ॥

(ਪਮਨਾ ੪੪੨)

-ਸਗਲ ਸਿਆਨਪ ਛਾਡਿ ॥
ਕਰਿ ਸੇਵਾ ਸੇਵਕ ਸਾਜਿ ॥
ਅਪਨਾ ਆਪੁ ਸਗਲ ਮਿਟਾਇ ॥
ਮਨ ਚਿੰਦੇ ਸੇਈ ਫਲ ਪਾਇ ॥੧॥
ਹੋਹੁ ਸਾਵਧਾਨ ਅਪੁਨੇ ਗੁਰ ਸਿਉ ॥
ਆਸਾ ਮਨਸਾ ਪੂਰਨ ਹੋਵੈ
ਪਾਵਹਿ ਸਗਲ ਨਿਧਾਨ ਗੁਰ ਸਿਉ ॥੧॥ ਰਹਾਉ ॥
ਦੂਜਾ ਨਹੀਂ ਜਾਨੈ ਕੋਇ ॥
ਸਤਗੁਰੁ ਨਿਰੰਜਨੁ ਸੋਇ ॥
ਮਾਨੁਖ ਕਾ ਕਰਿ ਰੂਪੁ ਨ ਜਾਨੁ ॥
ਮਿਲੀ ਨਿਮਾਨੇ ਮਾਨੁ ॥੨॥
ਗੁਰ ਕੀ ਹਰਿ ਟੇਕ ਟਿਕਾਇ ॥
ਅਵਰ ਆਸਾ ਸਭ ਲਾਹਿ ॥
ਹਰਿ ਕਾ ਨਾਮੁ ਮਾਗੁ ਨਿਧਾਨੁ ॥
ਤਾ ਦਰਗਹ ਪਾਵਹਿ ਮਾਨੁ ॥੩॥
ਗੁਰ ਕਾ ਬਚਨੁ ਜਪਿ ਮੰਤੁ ॥
ਏਹਾ ਭਗਤਿ ਸਾਰ ਤਤੁ ॥
ਸਤਿਗੁਰ ਭਏ ਦਇਆਲ ॥
ਨਾਨਕ ਦਾਸ ਨਿਹਾਲ ॥੪॥

(ਪੰਨਾ ੮੯੫)

ਆਪਿ ਨਰਾਇਣੁ ਕਲਾ ਧਾਰਿ ਜਗ ਮਹਿ ਪਰਵਰਿਯਉ ॥
ਨਿਰੰਕਾਰਿ ਆਕਾਰੁ ਜੋਤਿ ਜਗ ਮੰਡਲਿ ਕਰਿਯਉ ॥ (ਪੰਨਾ ੧੩੯੫)
ਗੁਰਬਾਣੀ ਦੱਸ ਰਹੀ ਹੈ :



ਜੇਹਾ ਸਤਗੁਰੁ ਕਰਿ ਜਾਣਿਆ ਤੇਹੋ ਜੇਹਾ ਸੁਖੁ ਹੋਇ ॥
ਏਹੁ ਸਹਸਾ ਮੂਲੇ ਨਾਹੀ ਭਾਉ ਲਾਏ ਜਨੁ ਕੋਇ ॥
ਨਾਨਕ ਏਕ ਜੋਤਿ ਦੁਇ ਮੂਰਤੀ ਸਬਦਿ ਮਿਲਾਵਾ ਹੋਇ ॥੪॥ (ਪੰਨਾ ੩੦)

ਅਰਥ - ਸਤਿਗੁਰੂ ਨੂੰ ਜੇਹੋ ਜਿਹਾ ਕਰਕੇ ਕਿਸੇ ਨੇ ਜਾਣਿਆ ਹੈ ਭਾਵ ਮੰਨਿਆ ਹੈ ਉਸ ਨੂੰ ਉਹੋ ਜਿਹਾ ਸੁਖ ਪ੍ਰਾਪਤ ਹੁੰਦਾ ਹੈ। (ਇਹ ਪੱਕੀ ਗੱਲ ਹੈ) ਇਸ ਵਿਚ ਸ਼ੰਕਾ ਕਰਨ ਦੀ ਕੋਈ ਗੁੰਜਾਇਸ਼ ਨਹੀਂ। ਕੋਈ ਵੀ ਗੁਰੂ ਨਾਲ ਪਿਆਰ ਪਾ ਕੇ ਦੇਖ ਸਕਦਾ ਹੈ। ਦੱਸ ਰਹੇ ਹਨ ਗੁਰੂ ਨਾਨਕ ਸੱਚੇ ਪਾਤਸ਼ਾਹ ਕਿ ਗੁਰੂ ਦੀ ਅਤੇ ਪਰਮੇਸ਼ਰ ਦੀ ਇਕੋ ਜੋਤਿ ਵਰਤ ਰਹੀ ਹੈ। ਗੁਰੂ ਦਾ ਸਰੀਰ ਸਿਰਫ ਪਰਮੇਸ਼ਰ ਦੀ ਦੂਸਰੀ ਮੂਰਤ ਹੈ ਅਤੇ ਗੁਰੂ ਦੇ ਸ਼ਬਦ ਦੁਆਰਾ ਹੀ ਪਰਮੇਸ਼ਰ ਨਾਲ ਮਿਲੀਦਾ ਹੈ।

ਗੁਰੂ ਦੇ ਸਾਹਿਬਜ਼ਾਦਿਆਂ, ਬਾਬ ਸ੍ਰੀ ਚੰਦ ਅਤੇ ਲਖਮੀ ਦਾਸ ਆਦਿ ਨੇ ਗੁਰੂ ਨੂੰ ਕੇਵਲ ਆਪਣਾ ਪਿਤਾ ਸਮਝਿਆ ਇਸ ਲਈ ਕੁਝ ਪ੍ਰਾਪਤ ਨਹੀਂ ਕਰ ਸਕੇ। ਪਰ ਜਿਨ੍ਹਾਂ ਨੇ ਗੁਰੂ ਨੂੰ ਪਰਮੇਸ਼ਰ ਕਰਕੇ ਮੰਨਿਆ ਉਹ ਪਰਮੇਸ਼ਰ ਦਾ ਰੂਪ ਹੋ ਗਏ।

ਸ੍ਰੀ ਗੁਰੂ ਰਾਮਦਾਸ ਜੀ ਬਾਰੇ ਸੱਤੇ ਬਲਵੰਡ ਦੀ ਵਾਰ ਵਿਚ ਦਰਜ ਹੈ :

ਸਿਖੀ ਅਤੈ ਸੰਗਤੀ ਪਾਰਬ੍ਰਹਮੁ ਕਰਿ ਨਮਸਕਾਰਿਆ ॥
ਅਟਲੁ ਅਥਾਹੁ ਅਤੋਲੁ ਤੂੰ ਤੇਰਾ ਅੰਤੁ ਨ ਪਾਰਾਵਾਰਿਆ ॥
ਜਿਨ੍ਹੀ ਤੂੰ ਸੇਵਿਆ ਭਾਉ ਕਰਿ ਸੇ ਤੁਧੁ ਪਾਰਿ ਉਤਾਰਿਆ ॥

(ਪੰਨਾ ੯੬੮)

ਭਾਵ ਜਿਸਨੇ ਸ਼ਰਧਾ ਭਾਵਨਾ ਅਤੇ ਪਿਆਰ ਨਾਲ ਸਤਿਗੁਰ ਨੂੰ ਸੇਵਿਆ ਹੈ ਉਸ ਦਾ ਪਾਰ ਉਤਾਰਾ ਸ੍ਰੀ ਗੁਰੂ ਰਾਮਦਾਸ ਮਹਾਰਾਜ ਨੇ ਕਰ ਦਿਤਾ ਹੈ।

ਈਰਾਨ ਤੋਂ ਆਇਆ ਸੈਲਾਨੀ ਮੁਹਸਨ ਫ਼ਾਨੀ ਜਿਸ ਨੇ ਗੁਰੂ ਹਰਗੋਬਿੰਦ ਸਾਹਿਬ ਦੇ ਆਪ ਕਈ ਵਾਰ ਦਰਸ਼ਨ ਕੀਤੇ ਅਤੇ ਪਰਸਪਰ ਗੱਲਬਾਤ ਕੀਤੀ, ਆਪਣੀ ਲਿਖੀ ਕਿਤਾਬ "ਦੁਬਿਸਤਾਨੇ-ਮਜ਼ਾਹਿਬ" ਵਿਚ ਨਾਨਕ ਪੰਥਆਂ ਦੇ ਹਾਲ ਵਿਚ ਲਿਖਦਾ ਹੈ ਕਿ ਸਿੱਖ ਗੁਰੂ ਨਾਨਕ ਨੂੰ ਖੁਦਾ ਦਾ ਰੂਪ ਮੰਨਦੇ ਸੀ ਪਰ (ਗੁਰੂ) ਨਾਨਕ ਨੇ ਕਦੇ ਆਪਣੇ ਆਪ ਨੂੰ ਖੁਦਾ ਨਹੀਂ ਕਿਹਾ। ਅੱਗੇ ਇਹ ਵੀ ਲਿਖਿਆ ਹੈ ਕਿ ਸਿੱਖ ਮੰਨਦੇ ਹਨ ਕਿ ਗੁਰੂ ਦਾ ਸਰੀਰ ਉਸ ਦੀ ਖੇਡ ਹੈ, ਸੰਸਾਰ ਦੇ ਪਾਰ ਉਤਾਰੇ ਵਾਸਤੇ ਉਸਨੇ ਆਪ ਬਣਾਇਆ ਹੈ, ਇਹ ਵਾਸਤਵਿਕ ਵਿਚ ਹੈ ਨਹੀਂ।

ਗੁਰਬਾਣੀ ਦੇ ਚਾਨਣ ਵਿਚ ਜੇ ਕੋਈ ਵੀਚਾਰ ਕਰੇ ਤਾਂ ਕੋਈ ਮੰਨੇਗਾ ਕਿ ਗੁਰੂ ਜੋਤਿ ਮਰ ਗਈ ? ਇਸੇ ਲਈ ਗੁਰਬਾਣੀ ਵਿਚ ਲਿਖਿਆ ਹੈ :

ਸਤਿਗੁਰੁ ਮੇਰਾ ਸਦਾ ਸਦਾ ਨਾ ਆਵੈ ਨ ਜਾਇ ॥
ਓਹੁ ਅਬਿਨਾਸੀ ਪੁਰਖੁ ਹੈ ਸਭ ਮਹਿ ਰਹਿਆ ਸਮਾਇ ॥ (ਪੰਨਾ ੭੫੯)

ਜਨਮ ਮਰਣ ਦੁਹਹੂ ਮਹਿ ਨਾਹੀ ਜਨ ਪਰਉਪਕਾਰੀ ਆਏ ॥

(ਪੰਨਾ ੭੪੯)

ਜਿਹੜੀ ਗੁਰੂ-ਜੋਤਿ ਪੰਜ ਭੂਤਕ ਸਰੀਰ ਵਿਚਰ ਰਹੀ ਸੀ ਅਤੇ ਸਿੱਖਾਂ ਦੀਆਂ ਅਰਦਾਸਾਂ ਸੁਣਦੀ ਸੀ ਕੀ ਮਰ ਗਈ, ਜਾਂ ਕਿਤੇ ਉਡ ਗਈ ? ਨਹੀਂ, ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਉਹੀ ਜੋਤਿ ਬਿਰਾਜ ਰਹੀ ਹੈ । ਪੰਥਕ ਮਾਮਲਿਆਂ ਵਿਚ ਫੈਸਲੇ ਇਸ ਜੋਤਿ ਨੇ ਪਰਤੱਖ ਹੋ ਕੇ ਕੀਤੇ ਹਨ ।

ਬੰਦੇ ਬਹਾਦਰ ਦੀ ਸ਼ਹੀਦੀ ਪਿੱਛੋਂ ਪੰਥਕ ਬਖੇੜਾ ਦੂਰ ਕਰਨ ਲਈ ਜਦ ਭਾਈ ਮਨੀ ਸਿੰਘ ਨੇ ਅਰਦਾਸ ਕੀਤੀ ਤਾਂ ਗੁਰੂ ਜੋਤਿ ਨੇ ਫੈਸਲਾ ਕੀਤਾ ਅਤੇ "ਤੱਤ ਖਾਲਸੇ" ਦੀ ਪਰਚੀ ਉਪੱਰ ਉਠ ਕੇ ਆਈ । ਹਰਿਮੰਦਰ ਸਾਹਿਬ ਵਿਚ ਜਦ ਪੁਜਾਰੀਆਂ ਨੇ ਪਛੜੀਆਂ ਸ਼੍ਰੇਣੀਆਂ ਤੋਂ ਸਜੇ ਸਿੰਘਾਂ ਨਾਲ ਦੁਰਵਿਵਹਾਰ ਕੀਤਾ ਤਾਂ ਗੁਰੂ ਜੋਤਿ ਨੇ ਫੈਸਲਾ ਕੀਤਾ :

ਨਿਗੁਣਿਆ ਨੋ ਆਪੇ ਬਖਸਿ ਲਏ ਭਾਈ
ਸਤਿਗੁਰ ਕੀ ਸੇਵਾ ਲਾਇ ॥
ਸਤਿਗੁਰ ਕੀ ਸੇਵਾ ਊਤਮ ਹੈ ਭਾਈ ਰਾਮ ਨਾਮਿ ਚਿਤੁ ਲਾਇ ॥
ਹਰਿ ਜੀਉ ਆਪੇ ਬਖਸਿ ਮਿਲਾਇ ॥
ਗੁਣਹੀਣ ਹਮ ਅਪਰਾਧੀ ਭਾਈ ਪੂਰੇ ਸਤਿਗੁਰਿ ਲਏ ਰਲਾਇ ॥

(ਪੰਨਾ ੬੩੮)

੧੯੮੪ ਵਿਚ ਸਾਕਾ ਨੀਲਾ ਤਾਰਾ ਪਿੱਛੋਂ ਜਦ ਪਹਿਲਾ ਪ੍ਰਕਾਸ਼ ਕੀਤਾ ਅਤੇ ਹੁਕਮਨਾਮਾ ਲਿੱਤਾ ਗਿਆ, ਗੁਰੂ ਜੋਤਿ ਨੇ ਅਟਲ ਫੈਸਲਾ ਕੀਤਾ ।

(ਸੋਰੋਠਿ ਮ: ੩)

ਭਗਤਾ ਦੀ ਸਦਾ ਤੂੰ ਰਖਦਾ ਹਰਿ ਜੀਉ ਧੁਰਿ ਤੂ ਰਖਦਾ ਆਇਆ ॥
ਪ੍ਰਹਿਲਾਦ ਜਨ ਤੁਧੁ ਰਾਖਿ ਲਏ ਹਰਿ ਜੀਉ ਹਰਣਾਖਸੁ ਮਾਰਿ ਪਚਾਇਆ ॥
ਗੁਰਮੁਖਾ ਨੋ ਪਰਤੀਤਿ ਹੈ ਹਰਿ ਜੀਉ ਮਨਮੁਖ ਭਰਮਿ ਭੁਲਾਇਆ ॥...
ਹਰਿ ਜੀ ਏਹੁ ਤੇਰੀ ਵਡਿਆਈ ॥
ਭਗਤਾ ਕੀ ਪੈਜ ਰਖੁ ਤੂ ਸੁਆਮੀ ਭਗਤ ਤੇਰੀ ਸਰਣਾਈ ॥

(ਪੰਨਾ ੬੩੭)

ਸਭ ਨੂੰ ਪਤਾ ਹੈ ਫੈਸਲਾ ਅਟੱਲ ਸੀ, ਦੁਸ਼ਟ ਚੌਕੜੀ ਦੀ ਲਾਣੇਦਾਰਨੀ ਦਾ ਅੰਤ ਹੁੰਦਾ ਸਭ ਨੇ ਦੇਖਿਆ ।

ਸ਼ਰਧਾਂ ਭਾਵਨਾ ਨਾਲ ਕੀਤੀਆਂ ਗੁਰੂ ਕੇ ਸਿੱਖਾਂ ਦੀਆਂ ਨਿੱਜੀ ਅਰਦਾਸਾਂ ਅੱਜ ਵੀ ਗੁਰੂ-ਜੋਤਿ ਸ੍ਰੀ ਗੁਰੂ ਗ੍ਰੰਥ ਸਾਹਿਬ ਰਾਹੀਂ ਪੂਰੀਆਂ ਹੋ ਰਹੀਆਂ ਹਨ । ਪਰ



ਕਾਮਰੇਡਾਂ ਨੂੰ ਕੌਣ ਸਮਝਾਵੇ ? ਜਿਹੜਾ ਰੱਬ ਨੂੰ ਨਾ ਮੰਨੇ, ਪਰਲੋਕ ਨੂੰ ਨਾ ਮੰਨੇ, ਗੁਰੂ ਨੂੰ ਪਰਮ ਮਨੁੱਖ ਜਾਣ ਕੇ ਮਰਿਆ ਹੋਇਆ ਕਹੇ ਉਸ ਨੂੰ ਕੌਣ ਸਮਝਾਵੇ ? ਇਹ ਲੋਕ ਭੇਡ ਦੀ ਖੱਲ ਵਿਚ ਭੇੜੀਏ ਬਣ ਕੇ ਆਪਣੀ ਅਕਲ ਨਾਲ ਸ਼ਬਦ ਜਾਲ ਬਿਛਾ ਕੇ ਜਨ-ਸਾਧਾਰਨ ਨੂੰ ਕੁਰਾਹੇ ਪਾ ਰਹੇ ਹਨ, ਆਪ ਕੁਰਾਹੇ ਪਏ ਹੋਏ ਹਨ ਅਤੇ ਸਿੱਖੀ ਪ੍ਰੰਪਰਾਵਾਂ ਦਾ ਮਜ਼ਾਕ ਉਡਾਉਣਾ ਇਨ੍ਹਾਂ ਦਾ ਸ਼ੁਗਲ ਹੈ ।

ਫਿਰ ਵੀ ਸਭ ਨੂੰ ਪਤਾ ਹੈ ਕਿ ਬ੍ਰਾਹਮਣ, ਮੂਰਤੀ ਦੇ ਮੂੰਹ ਨਾਲ ਭੋਜਨ ਛੁਹਾ ਕੇ ਸਮਝਦਾ ਹੈ ਕਿ ਭਗਵਾਨ ਨੇ ਭੋਗ ਲਾਇਆ ਹੈ, ਜਦ ਕਿ ਖਾਲਸਾ ਪੰਥ ਵਿਚ ਪ੍ਰਸ਼ਾਦ ਗੁਰੂ ਦੀ ਹਜ਼ੂਰੀ ਵਿਚ ਰੱਖ ਕੇ, ਕੀਰਤਨ ਪਿਛੋਂ ਅਰਦਾਸ ਅਤੇ ਹੁਕਮਨਾਮੇ ਪਿਛੋਂ ਕ੍ਰਿਪਾਨ ਭੇਟ ਕਰਨ ਦੀ ਪਰੰਪਰਾ ਹੈ । ਜਿਸ ਨੂੰ ਬ੍ਰਾਹਮਣਵਾਦੀ ਕ੍ਰਿਆ ਕਹਿਣਾ ਮੂਰਖਤਾ ਹੈ ।

ਪਿਛੇ ਜਿਹੇ ਜਦ ਭਨਿਆਰੇ ਵਾਲੇ ਬਾਬੇ ਨੇ ਆਪਣੇ ਚੇਲਿਆਂ ਕੋਲੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਰੂਪਾਂ ਦੀ ਬੇਅਦਬੀ ਕਰਾਈ ਅਤੇ ਅੱਗ ਲਾਈ ਤਾਂ ਸਾਰੀਆਂ ਸਿੱਖ ਜੱਥੇਬੰਦੀਆਂ ਨੇ ਇਕਮੁੱਠ ਹੋ ਕੇ ਵਿਰੋਧ ਕੀਤਾ ਅਤੇ ਸਰਕਾਰ ਕੋਲੋਂ ਮੰਗ ਕੀਤੀ ਕਿ ਭਨਿਆਰੇ ਵਾਲੇ ਬਾਬੇ ਦੇ ਬਰਖਿਲਾਫ਼ ਦਫਾ ੩੦੨ ਦੇ ਤਹਿਤ ਮੁਕੱਦਮਾ ਚਲਾਇਆ ਜਾਵੇ।

ਇਹ ਸਭ ਨੂੰ ਪਤਾ ਹੈ ਕਿ ੩੦੨ ਦਾ ਮੁਕੱਦਮਾ ਕਿਸੇ ਜੀਵਤ ਪ੍ਰਾਣੀ ਦੇ ਕਤਲ ਹੋਣ 'ਤੇ ਚਲਾਇਆ ਜਾਂਦਾ ਹੈ । ਕਿੰਨੀ ਹੈਰਾਨੀ ਦੀ ਗੱਲ ਹੈ ਕਿ ਜੇ ਦੂਸਰਾ ਗੁਰੂ ਦੀ ਬੇ-ਅਦਬੀ ਕਰੇ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਪ੍ਰਗਟ ਗੁਰਾਂ ਕੀ ਦੇਹ ਜਾਣ ਕੇ ੩੦੨ ਦੇ ਮੁਕੱਦਮੇਂ ਦੀ ਮੰਗ ਕਰਦੇ ਹਨ ਪਰ ਜਦ ਕੜਾਹ ਪ੍ਰਸ਼ਾਦ ਦੀ ਅਰਦਾਸ ਕਰਨ ਦਾ ਵੇਲਾ ਹੁੰਦਾ ਹੈ ਤਾਂ ਦੇਹ ਤੋਂ ਜੋਤਿ ਬਣਾ ਦਿੱਤੀ ਜਾਂਦੀ ਹੈ । ਇਸ ਨੂੰ ਬਾਣੀ ਵਿਚ ਕਹਿਆ ਗਿਆ ਹੈ :

ਜਿਨ੍ ਮਨਿ ਹੋਰੁ ਮੁਖਿ ਹੋਰੁ ਸਿ ਕਾਂਢੇ ਕਚਿਆ ॥

(ਪੰਨਾ ੪੮੮)

# ਜਿਨਿ੍ ਮਨਿ ਹੋਰੁ ਮੁਖਿ ਹੋਰੁ

ਗੁਰਬਾਣੀ ਦਾ ਵੀਚਾਰ ਕਰਨ ਤੋਂ ਇਹ ਸਪੱਸ਼ਟ ਤੌਰ 'ਤੇ ਸਿੱਧ ਹੁੰਦਾ ਹੈ ਕਿ ਗੁਰਮਤਿ ਅਨੁਸਾਰ ਜੀਵਨ ਸਫਲ ਕਰਨ ਲਈ ਜਾਂ ਤਾਂ ਮਨ ਦੀ ਸਹਿਜ ਅਤੇ ਸਰਲਤਾ ਕੰਮ ਆਉਂਦੀ ਹੈ :

-ਭੋਲੇ ਭਾਇ ਮਿਲੇ ਰਘੁਰਾਇਆ ॥

(ਪੰਨਾ ੩੨੪)

-ਧਨੈ ਸੇਵਿਆ ਬਾਲ ਬੁਧਿ ॥

(ਪੰਨਾ ੧੧੯੨)

-ਰੇ ਜਨ ਮਨੁ ਮਾਧਉ ਸਿਉ ਲਾਈਐ ॥
ਚਤੁਰਾਈ ਨ ਚਤੁਰਭੁਜੁ ਪਾਈਐ ॥

(ਪੰਨਾ ੩੨੪)

ਯਾ ਫਿਰ ਦ੍ਰਿੜ ਇਰਾਦੇ ਨਾਲ, ਨਿਸ਼ਕਪਟ ਹੋ ਕੇ ਕੀਤੀ ਪ੍ਰੇਮਾ ਭਗਤੀ ਨਾਲ ਪਰਮੇਸ਼ਰ ਦਇਆਲ ਹੁੰਦਾ ਹੈ । ਜਿੰਨ੍ਹਾਂ ਦੇ ਮਨ ਵਿਚ ਕੁਝ ਹੋਰ ਹੋਵੇ ਅਤੇ ਮੁੱਖ ਵਿਚ ਕੁਝ ਹੋਰ ਹੋਵੇ, ਆਪਣੀ ਮਨ ਦੀ ਚਤੁਰਾਈ ਨਾਲ, ਸ਼ਬਦ ਜਾਲ ਵਿਛਾ ਕੇ ਲੋਕਾਂ ਵਿਚ ਸੰਤ ਕਹਾ ਸਕਦੇ ਹਨ, ਗੁਰਮਤਿ ਦੇ ਮਹਾਂਰਥੀ ਵਿਦਵਾਨ ਅਤੇ ਗੁਰਮੁਖ ਕਹਾ ਸਕਦੇ ਹਨ ਪਰ ਅੰਤਰਜਾਮੀ ਪਰਮੇਸ਼ਰ ਦੀ ਦਰਗਾਹ ਵਿਚ ਖੋਟੇ-ਖਰੇ ਦੀ ਪਰਖ ਹੋ ਕੇ ਦੁਰਕਾਰੇ ਜਾਂਦੇ ਹਨ:

-ਕੂੜ ਨਿਖੁਟੇ ਨਾਨਕਾ ਓੜਕਿ ਸਚਿ ਰਹੀ ॥

(ਪੰਨਾ ੯੫੩)

-ਖੋਟੇ ਪੋਤੈ ਨ ਪਵਹਿ ਤਿਨ ਹਰਿ ਗੁਰ ਦਰਸੁ ਨ ਹੋਇ ॥
ਖੋਟੇ ਜਾਤਿ ਨ ਪਤਿ ਹੈ ਖੋਟਿ ਨ ਸੀਝਸਿ ਕੋਇ ॥
ਖੋਟੇ ਖੋਟੁ ਕਮਾਵਣਾ ਆਇ ਗਇਆ ਪਤਿ ਖੋਇ ॥

(ਪੰਨਾ ੨੩)

-ਜਾ ਸਤਿਗੁਰੁ ਸਰਾਫੁ ਨਦਰਿ ਕਰਿ ਦੇਖੈ
ਸੁਆਵਗੀਰ ਸਭਿ ਉਘੜਿ ਆਏ ॥

(ਪੰਨਾ ੩੦੩)

ਚੰਡੀਗੜ੍ਹ ਦੀ ਮਾਸਿਕ ਪੱਤ੍ਰਿਕਾ "ਸਪੋਕਸਮੈਨ" ਦੀ ਬਣਾਈ ਅਤੇ ਹੋਰ ਮਨਮੁਖ ਬੰਦਿਆਂ ਦੀ ਪ੍ਰਚਾਰੀ ਸਿੱਖਾਂ ਦੀ ਅਕਾਸ਼ ਗੰਗਾ ਦੇ ਧ੍ਰੂ ਤਾਰੇ, ਗੁਰਬਖਸ਼



ਸਿੰਘ ਕਾਲਾ ਅਫਗਾਨਾ ਦੇ ਜੀਵਨ ਅਤੇ ਲਿਖਤਾਂ ਨੂੰ ਜੇ ਗਹੁ ਨਾਲ ਦੇਖਿਆ ਜਾਵੇ ਤਾਂ ਪੈਰ-ਪੈਰ 'ਤੇ ਝੂਠ ਅਤੇ ਮੱਕਾਰੀ ਝਲਕਾਂ ਮਾਰਦੀ ਹੈ ।

ਇਨ੍ਹਾਂ ਤੋਂ ਲਿਖੀ "ਬਿਪ੍ਰਨ ਕੀ ਰੀਤ ਤੋਂ ਸੱਚ ਦਾ ਮਾਰਗ" ਭਾਗ ਪਹਿਲਾ ਦੀ ਭੂਮਿਕਾ ਵਿਚ ਜੋ ਆਪਣੇ ਜੀਵਨ ਬਾਰੇ ਲਿਖਿਆ ਹੈ ਉਹ ਪਾਠਕਾਂ ਨੇ ਪੜ੍ਹ ਲਿਆ ਹੈ -

੧. ਕਾਲਾ ਅਫਗਾਨਾ ਦੇ ਨੌਕਰੀ ਵੇਲੇ ਅਤੇ ਕੈਨੇਡਾ ਰਹਿੰਦੇ ਹੋਏ ਅਸਲੀ ਕਿਰਦਾਰ ਦੇ, ਪਾਠਕਾਂ ਨੇ ਇਸ ਕਿਤਾਬ ਦੇ ਪੰਨਾ ੬੨ ਤੋਂ ੭੭ ਤੱਕ ਦਰਸ਼ਨ ਕਰ ਲਏ ਹਨ । ਇਨ੍ਹਾਂ ਦੀ ਨਜ਼ਰ ਵਿਚ ਰਿਸ਼ਵਤ ਲੈਣਾ, ਸਜ਼ਾ ਯਾਫ਼ਤਾ ਹੋ ਕੇ ਭਗੌੜਾ ਹੋਣਾ ਗੁਰੂ ਦੀਆਂ ਨਜ਼ਰਾਂ ਵਿਚ ਕੋਈ ਖਾਸ ਗੱਲ ਨਹੀਂ ਹੈ, ਜਦ ਕਿ ਗੁਰਬਾਣੀ ਫੁਰਮਾ ਰਹੀ ਹੈ :

ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ ॥
ਗੁਰੁ ਪੀਰੁ ਹਾਮਾ ਤਾ ਭਰੇ ਜਾ ਮੁਰਦਾਰੁ ਨ ਖਾਇ ॥

(ਪੰਨਾ ੧੪੧)

ਪਰ ਇਨ੍ਹਾਂ ਦੇ ਖਿਆਲ ਅਨੁਸਾਰ ਇਹ ਉਪਦੇਸ਼ ਮੁਸਲਮਾਨ ਤੇ ਹਿੰਦੂ ਲਈ ਹੈ। ਇਹ ਨਿਆਰੇ ਪੰਥ ਦੇ ਧਾਰਨੀ ਹਨ ਇਸ ਲਈ ਇਨ੍ਹਾਂ 'ਤੇ ਲਾਗੂ ਨਹੀਂ ਹੁੰਦਾ ।

੨. ਇਸੇ ਕਿਤਾਬ ਦੇ ਪੰਨਾ ੧੯ 'ਤੇ ਲਿਖਦੇ ਹਨ -

"ਆਪਣੀ ਸਿੰਘਣੀ ਨੂੰ ਨਾਲ ਲੈ ਕੇ ਵੈਨਕੂਵਰ (ਕੈਨੇਡਾ) ਦੇ ਗੁਰੂ-ਘਰ ਜਾ ਕੇ ਗੁਰੂ ਜੀ ਦੇ ਦਰਬਾਰ ਵਿਚ ਹਾਜ਼ਰ ਹੋਇਆ । ਸੱਚੇ ਦਿਲ ਦੇ ਪਛਤਾਵੇ ਨਾਲ, ਪੰਜ ਪਿਆਰਿਆਂ ਦੀ ਕਚਿਹਰੀ ਵਿਚ ਆਪਣੀਆਂ ਭੁੱਲਾਂ ਮੰਨੀਆਂ । ਉਨ੍ਹਾਂ ਨੇ ਯੋਗ ਦੰਡ ਸੁਣਾ ਕੇ ਦਾਸ ਨੂੰ ਹੁਣ ਦੂਜੀ ਵਾਰ ਅਤੇ ਮੇਰੀ ਸਿੰਘਣੀ ਪ੍ਰਕਾਸ਼ ਕੌਰ ਨੂੰ ਪਹਿਲੀ ਵਾਰ ਗੁਰੂ ਦਾ ਅੰਮ੍ਰਿਤ ਪਾਨ ਕਰਵਾਇਆ ।"

ਆਪ ਦੋ ਵਾਰ ਅੰਮ੍ਰਿਤਪਾਨ ਕਰਕੇ ਹੁਣ ਖੰਡਾ-ਪਾਹੁਲ ਨੂੰ ਕਾਲਾ ਅਫਗਾਨਾ ਫਜ਼ੂਲ, ਬ੍ਰਾਹਮਣਵਾਦੀ ਕ੍ਰਿਆ, ਡੇਰੇਦਾਰ ਸੰਤਾਂ ਦਾ ਬਣਾਇਆ ਅੰਧ-ਵਿਸ਼ਵਾਸ਼ ਦੱਸਦੇ ਹਨ । ਇਨ੍ਹਾਂ ਦੀ ਅਪਣੀ ਕਲਮ ਤੋਂ ਇਸ ਤਰ੍ਹਾਂ ਹੈ ।

"ਖੰਡੇ ਬਾਟੇ ਦਾ ਅੰਮ੍ਰਿਤ ਛਕ ਕੇ ਸਿੱਖ ਬਣ ਜਾਣ ਵਾਲਾ ਸਾਡੇ ਲਈ ਅਜਿਹਾ ਧੁਰਾ ਬਣਾ ਦਿੱਤਾ ਗਿਆ ਹੈ ਜਿਸ ਨੇ ਸਿੱਖ ਬੱਚੇ ਨੂੰ ਸਿਰ ਮੁਨਾ ਲੈਣ ਅਥਵਾ ਤੰਮਾਕੂ ਆਦਿ ਪੀ ਲੈਣ ਦਾ ਹੌਂਸਲਾ ਦਿੱਤਾ ਹੈ । ਖੰਡੇ ਬਾਟੇ ਨੂੰ ਗੁਰੂ ਵਾਲਾ ਬਨਾਉਣ ਦਾ ਸਾਧਨ ਮੰਨ ਲੈਣਾ ਵੱਡੀ ਭੁੱਲ ਹੈ । (ਪੰਨਾ ੬੪-੬੫, ਭਾਗ ਛੇਵਾਂ, ਬਿਪ੍ਰਨ ਕੀ ਰੀਤ ਤੋਂ ਸੱਚ ਦਾ ਮਾਰਗ) ਕਿਸੇ ਪਦਾਰਥ ਨੂੰ ਅੰਮ੍ਰਿਤ ਮੰਨ ਲੈਣਾ ਵੱਡੀ ਭੁੱਲ ਹੈ"। (ਪੰਨਾ ੯੨, ਭਾਗ ੫, ਬਿਪ੍ਰਨ ਕੀ ਰੀਤ ਤੋਂ ਸੱਚ ਦਾ ਮਾਰਗ)

ਖੰਡੇ ਬਾਟੇ ਦੇ ਝੂਠੇ ਕਰਾਮਾਤੀ ਗੁਣਾਂ ਦੇ ਲਾਰਿਆਂ ਨਾਲ ਭਿੰਡਰਾਂ ਵਾਲੇ ਡੇਰੇਦਾਰਾਂ ਦੇ ਚੇਲਿਆਂ ਨੇ ਸੱਚਾ ਸਿੰਘ ਤਾਂ ਸ਼ਾਇਦ ਕੋਈ ਬਣਾਇਆ ਹੋਵੇ ਪਰ (ਬਾਬਾ ਜਰਨੈਲ ਸਿੰਘ ਜੀ ਦੇ ਕਥਨ ਵਾਲੇ) ਬੰਬ ਬੇਅੰਤ ਬਣਾਈ ਜਾ ਰਹੇ ਹਨ।" (ਪੰਨਾ ੨੬੮ ਭਾਗ ਪੰਜਵਾਂ, ਬਿਪ੍ਰਨ ਕੀ ਰੀਤ ਤੋਂ ਸੱਚ ਦਾ ਮਾਰਗ) ਫਿਰ ਆਪਣੀ ਕਲਮ ਨਾਲ ਹੀ ਭਾਗ ਪੰਜਵਾਂ ਦੇ ਪੰਨਾ ੨੪੨/੪੩ ਕਕਾਰਾਂ ਦੀ ਲੋੜ ਦੇ ਸਿਰਲੇਖ ਹੇਠਾਂ ਖੰਡਾ ਪਾਹੁਲ ਅਤੇ ਕਕਾਰਾਂ ਨੂੰ ਦਸਮੇਸ਼ ਪਿਤਾ ਦਾ ਹੁਕਮ ਕਹਿੰਦੇ ਹਨ।

੩. ਇਕ ਪਾਸੇ ਖੰਡੇ ਬਾਟੇ ਦੇ ਅੰਮ੍ਰਿਤ ਨੂੰ ਇਨ੍ਹਾਂ ਸ਼ਬਦਾਂ ਨਾਲ ਨਕਾਰਦੇ ਹਨ, "ਕਿਸੇ ਪਦਾਰਥ ਨੂੰ ਅੰਮ੍ਰਿਤ ਮੰਨਣਾ ਅਗਿਆਨਤਾ ਹੈ, ਬ੍ਰਾਹਮਣਵਾਦ ਹੈ (ਪੰਨਾ ੮੨, ਭਾਗ ਪੰਜਵਾਂ, ਬਿਪ੍ਰਨ ਕੀ ਰੀਤ....)। ਇਸੇ ਤਰ੍ਹਾਂ ਪੰਨਾ ੨੬੭, ੨੬੮ ਭਾਗ ਪੰਜਵਾਂ ਪੰਨਾ ੩੦੧ ਮਾਸੁ ਮਾਸੁ ਕਰਿ ਮੂਰਖੁ ਝਗੜੇ, ਪੰਨਾ ੬੪-੬੫, ਭਾਗ ਛੇਵਾਂ, ਬਿਪ੍ਰਨ ਕੀ ਰੀਤ ਵਿਚ ਬੜੇ ਜੋਰਦਾਰ ਤਰੀਕੇ ਨਾਲ ਖੰਡਾ ਪਾਹੁਲ ਨੂੰ ਅੰਮ੍ਰਿਤ ਕਹਿਣਾ ਨਿੰਦਦੇ ਹਨ।

ਦੂਸਰੇ ਪਾਸੇ ਭਾਗ ਪੰਜਵਾਂ ਦੇ ਪੰਨਾ ੧੯੪-੯੫ 'ਤੇ ਲਿਖਦੇ ਹਨ, "ਫਿਰ ਪੰਜਾਂ ਪਿਆਰਿਆਂ ਕੋਲੋਂ ਅੰਮ੍ਰਿਤ ਤਿਆਰ ਕਰਵਾਇਆ ਅਤੇ ਉਨ੍ਹਾਂ ਪਿਆਰੇ ਸਿੰਘਾਂ ਦੇ ਹੱਥੋਂ ਆਪ ਅੰਮ੍ਰਿਤ ਛਕਿਆ ਅਤੇ ਆਪਣਾ (ਪਵਿੱਤ੍ਰ) ਨਾਮ ਵੀ ਗੋਬਿੰਦ ਰਾਏ ਤੋਂ ਗੋਬਿੰਦ ਸਿੰਘ ਕਰ ਲੈਣ ਵਾਲਾ ਕੌਤਕ ਰਚਿਆ। ਸਤਿਗੁਰਾਂ ਦੇ ਹੁਕਮ ਅਨੁਸਾਰ ਪੰਜਾਂ ਪਿਆਰਿਆਂ ਦੇ ਨਵੇਂ ਸਿਰੇ ਅੰਮ੍ਰਿਤ ਤਿਆਰ ਕਰਕੇ ਹੋਰ ਅੰਮ੍ਰਿਤਧਾਰੀ ਸਿੰਘ ਬਣਾਏ। ਇਸ ਤਰ੍ਹਾਂ ਅਗਾਹਾਂ ਅੰਮ੍ਰਿਤ ਛਕਾਉਣ ਲਈ ਜੱਥੇ ਤਿਆਰ ਹੁੰਦੇ ਗਏ ਅਤੇ ਸ਼ਾਮ ਤਾਈਂ ਹਜ਼ਾਰਾਂ ਸਿੰਘਾਂ ਨੇ ਅੰਮ੍ਰਿਤ ਛਕਿਆ।

੪. ਆਪ ਕ੍ਰਿਪਾਨ ਪਾ ਕੇ ਰੱਖਦੇ ਹਨ, ਲੋਕਾਂ ਨੂੰ ਦਿਖਾਉਣ ਲਈ ਗਾਤਰਾ ਕੁੜਤੇ ਉਪਰ ਕੀਤਾ ਹੁੰਦਾ ਹੈ। (ਅਜਿਹੀਆਂ ਫੋਟੋਆਂ ਇਨ੍ਹਾਂ ਦੀਆਂ ਕਿਤਾਬਾਂ ਵਿਚ ਲੱਗੀਆਂ ਹੋਈਆਂ ਹਨ) ਪਰ ਹੁਣ ਉਹ ਆਪ ਸਿੱਖਾਂ ਨੂੰ ਕ੍ਰਿਪਾਨ ਧਾਰਨ ਕਰਨ ਦੀ ਬਜਾਏ ਗਿਆਨ ਖੜਗ ਧਾਰਨ ਦਾ ਉਪਦੇਸ਼ ਦੇ ਰਹੇ ਹਨ।

(ੳ) ਹਾਈਡਰੋਜਨ ਬੰਬ, ਦੂਰ ਮਾਰ ਮਿਜ਼ਾਈਲ, ਤੋਪਾਂ ਅਤੇ ਲੜਾਕੇ ਹਵਾਈ ਹਜਾਜ਼ ਆਦਿ ਅਜੋਕੇ ਤਬਾਹਕਾਰੀ ਸ਼ਸਤਰਾਂ ਸਾਹਮਣੇ ਤਲਵਾਰ ਤੀਰ, ਖੰਡਿਆਂ ਦਾ ਅੱਜ ਕੀ ਮੁੱਲ ਹੈ ?

(ਅ) ਬਿਬੇਕਹੀਨ ਅੰਧ-ਵਿਸ਼ਵਾਸ, ਅਥਵਾ ਅੰਨ੍ਹੀ ਸ਼ਰਧਾ ਨੇ ਫਿਰ ਬਿਨਾਂ ਕਿਸੇ ਵਿਆਕਰਣ ਨਿਯਮ ਦੇ ਜਾਂ ਰੀਤੀ-ਰਿਵਾਜ ਵਾਲੇ ਕਿਸੇ ਇਤਿਹਾਸਕ ਪਿਛੋਕੜ ਦੇ 'ਖੜਗ' ਦਾ ਅਰਥ "ਸੰਘਾਰ ਕਰਤਾ ਤਲਵਾਰ, ਤਲਵਾਰ ਰੂਪ ਅਕਾਲ ਪੁਰਖ" ਲਿਖ ਦਿੱਤਾ (ਸ਼ਬਦਾਰਥ ਦਸਮ ਗ੍ਰੰਥ, ਸਫਾ ੪੩)



(ਬਿਪ੍ਰਨ ਕੀ ਰੀਤ ਤੋਂ ਸੱਚ ਦਾ ਮਾਰਗ ਬਚਿੱਤਰ ਨਾਟਕ ਪੰਨਾ ੬, ੭)

ਜੇ ਕਦੇ ਕਾਲਾ ਅਫਗਾਨਾ ਨੇ ਪ੍ਰੋ: ਸਾਹਿਬ ਸਿੰਘ ਦਾ ਜਾਪੁ ਸਾਹਿਬ ਦੇ ਮੁੱਢ ਵਿਚ "ਜਾਪੁ ਸਾਹਿਬ ਵਿਚ ਅਰਬੀ ਤੇ ਫਾਰਸੀ" ਦੀ ਵਿਚਾਰ ਪੜ੍ਹੀ ਹੁੰਦੀ ਤਾਂ ਕਦੇ ਵੀ ਅਜਿਹੀ ਮੂਰਖਤਾ ਵਾਲੀ ਟਿੱਪਣੀ 'ਖੜਗ' ਬਾਰੇ ਨਾ ਲਿਖਦੇ। ਜਦ ਕਿ ਕਾਲਾ ਅਫਗਾਨਾ ਦਾਅਵਾ ਕਰਦੇ ਹਨ ਕਿ ਮੈਂ ਪ੍ਰੋ. ਸਾਹਿਬ ਸਿੰਘ ਦੀਆਂ ਸਾਰੀਆਂ ਪੁਸਤਕਾਂ ਪੜ੍ਹੀਆਂ ਹਨ। ਇਸੇ ਤਰ੍ਹਾਂ ਭਾਈ ਕਾਨ੍ਹ ਸਿੰਘ ਜੀ ਨੇ ਵੀ ਮਹਾਨ ਕੋਸ਼ ਵਿਚ ਖੜਗ ਦਾ ਅਰਥ ਅਕਾਲ ਪੁਰਖ ਵਾਲੇ ਹੀ ਕੀਤੇ ਹਨ। ਮਹਾਨ ਕੋਸ਼ ਦੇ ਪੰਨਾ ੩੭੦ 'ਤੇ ਖੜਗ ਦੇ ਅਰਥ -

(੨) ਜਗਤ ਵਿਨਾਸ਼ਕ (ਲੈ ਕਰਨ ਵਾਲਾ) ਮੰਨ ਕੇ ਮਹਾਂ ਕਾਲ ਦਾ ਨਾਉਂ ਵੀ ਖੜਗ ਆਇਆ ਹੈ "ਨਮਸਕਾਰ ਸ੍ਰੀ ਖੜਗ ਕੋ (ਬਚਿਤ੍ਰ ਨਾਟਕ) "ਖੜਗ ਗੋਦ ਮੈਂ ਤੁਮ ਕੋ ਪਾਯੋ" (ਗੁ.ਵਿ. ੧੦)

ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ "ਸਾਰਿੰਗਪਾਨ" ਸ਼ਬਦ ਪਰਮੇਸ਼ਰ ਵਾਚਕ ਆਇਆ ਹੈ। ਸਾਰਿੰਗ ਦੇ ਅਰਥ ਮਹਾਨ ਕੋਸ਼ ਵਿਚ ਪੰਨਾ 185 'ਤੇ ਮ੍ਰਿਗ ਦੇ ਸਿੰਗ ਦਾ ਬਣਿਆ ਧਨੁੱਖ ਲਿਖਿਆ ਹੈ ਨਾਲ ਹੀ ਸਾਰੰਗਪਾਨ ਦੇ ਅਰਥ ਕੀਤੇ ਹਨ ਕਿ ਮ੍ਰਿਗ ਦੇ ਸਿੰਗ ਦਾ ਧਨੁਖ ਧਾਰਨ ਕਰਨ ਵਾਲਾ ਵਿਸ਼ਨੂੰ ਅਥਵਾ ਪਰਮੇਸ਼ਰ "ਕੁਲ ਜਨ ਮਧੇ ਮਿਲਿਓ ਸਾਰਗਪਾਨ ਰੇ" ਖੜਗ ਕੇਤ ਦਸਮ ਗ੍ਰੰਥ ਦਾ ਸ਼ਬਦ ਕਾਲਾ ਅਫਗਾਨਾ ਨੂੰ ਪ੍ਰਵਾਨ ਨਹੀਂ ਪਰ ਸਾਰੰਗਪਾਨ ਪ੍ਰਵਾਨ ਹੈ।

(੫) ਇਕ ਪਾਸੇ ਬਿਪ੍ਰਨ ਕੀ ਰੀਤ ਤੋਂ ਸੱਚ ਦਾ ਮਾਰਗ ਭਾਗ ਪਹਿਲੇ ਦੇ ਪੰਨਾ ੧੯ 'ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਬਾਰੇ ਇੰਜ ਲਿਖਦੇ ਹਨ -

"ਆਖਰ ਉਸ ਜਾਗਤ ਜੋਤਿ ਗੁਰੂ ਗ੍ਰੰਥ ਸਾਹਿਬ ਵੱਲ ਧਿਆਨ ਗਿਆ, ਜਿਸ ਦੀ ਪਰਦੱਖਣਾ ਕਰਕੇ, ਤੇਜ ਪਰਤਾਪਾਂ ਦੇ ਦਾਤੇ, ਸੂਰਜਾਂ ਦੇ ਮਹਾਨ ਸੂਰਜ, ਮਹਾਂ ਬਲੀ ਦਸਮ ਗੁਰੂ ਨਾਨਕ ਨੇ ਅਥਾਹ ਬਰਕਤਾਂ ਵਾਲਾ ਉਹ ਪਾਵਨ ਸੀਸ ਝੁਕਾ ਦਿੱਤਾ ਸੀ ਜਿਹੜਾ ਸਿਵਾਏ ਪਰਮਾਤਮਾ ਦੇ ਕਿਸੇ ਅੱਗੇ ਝੁਕਣਾ ਜਾਣਦਾ ਹੀ ਨਹੀਂ ਸੀ। ਜਿਸ ਗੁਰੂ ਗ੍ਰੰਥ ਨੂੰ, ਦਲ ਭੰਜਨ ਸੂਰਮੇ ਗੁਰੂ ਨੇ ਆਪਣੇ ਥਾਂ ਜਗਤ ਗੁਰਿਆਈ ਦਾ ਸਦੀਵੀ ਮਾਲਕ ਥਾਪਿਆ ਸੀ ਉਸ ਵੱਲ ਧਿਆਨ ਗਿਆ।"

ਇਸ ਕਿਤਾਬ ਦੇ ਪੰਨਾ ੪੩ ਤੋਂ ੪੪ ਤਕ ਅਥਾਹ ਸ਼ਰਧਾ ਗੁਰੂ ਗ੍ਰੰਥ ਸਾਹਿਬ ਬਾਰੇ ਦਿਖਦੀ ਹੈ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਪਰਤੱਖ ਗੁਰੂ ਦੀ ਦੇਹ ਬਾਰੇ ਮਹਾਂ ਕਵੀ ਸੰਤੋਖ ਸਿੰਘ ਦਾ ਇਹ ਹਵਾਲਾ ਦਿੱਤਾ ਹੈ -

ਸ੍ਰੀ ਗੁਰੂ ਕੇਰ ਸਰੀਰ ਜੁਊ, ਸਭ ਕਾਲ, ਸਭੈ ਨ ਦਰਸੇ ਹੈਂ।
ਗ੍ਰੰਥ, ਰਿਦਾ ਗੁਰ ਕੋ, ਇਹ ਜਾਨਹੁ ਉਤਮ ਹੈ ਸਭ ਕਾਲ ਰਹੇ ਹੈਂ।

ਮੇਰੇ ਸਰੂਪ ਤੇ ਯਾਂ ਤੇ ਹੈ ਦੀਰਘ, ਸਾਹਿਬ ਜਾਨ ਅਦਾਇਬ ਦੈ ਹੈਂ ।
ਪੂਜੋ ਚੰਦਨ ਕੇਸਰ ਕੋ ਘਸ, ਧੂਪ ਧੁਖਾਇ ਕੇ ਫੂਲ ਚਢੈ ਹੈਂ ।

ਨੋਟ :- ਇਹ ਅਖੀਰਲੀ ਤੁਕ ਜਾਣ ਬੁਝ ਕੇ ਲਿਖਣੋਂ ਛੱਡ ਦਿੱਤੀ । ਅੱਗੇ ਦੋ ਤੁਕਾਂ ਇਹ ਦਿੱਤੀਆਂ ਹਨ :-

ਜੋ ਸਰਬੋਤਮ ਜੋ ਸਰਬਾਸ਼ਿਯ ਤਾਂ ਹੀ ਕੋ ਨਾਮ ਇਸ ਮਹਿ ਹੈਂ ਗਾਏ ।
ਨਾਮੁ ਨਾਮੀ ਕੋ ਭੇਦ ਨਹੀਂ ਇਹ ਮੂਰਤ ਸ੍ਰੀ ਕਰਤਾਰ ਸੁਹਾਏ ।

ਬਿਪ੍ਰਨ ਕੀ ਰੀਤ (ਬਚਿਤ੍ਰ ਨਾਟਕ ਪੰਨਾ ੨੨) ਦਸਮੇਸ਼ ਜੀ ਨੇ ਖਾਲਸੇ ਨੂੰ ਖੰਡੇ ਬਾਟੇ ਦੀ ਪਾਹੁਲ ਛਕਾ ਕੇ ਪ੍ਰਣ ਕੀਤਾ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਸ੍ਰੀ ਗੁਰੂ ਨਾਨਕ ਸਾਹਿਬ ਦੀ ਜੋਤ ਦਾ ਪ੍ਰਕਾਸ਼ ਸ੍ਰੀ ਗੁਰੂ ਨਾਨਕ ਮੰਨ ਕੇ ਉਨ੍ਹਾਂ ਦੇ ਹੁਕਮਾਂ ਅਨੁਸਾਰ ਜੀਵਨ ਬਿਤਾਵੇਗਾ।

ਕਿੰਨੀ ਹੈਰਾਨੀ ਦੀ ਗੱਲ ਹੈ ਕਿ ਇਸੇ ਕਿਤਾਬ ਦੇ ਪੰਨਾ ੧੩੮-੧੩੯ 'ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਸਿੱਖਾਂ ਵਲੋਂ ਬਣਾਇਆ ਇਕ ਆਕਾਰ ਲਿਖਦੇ ਹਨ ਅਤੇ ਮੱਥਾ ਟੇਕਣਾ, ਪਰਦੱਖਣਾ ਕਰਨੀਆਂ ਬ੍ਰਾਹਮਣਵਾਦੀ ਕਿਰਿਆ ਅਤੇ ਮੂਰਤੀ-ਪੂਜਾ ਤੁੱਲ ਦਰਸਾਂਦੇ ਹਨ।

(੬) ਪਾਠਕਾਂ ਨੇ ਪੜ੍ਹ ਹੀ ਲਿਤਾ ਹੈ ਕਿ ਕਿਵੇਂ ਕਾਲਾ ਅਫਗਾਨਾ ਨੇ ਆਪ ਨਿਮਰਤਾ ਸਹਿਤ ਗੁਰੂ-ਘਰੋਂ ਭੁੱਲਾਂ ਬਖਸ਼ਾ ਕੇ ਅਤੇ ਘੋਰ ਦੰਡ ਲੁਆ ਕੇ ਦੂਸਰੀ ਵਾਰੀ ਵੈਨਕੂਵਰ ਦੇ ਗੁਰਦੁਆਰਾ ਸਾਹਿਬ ਪੰਜਾਂ ਪਿਆਰਿਆਂ ਕੋਲੋਂ ਅੰਮ੍ਰਿਤ ਛਕਿਆ ਹੈ । ਇਹ ਹੋ ਨਹੀਂ ਸਕਦਾ ਕਿ ਪੰਜਾਂ ਪਿਆਰਿਆਂ ਨੇ ਬਾਣੀਆਂ ਦਾ ਪਾਠ ਨਿਤਨੇਮ ਕਰਨ ਬਾਰੇ ਹੁਕਮ ਨਾ ਦਿੱਤਾ ਹੋਵੇ। ਪਰ ਹੁਣ ਕਾਲਾ ਅਫਗਾਨਾ ਦੇ ਵਿਚਾਰ ਸੁਣੋ -

"ਜੇ ਕਿਸੇ ਬਾਣੀ ਜਾਂ ਬਾਣੀਆਂ ਨੂੰ ਉਚੇਚੀ ਵਿਸ਼ੇਸ਼ਤਾ ਦਿੱਤੀ ਜਾਵੇ ਤਾਂ ਬਾਕੀ ਬਾਣੀਆਂ ਦੀ ਨਿਰਾਦਰੀ ਹੁੰਦੀ ਹੈ । ਸ਼ੰਕਾ ਇਹ ਉਪਜਿਆ ਹੈ ਕਿ ਪੰਥਕ ਰਹਿਤ ਮਰਯਾਦਾ ਵਿਚ ਉਚੇਚੀਆਂ ਬਾਣੀਆਂ ਦਾ ਨਿਤਨੇਮ ਕਰਨ ਦਾ ਵਿਧਾਨ ਕਿਉਂ ਹੈ ? ਗੁਰੂ ਦੀ ਤਾਬਿਆ ਰਹਿ ਕੇ ਕੀਤਾ ਹੋਇਆ ਸਮੁੱਚੇ ਪੰਥ ਦਾ ਫੈਸਲਾ ਗੁਰੂ ਦਾ ਫੈਸਲਾ ਹੈ । ਨਿਆਰੇ ਆਚਰਣ ਵਾਲੇ ਗੁਰਮੁਖਾਂ ਦਾ ਪੰਥ ਗੁਰਗੱਦੀ ਦਾ ਭਾਈਵਾਲ ਪਾਇਆ ਗਿਆ ਸੀ ।

ਪਰ ਇਸ ਗੱਲ ਨੂੰ ਵਿਸ਼ੇਸ਼ ਤੌਰ 'ਤੇ ਚੇਤੇ ਰੱਖਣਾ ਚਾਹੀਦਾ ਹੈ ਕਿ ਪੰਥ ਕੋਲ ਗੁਰਿਆਈ ਦਾ ਅਧਿਕਾਰ ਤਦ ਹੀ ਹੈ ਜੇ ਉਹ ਪੂਰੀ ਤਰ੍ਹਾਂ ਗੁਰੂ ਗ੍ਰੰਥ ਸਾਹਿਬ ਦੀ ਤਾਬਿਆ ਵਿਚ ਹੈ । ਗੁਰੂ ਦੀ ਤਾਬਿਆ ਰਹਿ ਕੇ ਕੀਤਾ ਫੈਸਲਾ ਅਰਥਾਤ ਗੁਰੂ ਸਿਧਾਂਤ ਦੇ ਅਨੁਕੂਲ ਦਿੱਤਾ ਹੁਕਮ ਤਾਂ ਪੰਜਾਂ ਸਿਘਾਂ ਦਾ ਹੁਕਮ ਵੀ ਗੁਰੂ ਦਾ ਹੀ ਹੁਕਮ ਬਣ ਜਾਂਦਾ ਹੈ । ਪਰ ਗੁਰਮਤਿ ਦੀ ਖੰਡਣ ਵਾਲਾ ਸਾਰੇ ਪੰਥ ਦਾ ਮਿਲਵਾਂ



ਹੁਕਵ ਵੀ ਰੱਦੀ ਦੀ ਟੋਕਰੀ ਜੋਗਾ ਹੀ ਹੈ । (ਬਿ.ਕੀ.ਰੀਤ ਤੋਂ ਸੱਚ ਦਾ ਮਾਰਗ, ਭਾਗ ਪੰਜਵਾਂ, ਪੰਨਾ ੧੫)

ਸਪੱਸ਼ਟੀਕਰਨ :-

(ੳ) ਅੰਮ੍ਰਿਤ ਛਕਣ ਵੇਲੇ ਪੰਜਾਂ ਪਿਆਰਿਆਂ ਦੇ ਆਦੇਸ਼ ਨੂੰ ਸਿਰ ਮੱਥੇ ਕਬੂਲ ਕੇ ਪਹਿਰਾ ਦੇਣ ਦਾ ਬਚਨ ਕਰਕੇ ਮੁੱਕਰ ਜਾਣ ਤੋਂ ਵੱਡਾ ਜੁਰਮ ਸੰਸਾਰ 'ਤੇ ਨਹੀਂ ਹੈ:

ਸਤਿਗੁਰ ਤੇ ਜੋ ਮੁਹ ਫੇਰੇ ਤੇ ਵੇਮੁਖ ਬੁਰੇ ਦਿਸੰਨਿ ॥ (ਪੰਨਾ ੨੩੩)

(ਅ) ਸਿੱਖੀ ਭੇਸ ਧਾਰ ਕੇ ਖਾਲਸਾ ਪੰਥ ਵਿਚ ਘੁਸਪੈਠ ਕਰਨ ਵਾਲੇ ਕਾਮਰੇਡਾਂ ਤੋਂ ਸਿਵਾਏ ਅੱਜ ਤੱਕ ਕਿਸੇ ਸਿੱਖ ਨੇ ਨਿਤਨੇਮ ਕਰਨ ਤੇ ਕਿੰਤੂ ਨਹੀਂ ਕੀਤਾ ਜਾਂ ਫਿਰ ਹੁਣ ਅਖੋਤੀ ਧ੍ਰੂ ਤਾਰਾ ਕਰ ਰਿਹਾ ਹੈ, ਕਿਉਂਕਿ ਕਾਮਰੇਡ ਕਾਲਾ ਅਫਗਾਨਾ ਨੇ ਕੇਵਲ ਲੋਕਾਂ ਨੂੰ ਦਿਖਾਉਣ ਲਈ ਹੀ ਅੰਮ੍ਰਿਤ ਛਕਿਆ ਹੈ ਅਤੇ ਇਨ੍ਹਾਂ ਦੇ ਸਮਰਥਕ ਜੋਗਿੰਦਰ ਸਿੰਘ (ਸਪੋਕਸਮੈਨ) ਅਤੇ ਇਨ੍ਹਾਂ ਦੇ ਵਕੀਲ ਸ. ਗੁਰਤੇਜ ਸਿੰਘ ਨੇ ਅੰਮ੍ਰਿਤ ਛਕਿਆ ਹੀ ਨਹੀਂ ਹੈ।

(ੲ) ਸਾਰੇ ਸਿੱਖ ਵਿਦਵਾਨ ਇਸ ਗੱਲ 'ਤੇ ਸਹਿਮਤ ਹਨ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਆਰੰਭ ਵਿਚ ਜਪੁ ਜੀ ਸਾਹਿਬ ਤੋਂ ਲੈ ਕੇ ਸੋਹਿਲੇ ਦੇ ਪਾਠ ਦੀ ਸਮਾਪਤੀ ਤੱਕ ਸ੍ਰੀ ਗੁਰੂ ਅਰਜਨ ਦੇਵ ਮਹਾਰਾਜ ਵੇਲੇ ਹਰ ਇਕ ਸਿੱਖ ਦੀ ਨਿਤਨੇਮ ਦੀ ਬਾਣੀ ਸੀ । ਸਵੇਰੇ ਜਪੁ ਜੀ ਸਾਹਿਬ, ਸ਼ਾਮ ਸੋਦਰੁ ਅਤੇ ਸੋ ਪੁਰਖੁ ਦੇ ਸ਼ਬਦ ਅਤੇ ਨਾਲ ਹੋਰ ਸ਼ਬਦ, ਸੌਣ ਲੱਗੇ ਸੋਹਿਲੇ ਦਾ ਪਾਠ । ਇਹੀ ਕਾਰਨ ਹੈ ਕਿ ਗੁਰੂ ਸਾਹਿਬ ਨੇ ਜਪੁ ਜੀ ਸਾਹਿਬ ਤੇ ਬਾਕੀ ਦੇ ਸਾਰੇ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਹੋਣ ਦੇ ਬਾਵਜੂਦ ਆਰੰਭ ਵਿਚ ਲਿਖ ਕੇ, ਅੱਗੇ ਸ੍ਰੀ ਰਾਗ ਤੋਂ ਬਾਣੀ ਲਿਖਣੀ ਸ਼ੁਰੂ ਕੀਤੀ ।

ਕੀ ਕਾਲਾ ਅਫਗਾਨਾ ਇਹ ਦੱਸਣਗੇ ਕਿ ਜਦ ਸੋਦਰੁ ਸੋ ਪੁਰਖ, ਸੋਹਿਲੇ ਵਾਲੇ ਸਾਰੇ ਸ਼ਬਦ ਅੱਗੇ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹਨ ਤਾਂ ਫਿਰ ਪਹਿਲਾਂ ਇਹ ਲਿਖਣ ਦੀ ਲੋੜ ਕਿਉਂ ਪਈ । ਭਾਈ ਗੁਰਦਾਸ ਜੀ ਇਸ ਬਾਰੇ ਸਾਫ ਲਿਖਦੇ ਹਨ ਕਿ ਸਿੱਖ ਦਾ ਨਿਤਨੇਮ ਗੁਰੂ ਨਾਨਕ ਦੇਵ ਮਹਾਰਾਜ ਵੇਲੇ ਇੰਜ ਸੀ :

ਫਿਰਿ ਬਾਬਾ ਆਇਆ ਕਰਤਾਰਪੁਰਿ ਭੇਖੁ ਉਦਾਸੀ ਸਗਲ ਉਤਾਰਾ ।
ਪਹਿਰਿ ਸੰਸਾਰੀ ਕਪੜੇ ਮੰਜੀ ਬੈਠਿ ਕੀਆ ਅਵਤਾਰਾ ।...
ਗਿਆਨ ਗੋਸਟਿ ਚਰਚਾ ਸਦਾ ਅਨਹਦਿ ਸਬਦਿ ਉਠੇ ਧੁਨਕਾਰਾ ।
ਸੋ ਦਰੁ ਆਰਤੀ ਗਾਵੀਐ ਅੰਮ੍ਰਿਤ ਵੇਲੇ ਜਾਪੁ ਉਚਾਰਾ ।
(ਵਾਰ ੧ : ਪਉੜੀ ੩੮)

ਦਸਮੇਸ਼ ਪਿਤਾ ਦੇ ਸਮਕਾਲੀ ਭਾਈ ਪ੍ਰਹਿਲਾਦ ਸਿੰਘ ਜੀ ਆਪਣੇ ਰਹਿਤਨਾਮੇ ਵਿਚ ਇਸ ਤਰ੍ਹਾਂ ਲਿਖਦੇ ਹਨ :

ਬਿਨ ਜਪੁ ਜਾਪ ਜਪੈ ਜੇਵਹਿ ਪ੍ਰਸਾਦਿ ।
ਸੋ ਬਿਸ਼ਟਾ ਕਾ ਕ੍ਰਿਮ ਹੋਇ ਜਨਮ ਗਵਾਵੈ ਵਾਦ ।।੧੩।।
ਪ੍ਰਾਤਾਹ ਕਾਲ ਗੁਰਗੀਤ ਨ ਗਾਵੈ ।
ਰਹਿਰਾਸ ਬਿਨਾ ਪ੍ਰਸਾਦਿ ਜੋ ਖਾਵੈ ।
ਬਾਹਰਮੁਖੀ ਸਿੱਖ ਤਿਸ ਜਾਨੋ ।
ਸਭ ਬਰਤਨ ਮਿਥਿਆ ਤਿਸ ਜਾਨੋ ।

ਦਸਮੇਸ਼ ਜੀ ਦੇ ਦਰਬਾਰੀ ਰਤਨ ਭਾਈ ਨੰਦ ਲਾਲ ਜੀ ਤਨਖਾਹ ਨਾਮੇ ਵਿਚ ਦਸ ਰਹੇ ਹਨ :

ਠੰਡੇ ਪਾਣੀ ਜੋ ਨਹੀਂ ਨਹਾਵੈ, ਬਿਨ ਜਪੁ ਪੜ੍ਹੇ ਪ੍ਰਸਾਦਿ ਜੋ ਪਾਵੈ ।। ੨੫।।
ਬਿਨ ਰਹਿਰਾਸ ਸੰਧਿਆ ਜੋ ਖੋਵੈ, ਕੀਰਤਨ ਪੜ੍ਹੇ ਬਿਨ ਰੈਣ ਜੋ ਸੋਵੈ ।।੧੬।।
ਚੁਗਲੀ ਕਰ ਜੋ ਕਾਜ ਬਿਗਾਰੈ, ਧ੍ਰਿਗ ਤਿਸ ਜਨਮ ਜੋ ਧਰਮ ਬਿਸਾਰੈ ।।੨੭।।

ਸੰਸਾਰ ਵਿਚ ਕੋਈ ਅਜਿਹਾ ਧਰਮ ਨਹੀਂ ਜਿਸ ਦਾ ਕੋਈ ਨਿਸ਼ਚਿਤ ਨਿਤਨੇਮ ਨਾ ਹੋਵੇ। ਸਾਰੇ ਸੰਸਾਰ ਵਿਚ ਕੇਵਲ ਕਾਰਲ ਮਾਰਕਸ ਅਤੇ ਲੈਨਿਨ ਵਾਦ ਹੀ ਅਜਿਹਾ ਇਜ਼ਮ ਹੈ ਜਿਸ ਦਾ ਕੋਈ ਨਿਤਨੇਮ ਨਹੀਂ । ਸੋ ਕਾਲਾ ਅਫਗਾਨਾ ਲੈਨਿਨਵਾਦ ਦਾ ਰੰਗ ਗੁਰੂ ਕੇ ਸਿੱਖਾਂ 'ਤੇ ਚਾੜ੍ਹਨਾ ਚਾਹੁੰਦੇ ਹਨ ।

(ਸ) ਸਾਰੇ ਪੰਥ ਨੂੰ ਮੂਰਖ, ਅਗਿਆਨੀ, ਅੰਧ-ਵਿਸ਼ਵਾਸੀ ਅਤੇ ਬ੍ਰਾਹਮਣਵਾਦੀ ਕਹਿਣ ਵਾਲਾ ਸ਼ਖਸ ਆਪ ਕੋਈ ਪਾਗਲ ਹੀ ਹੋ ਸਕਦਾ ਹੈ । ਇਹ ਪਾਠਕ ਭਲੀ-ਭਾਂਤ ਸਮਝਦੇ ਹਨ ।

(੬) ਇਕ ਪਾਸੇ ਇਹ ਲਿਖਦੇ ਹਨ :-

"ਗੁਰੂ ਨਾਨਕ ਦੇਵ ਜੀ ਨੂੰ ਰੱਬੀ ਸ਼ਕਤੀਆਂ ਦਾ ਮਾਲਕ ਮੰਨ ਲੈਣ ਵਾਲੇ ਗੁਰਸਿੱਖਾਂ ਨੂੰ ਇਹ ਵੀ ਸਮਝਣਾ ਚਾਹੀਦਾ ਹੈ ਕਿ ਸੱਪ ਨੇ ਛਾਂ ਕਰ ਦੇਣੀ, ਅੱਕਾਂ ਦੀ ਖਖੜੀਆਂ ਜਾਂ ਰੀਠਿਆਂ ਦਾ ਮਿੱਠਾ ਹੋ ਜਾਣਾ, ਪੱਥਰ ਵਿਚ ਪੰਜਾ ਲੱਗ ਜਾਣਾ ਬੜੀਆਂ ਮਾਮੂਲੀ ਘਟਨਾਵਾਂ ਦੱਸਣ ਨਾਲ ਗੁਰ ਪਰਮੇਸ਼ਰ ਜੀ ਦੀ ਮਹਾਨ ਸ਼ਖਸੀਅਤ ਦੀ ਉਸਤਤ ਨਹੀਂ, ਸਗੋਂ "ਨਿਰਾਦਰੀ ਕੀਤੀ ਜਾ ਰਹੀ ਹੈ । (ਪੰਨਾ ੧੬੩ ਬਿਪ੍ਰਨ ਕੀ ਰੀਤ ਤੋਂ ਸੱਚ ਦਾ ਮਾਰਗ, ਭਾਗ ਦੂਜਾ) ਯਾਦ ਰਹੇ ਕਿ ਇਹ ਕਾਮਰੇਡਾਂ ਦੀ ਪੇਟੈਂਟ ਬੋਲੀ ਹੈ ।

ਦੂਸਰੇ ਪਾਸੇ ਨਾਲ ਹੀ ਇਹ ਲਿਖਦੇ ਹਨ :-

ਕਰਾਮਾਤ ਸ਼ਬਦ ਕਰਮ ਤੋਂ ਬਣਿਆ ਹੋਣ ਕਰਕੇ ਬਖਸ਼ਿਸ਼ ਵੀ ਸਮਝਿਆ ਜਾ



ਸਕਦਾ ਹੈ। ਲੋਕ ਭਲਾਈ ਦੀ ਖਾਤਰ (ਰੀਠਾ ਮਿੱਠਾ ਹੋ ਜਾਣ ਵਾਲੀ, ਖਾਰੇ ਖੂੰਹਾਂ ਦਾ ਮਿੱਠਾ ਹੋ ਜਾਣ ਵਾਲੀ, ਕੌੜੇ ਅਤੇ ਲੂਣੇ ਪਾਣੀਆਂ ਵਾਲੀ ਧਰਤੀ ਵਿਚ ਠੰਡੇ ਜਲ ਦੇ ਝਰਨੇ ਤੁਰਨ ਦੀ, ਮੱਕੇ ਦੇ ਫਿਰਨ ਦੀ, ਪੱਥਰ ਵਿਚ ਪੰਜਾ ਲੱਗ ਜਾਣ ਦੀ (ਰੱਬੀ ਕਰਾਮਾਤ ਨਾਟਕ ਚੇਟਕ ਸਮਝਣਾ ਭੁੱਲ ਹੈ (ਪੰਨਾ ੧੧ ਭਾਗ ਦਸਵਾਂ, ਭਾਗ ਦੂਜਾ, ਬਿਪ੍ਰਨ ਕੀ ਰੀਤ ਤੋਂ ਸੱਚ ਦਾ ਮਾਰਗ)

(੭) ਇਕ ਪਾਸੇ ਕਾਲਾ ਅਫਗਾਨਾ ਪੂਰੇ ਦਸਮ ਗ੍ਰੰਥ ਨੂੰ ਸ਼ਰਾਰਤੀ ਬ੍ਰਾਹਮਣ ਦੀ ਕਿਰਤ ਕਹਿ ਕੇ ਭੰਡਦੇ ਹੀ ਨਹੀਂ ਬਲਕਿ ਦਸਮ ਗ੍ਰੰਥ ਦਾ ਨਾਉਂ ਸੁਣਦੇ ਹੀ ਮੱਥੇ 'ਤੇ ਤਿਊੜੀਆਂ ਪੈ ਜਾਂਦੀਆਂ ਹਨ ਅਤੇ ਗੁੱਸੇ ਨਾਲ ਬੁੱਲ ਫਰਕਨ ਲੱਗ ਜਾਂਦੇ ਹਨ ।

ਦੂਸਰੇ ਪਾਸੇ ਆਪਣੇ ਵਿਚਾਰਾਂ ਦੀ ਪ੍ਰੋੜ੍ਹਤਾ ਲਈ ਦਸਮ ਗ੍ਰੰਥ ਦੀ ਬਾਣੀ ਦੇ ਪਰਮਾਣ ਦਿੰਦੇ ਹਨ -

(ੳ) ਬਿਪ੍ਰਨ ਕੀ ਰੀਤ ਤੋਂ ਸੱਚ ਦਾ ਮਾਰਗ ਭਾਗ ਪਹਿਲਾ :-

ਪੰਨਾ ੨੦, ਪੰਨਾ ੪੯, ਪੰਨਾ ੪੦, ੪੧ ਪੰਨਾ ੨੬੫ ਪੰਨਾ ੨੭੦, ਪੰਨਾ ੨੭੧।

(ਅ) ਬਿਪ੍ਰਨ ਕੀ ਰੀਤ ਤੋਂ ਸੱਚ ਦਾ ਮਾਰਗ ਭਾਗ ਦੂਜਾ :-

ਪੰਨਾ ੧੪੮ (ਜਾਪੁ ਸਾਹਿਬ ਵਿਚ ਕਲਗੀਧਰ ਜੀ ਦੇ ਫੁਰਮਾਨ) ਛੰਦ ੪੭ ਅਤੇ ੧੯੬ ।

(ੲ) ਭਾਗ ਤੀਜਾ :- ਪੰਨਾ ੬੮, ੬੯, ੮੫ ਜਾਪੁ ਸਾਹਿਬ ਸ਼ਬਦ ਹਾਜ਼ਾਰੇ ਪਾ: ੧੦. ਪੰਨਾ ੧੩੪ ਮਹਾਨ ਕੋਸ਼ ਦਾ ਹਵਾਲਾ ਏਕ ਸ੍ਰਵਣ ਤੇ ਮੈਲ ਨਿਕਾਰਾ ਪੰਨਾ ੧੩੭ ।

(ਸ) ਭਾਗ ਚੌਥਾ :- ਪੰਨਾ ੩੦੭, ਅਕਾਲ ਉਸਤਤਿ/੩੩ ਸਵੱਯਾ ਵਿਚੋਂ ਦੋ ਵਾਰ ਇਕੋ ਪੰਨੇ 'ਤੇ ।

(ਹ) ਭਾਗ ਪੰਜਵਾਂ :- ਪੰਨਾ ੧੪੪ 'ਬਿਨਾਂ ਕੇਸ ਹੇਚ ਅਸਤ ਜੁਲਮਾਂ ਨਿਸ਼ਾਂ।' ਇਹ ਤੁਕਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਸ੍ਰੀ ਦਸਮ ਗ੍ਰੰਥ ਦੇ ਕਿੰਨੇ ਪੰਨੇ 'ਤੇ ਹਨ ਕਾਲਾ ਅਫਗਾਨਾ ਹੀ ਦੱਸ ਸਕਦੇ ਹਨ ।

ਪੰਨਾ ੧੯੨ :- 'ਕੋਈ ਭਯੋ ਮੁੰਡੀਆ' ਵਾਲਾ ਸਵੱਯਾ ਲਿਖਿਆ ਹੈ ।

ਪੰਨਾ ੧੯੬ :- 'ਜੁੱਧ ਜਿਤੇ ਇਨਹੀ ਕੇ ਪ੍ਰਸਾਦਿ' ਅਤੇ 'ਸੇਵ ਕਰੀ ਇਨਹੀ ਕੀ ਭਾਵਤ' ।

ਪੰਨਾ ੩੦੫ :- ਖਾਲਸਾ ਮੇਰੋ ਰੂਪ ਹੈ ਖਾਸ । ਇਹ ਤੁਕਾਂ ਵੀ ਨਾ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਹਨ ਨਾ ਦਸਮ ਗ੍ਰੰਥ ਵਿਚ ਹਨ । ਬਲਕਿ ਸਰਬ ਲੋਹ ਗ੍ਰੰਥ

ਸਾਹਿਬ ਵਿਚ ਹਨ।

(ਕ) ਪੰਨਾ ੨੦੯ ਭਾਗ ਪੰਜਵਾਂ :- ਹੋਰ ਕਿਸੇ ਬਾਣੀ ਨੂੰ ਅਸੀਂ ਆਪਣਾ ਗੁਰੂ ਨਹੀਂ ਮੰਨ ਸਕਦੇ । ਜਿਸ ਗੁਰਬਾਣੀ ਅੱਗੇ ਦਸਮੇਸ਼ ਜੀ ਦਾ ਪਾਵਨ ਸੀਸ ਝੁਕਿਆ ਸੀ, ਕੇਵਲ ਉਹੀ ਬਾਣੀ ਦਸਮੇਸ਼ ਜੀ ਦਾ ਜਾਂ ਸਾਡੇ ਗੁਰੂ ਪਰਮੇਸ਼ਰ ਹੈ । ਆਪ ਨਾਰਾਇਣ ਕਲਾਧਾਰ ਪਰਤੱਖ ਹਰਿ ਸਭ ਕੁਛ ਹੈ ।

(ਖ) ਬਿਪ੍ਰਨ ਕੀ ਰੀਤ ਤੋਂ ਸੱਚ ਦਾ ਮਾਰਗ ਬਚਿਤ੍ਰ ਨਾਟਕ :

(੧) ਪੰਨਾ ੭ : 'ਜ਼ਫਰਮਾਨਾ' ਚੁ ਕਾਰ ਅਜ਼ ਹਮਹ ਹੀਲਤੇ ਦਰ ਗੁਜ਼ਸ਼ਤ ॥

(੨) ਪੰਨਾ ੪੨ : 'ਕੋਈ ਭਇਓ ਮੁੰਡੀਆ ਸੰਨਿਆਸੀ ਕੋਊ ਜੋਗੀ ਭਇਓ ॥'

(੩) ਪੰਨਾ ੫੯-੫੯ : "ਅਕਾਲ ਉਸਤਤਿ ਦੇ ਛੰਦ ੮੪, ੭੩, ੮੧, ੨੯ ।

(ਗ) ਬਿਪ੍ਰਨ ਕੀ ਰੀਤ ਤੋਂ ਸੱਚ ਦਾ ਮਾਰਗ, ਭਾਗ ਪੰਜਵਾਂ : ਪੰਨਾ ੧੫੨-੫੩

ਪੰਜ ਕਕਾਰਾਂ ਦੀ ਲੋੜ ਦੇ ਸਿਰਲੇਖ ਅਧੀਨ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਿੱਖਿਆ ਤੋਂ ਬਾਹਰ ਜਾ ਕੇ ਲਿਖ ਰਹੇ ਹਨ । ਜਦ ਕਿ ਵਾਰ-ਵਾਰ ਕਹਿੰਦੇ ਹਨ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਕਸਵੱਟੀ 'ਤੇ ਜੋ ਪੂਰਾ ਨਹੀਂ ਉਤਰਦਾ ਉਹ ਬਿਪ੍ਰਨ ਕੀ ਰੀਤ ਹੈ :

ਨਿਸ਼ਾਨਿ ਸਿਖੀ ਈ ਪੰਜ ਹਰਫਿ ਕਾਫ ।
ਕਿ ਹਰਗਿਜ਼ ਨ ਬਾਸ਼ਦ ਅਜ਼ ਈਂ ਪੰਜ ਮੁਆਫ ।
ਕੜਾ ਕਰਦੋ ਕਛ ਕੰਘਾਂ ਬਿਦਾਂ ।
ਬਿਨਾਂ ਕੇਸ਼ ਹੇਚ ਅਸਤ ਜੁਮਲਾਂ ਨਿਸ਼ਾਂ ।

(ਕਾਲਾ ਅਫਗਾਨਾ ਹੀ ਦੱਸ ਸਕਦੇ ਹਨ ਕਿ ਇਹ ਤੁਕਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕਿਥੇ ਹਨ)

ਇਸ ਦੇ ਅਰਥ ਲਿਖ ਕੇ ਅੱਗੇ ਕਹਿੰਦੇ ਹਨ ਕਿ ਖੰਡੇ ਬਾਟੇ ਦਾ ਅੰਮ੍ਰਿਤ ਪਾਨ ਕਰਕੇ ਕਕਾਰਾਂ ਦੀ ਰਹਿਤ ਰੱਖਣ ਲਈ ਦਾਸ ਕੋਲ ਇਕ ਹੀ ਦਲੀਲ ਹੈ ਕਿ ਇਨ੍ਹਾਂ ਕਕਾਰਾਂ ਨੂੰ ਧਾਰਨ ਕਰਨ ਦਾ ਹੁਕਮ ਮੇਰੇ ਪਿਆਰੇ ਅਤੇ ਦਸਮ ਸਤਿਗੁਰੂ ਨਾਨਕ ਪਾਤਸ਼ਾਹ ਜੀ ਦਾ ਹੈ। ਅਸਲ ਵਿਚ ਪੰਜ ਕਕਾਰਾਂ ਦੇ ਰੂਪ ਵਿਚ ਆਪਣੇ ਨਿਆਰੇ ਸਤਿਗੁਰੂ ਦੇ ਹੀ ਹੁਕਮ ਨੂੰ ਗੁਰੂ ਦੇ ਸਿੰਘਾਂ ਨੇ ਸੀਨ-ਬ-ਸੀਨਾ ਸਾਂਭਿਆ ਹੋਇਆ ਹੈ। (ਕਾਲਾ ਅਫਗਾਨਾ ਜੀ ਹੁਣ ਦਮਦਮੀ ਟਕਸਾਲ ਦੀ ਬਿਪਰਵਾਦੀ ਬੋਲੀ ਕਿਉਂ ਬੋਲਣ ਲੱਗ ਪਏ ਹਨ ?) ਜੇ ਪੰਜ ਕਕਾਰ ਧਾਰਨਾ ਗੁਰੂ ਕਾ ਹੁਕਮ ਸੀਨਾ-ਬ-ਸੀਨਾ ਮੰਨ ਰਹੇ ਹੋ ਤਾਂ ਕੀ ਕ੍ਰਿਪਾਨ ਇਨ੍ਹਾਂ ਕਕਾਰਾਂ ਤੋਂ ਬਾਹਰ ਹੈ ? ਕਾਲਾ ਅਫਗਾਨਾ ਕ੍ਰਿਪਾਨ ਪਾਉਣ ਨੂੰ ਮੂਰਖਤਾ ਅਤੇ ਬ੍ਰਾਹਮਣਵਾਦੀ ਕਿਉਂ ਕਹਿ ਰਿਹਾ ਹੈ ? ਜਿਹਾ ਕਿ ਇਨ੍ਹਾਂ ਨੇ ਬਚਿਤ੍ਰ ਨਾਟਕ ਬਾਰੇ ਲਿਖੀ ਆਪਣੀ ਕਿਤਾਬ ਵਿਚ



ਲਿਖਿਆ ਹੈ ।

ਹੁਣ ਪਾਠਕ ਆਪ ਹੀ ਅੰਦਾਜ਼ਾ ਲਾਉਣ ਕਿ ਕਾਲਾ ਅਫਗਾਨਾ ਕਿਵੇਂ ਪੈਰ-ਪੈਰ ਤੇ ਪੈਂਤਰਾ ਬਦਲਦਾ ਹੈ । ਇਸੇ ਕਿਤਾਬ ਦੇ ਪੰਨਾ ੨੬੮ 'ਤੇ ਲਿਖਦੇ ਹਨ - "ਪਰ ਖੰਡੇ ਬਾਟੇ ਦੇ ਝੂਠ ਕਰਾਮਾਤੀ ਗੁਣਾਂ ਦੇ ਨਿਰਮੂਲ ਲਾਰਿਆਂ ਨਾਲ ਭਿੰਡਰਾਂ ਵਾਲਿਆਂ ਦੇ ਡੇਰੇਦਾਰਾਂ ਦੇ ਚੇਲਿਆਂ ਨੇ ਸੱਚਾ ਸਿੰਘ ਤਾਂ ਸ਼ਾਇਦ ਕੋਈ ਬਣਾਇਆ ਹੋਵੇ ਪਰ (ਬਾਬਾ ਜਰਨੈਲ ਸਿੰਘ ਜੀ ਕਥਨ ਵਾਲੇ) ਬੰਬ ਬੇਅੰਤ ਬਣਾਈ ਜਾ ਰਹੇ ਹਨ ।"

ਕੀ ਕਾਲਾ ਅਫਗਾਨਾ ਹੁਣ ਦੱਸਣ ਦੀ ਖੇਚਲ ਕਰਨਗੇ ਕਿ ਦਸਮੇਸ਼ ਪਿਤਾ ਨੇ ਕਾਲੇ ਨਾਗ ਕਿਉਂ ਪੈਦਾ ਕੀਤੇ ?

ਚਿਹਾ ਸ਼ੁਦ ਕਿ ਚੂੰ ਬੱਚਗਾਂ ਕੁਸ਼ਤਾਹ ਚਾਰ ॥
ਕਿ ਬਾਕੀ ਬਿਮਾਂਦਾਸਤ ਪੇਚੀਦਹ ਮਾਰ ॥

(ਜ਼ਫਰਨਾਮਾ)

ਅਰਥ - ਕੀ ਹੋਇਆ ਮੇਰੇ ਚਾਰ ਬੱਚੇ ਮਾਰ ਦਿੱਤੇ ਹਨ ਪਰ (ਯਾਦ ਰੱਖ) ਮੇਰਾ ਕੁੰਡਲੀ ਵਾਲਾ (ਖਾਲਸਾ) ਨਾਗ ਅਜੇ ਜਿੰਦਾ ਹੈ । ਇਸੇ ਲਈ ਹੁਣ ਤਕ ਲੜਕੇ ਨੂੰ ਪੰਥ ਵਿਚ ਭੁਚੰਗੀ ਅਤੇ ਲੜਕੀ ਨੂੰ ਭੁਚੰਗਣ ਕਿਹਾ ਜਾਂਦਾ ਹੈ ।

ਕੀ ਕਾਲੇ ਜ਼ਹਿਰੀਲੇ ਨਾਗ ਬੰਬ ਤੋਂ ਘੱਟ ਹਨ ? ਇਹ ਕਾਲਾ ਅਫਗਾਨਾ ਦੱਸ ਸਕਦਾ ਹੈ । ਅਜਿਹੇ ਬੰਦੇ ਨੂੰ ਸਿੱਖੀ ਦਾ ਧ੍ਰੂ ਤਾਰਾ ਕਹਿਣ ਵਾਲਿਆਂ ਨੂੰ ਵੀ ਕੋਈ ਸ਼ਰਮ ਨਹੀਂ ਹੈ।

ਸਾਰੀਆਂ ਕਿਤਾਬਾਂ ਵਿਚ ਹਰ ਗੱਲ ਇਸੇ ਤਰ੍ਹਾਂ ਗੋਲ-ਮੋਲ ਕੀਤੀ ਹੈ । ਸਿਆਣਿਆਂ ਨੇ ਕਿਹਾ ਹੈ -

ਬਾਤ ਵਹੁ ਕੀਜੀਏ ਜਿਸ ਕੇ ਹੋਂ ਸੌ ਪਹਿਲੂ,
ਏਕ ਪਹਿਲੂ ਤੋ ਰਹੇ ਬਾਤ ਬਦਲਨੇ ਕੇ ਲੀਏ ।

# ਸ੍ਰੀ ਮਾਨ ਭਾਈ ਰਣਧੀਰ ਸਿੰਘ ਜੀ
# ਜੀਵਨ ਝਾਤ ਅਤੇ ਕਾਲਾ ਅਫਗਾਨਾ

ਗੁਰਬਾਣੀ ਦਾ ਫੁਰਮਾਨ ਹੈ :

ਕਬੀਰ ਪਾਪੀ ਭਗਤਿ ਨ ਭਾਵਈ ਹਰਿ ਪੂਜਾ ਨ ਸੁਹਾਇ ॥
ਮਾਖੀ ਚੰਦਨੁ ਪਰਹਰੈ ਜਹ ਬਿਗੰਧ ਤਹ ਜਾਇ ॥

(ਪੰਨਾ ੧੩੬੮)

ਭਾਵ, ਮੱਖੀ ਦਾ ਸੁਭਾਅ ਹੈ ਕਿ ਉਸ ਨੇ ਗੰਦਗੀ ਦੇ ਢੇਰ 'ਤੇ ਬੈਠ ਕੇ ਗੰਦ ਹੀ ਖਾਣਾ ਹੈ। ਜਿਥੇ ਗੰਦ ਨਾ ਮਿਲੇ ਜਾਂ ਤਾਂ ਮੱਖੀ ਹੁੰਦੀ ਹੀ ਨਹੀਂ ਜਾਂ ਫਿਰ ਆਪਣਾ ਗੰਦ ਕਰਕੇ ਖਾਂਦੀ ਹੈ । ਆਮ ਦੇਖਿਆ ਗਿਆ ਹੈ ਜਿਸ ਰੱਸੀ ਤੇ ਮੱਖੀਆ ਬੈਠਦੀਆਂ ਹਨ ਉਹ ਰੱਸੀ ਮੱਖੀਆਂ ਦੇ ਗੰਦ ਨਾਲ ਕਾਲੀ ਹੋ ਜਾਂਦੀ ਹੈ ।

ਮੱਖੀ ਵਾਂਗ ਹੀ ਰਿਸ਼ਵਤਾਂ, ਚੋਰੀਆਂ ਅਤੇ ਪਤਿਤ ਕਰਮ ਕਰਕੇ ਜਿਉਣ ਵਾਲੇ ਬੰਦਿਆਂ ਨੂੰ, ਪਰਾਇਆ ਧਨ ਅਤੇ ਪਰਾਇਆ ਤਨ ਭੋਗਣ ਵਾਲੇ ਪਾਪੀ ਬੰਦਿਆਂ ਨੂੰ ਪਰਮੇਸ਼ਰ ਦੀ ਭਗਤੀ ਚੰਗੀ ਨਹੀਂ ਲੱਗਦੀ । ਜਦ ਪਰਮੇਸ਼ਰ ਦੀ ਭਗਤੀ ਹੀ ਚੰਗੀ ਨਹੀਂ ਲੱਗਦੀ ਤਾਂ ਪਰਮੇਸ਼ਰ ਦੇ ਭਗਤ ਇਨ੍ਹਾਂ ਨੂੰ ਕਿਵੇਂ ਚੰਗੇ ਲੱਗ ਸਕਦੇ ਹਨ ? ਕਿਉਂਕਿ ਭਗਤਾਂ ਦੀ ਜੀਵਨ ਜਾਚ ਹੀ ਸੰਸਾਰੀ ਬੰਦਿਆਂ ਤੋਂ ਵੱਖਰੀ ਹੁੰਦੀ ਹੈ :

ਭਗਤਾ ਤੈ ਸੈਸਾਰੀਆ ਜੋੜੁ ਕਦੇ ਨ ਆਇਆ ॥
ਕਰਤਾ ਆਪਿ ਅਭੁਲੁ ਹੈ ਨ ਭੁਲੈ ਕਿਸੈ ਦਾ ਭੁਲਾਇਆ ॥

(ਪੰਨਾ ੧੪੫)

ਕਾਲਾ ਅਫਗਾਨਾ ਦੀਆਂ ਸਾਰੀਆਂ ਪੁਸਤਕਾਂ ਵਿਚ ਕਿਸੇ ਜਗ੍ਹਾ ਵੀ ਪਰਮੇਸ਼ਰ ਦੇ ਪਿਆਰ, ਪ੍ਰੇਮ ਭਗਤੀ ਵਾਲੇ ਵਲਵਲੇ ਅਤੇ ਅਧਿਆਤਮਕ ਰੰਗ ਦੀ ਇਕ ਲਾਈਨ ਵੀ ਕੋਈ ਲਿਖੀ ਨਹੀਂ ਮਿਲਦੀ । ਬਲਕਿ ਪੈਰ-ਪੈਰ 'ਤੇ ਆਪਾਂ ਵਿਰੋਧੀ ਆਭਾਸ ਵਾਲੀਆਂ ਕੁਤਰਕਾਂ ਅਤੇ ਚੰਚਲਤਾਈ ਵਾਲੀਆਂ ਮੱਕਾਰੀ ਭਰੀਆਂ ਗੱਲਾਂ ਵਾਲਾ ਝੂਠ ਦਾ ਪੁਲੰਦਾ ਇਨ੍ਹਾਂ ਦੀਆਂ ਪੁਸਤਕਾਂ ਵਿਚ ਹੈ ।

ਵੀਹਵੀਂ ਸਦੀ ਦੀਆਂ ਪੰਥ ਪ੍ਰਮਾਣਿਤ ਦੋ ਹਸਤੀਆਂ ਸ੍ਰੀਮਾਨ ਭਾਈ ਰਣਧੀਰ ਸਿੰਘ ਜੀ ਅਤੇ ਗਿਆਨੀ ਗੁਰਬਚਨ ਸਿੰਘ ਜੀ ਖਾਲਸਾ 'ਟਕਸਾਲ ਭਿੰਡਰਾਂ' ਬਾਰੇ ਜੋ ਕੁਫ਼ਰ ਕਾਲਾ ਅਫਗਾਨਾ ਦੀਆਂ ਕਿਤਬਾਂ ਵਿਚ ਮਿਲਦਾ ਹੈ, ਉਸਦੀ ਕੋਈ ਹੱਦ ਨਹੀਂ ਹੈ। ਹੁਣ ਅਸੀਂ ਭਾਈ ਰਣਧੀਰ ਸਿੰਘ ਜੀ ਦੇ ਜੀਵਨ ਦੀ ਕੇਵਲ ਇਕ ਪੰਛੀ ਝਾਤ ਪਾਠਕਾਂ ਦੀ ਭੇਟ ਕਰਦੇ ਹਾਂ ਤਾਂ ਕਿ ਪਾਠਕ ਸਹੀ ਨਿਰਣਾ ਲੈ ਸਕਣ :-



ਭਾਈ ਸਾਹਿਬ ਦਾ ਜੱਦੀ ਪਿੰਡ ਨਾਰੰਗਵਾਲ ਜ਼ਿਲ੍ਹਾ ਲੁਧਿਆਣਾ ਹੈ । ਆਪ ਦੇ ਪਿਤਾ ਸ. ਨੱਥਾ ਸਿੰਘ ਜੀ ਰਿਆਸਤ ਨਾਭਾ ਵਿਚ ਹਾਈ ਕੋਰਟ ਦੇ ਜੱਜ ਸਨ । ਮਾਤਾ ਪੰਜਾਬ ਕੌਰ ਦੀ ਕੁੱਖੋਂ ੧੮੭੮ ਵਿਚ ਆਪ ਦਾ ਜਨਮ ਹੋਇਆ। ਆਪ ਦਾ ਬਚਪਨ ਦਾ ਨਾਉਂ ਬਸੰਤ ਸਿੰਘ ਸੀ । ਮੁੱਢਲੀ ਵਿੱਦਿਆ ਪਿੱਛੋਂ ਆਪ ਨੇ ਸੰਨ ੧੯੦੦ ਵਿਚ ਮਿਸ਼ਨ ਕਾਲਜ ਲਾਹੌਰ ਤੋਂ ਬੀ.ਏ. ਪਾਸ ਕੀਤੀ ।

ਬਚਪਨ ਤੋਂ ਹੀ ਗੁਰਸਿੱਖੀ ਦੀ ਗੁੜ੍ਹਤੀ ਵਿਚ ਰੰਗੇ ਹੋਏ ਸੀ ਫਿਰ ੧੯੦੩ ਵਿਚ ਅੰਮ੍ਰਿਤ ਛਕਣ ਪਿੱਛੋਂ ਆਪ ਦਾ ਨਾਉਂ ਰਣਧੀਰ ਸਿੰਘ ਰੱਖਿਆ ਗਿਆ । ਜਿਸ ਨਾਲ ਆਪ ਦੇ ਜੀਵਨ ਵਿਚ ਵੱਡਾ ਪਲਟਾ ਆਇਆ ਅਤੇ ਪੂਰਨ ਤੌਰ 'ਤੇ ਗੁਰੂ ਨੂੰ ਸਮਰਪਿਤ ਹੋ ਗਏ। ਇਸ ਸਮੇਂ ਹੀ ਆਪ ਨਾਇਬ ਤਹਿਸੀਲਦਾਰ ਬਣ ਕੇ ਅੰਗਰੇਜ਼ ਡਾ. ਮਿ. ਫਿਸ਼ਰ ਦੇ ਸਹਾਇਕ ਦੇ ਤੌਰ 'ਤੇ ਸਰਕਾਰੀ ਨੌਕਰੀ ਕਰਨ ਲੱਗ ਪਏ ।

ਆਪ ਨੇ ਸੂਰਵੀਰ ਸਿੰਘਾਂ ਵਾਂਗ, ਆਪਣੇ ਹੇਠਲੇ ਅਮਲੇ ਅਤੇ ਉਪਰਲੇ ਅਫਸਰਾਂ ਵਿਚ ਰਿਸ਼ਵਤਖੋਰੀ, ਚੋਰੀ ਅਤੇ ਸਰਕਾਰੀ ਪੈਸੇ ਦੀ ਦੁਰਵਰਤੋਂ ਲਈ ਮੋਰਚਾ ਲਾ ਦਿੱਤਾ । ਅਖੀਰ ਜਦ ਦੇਖਿਆ ਕਿ ਸਾਰਾ ਸਰਕਾਰੀ ਤਾਣਾ-ਬਾਣਾ ਹੀ ਭ੍ਰਿਸ਼ਟਿਆ ਹੋਇਆ ਹੈ ਤਾਂ ਨੌਕਰੀ ਤੋਂ ਅਸਤੀਫਾ ਦੇ ਦਿੱਤਾ ।

ਅਸਤੀਫੇ ਵਿਚ ਭਾਈ ਸਾਹਿਬ ਨੇ ਲਿਖਿਆ ਕਿ ਮੈਨੂੰ ਸਰਕਾਰ ਨੇ ਪ੍ਰਜਾ ਦੀ ਸੇਵਾ ਲਈ ਅਤੇ ਇਨਸਾਫ ਕਰਨ ਲਈ ਨੌਕਰੀ ਦਿੱਤੀ ਸੀ, ਪਰ ਮੈਂ ਦੇਖਦਾ ਹਾਂ ਕਿ ਸਭ ਕੁਝ ਗਵਾਹਾਂ ਦੀ ਗਵਾਹੀ 'ਤੇ ਹੀ ਫੈਸਲਾ ਦੇਣਾ ਪੈਂਦਾ ਹੈ । ਗਵਾਹ ਬੇਈਮਾਨ ਅਤੇ ਪਹਿਲਾਂ ਹੀ ਖਰੀਦੇ ਹੁੰਦੇ ਹਨ ਇਸ ਲਈ ਮੈਂ ਕਸੂਰਵਾਰ ਨੂੰ ਸਜਾ ਨਹੀਂ ਦੇ ਸਕਦਾ ਅਤੇ ਸੱਚੇ ਦੀ ਮਦਦ ਨਹੀਂ ਕਰ ਸਕਦਾ, ਇਸ ਲਈ ਮੈਨੂੰ ਇਹ ਨੌਕਰੀ ਪ੍ਰਵਾਨ ਨਹੀਂ ।

ਅਸਤੀਫੇ ਦਾ ਪਤਾ ਲੱਗਣ ਤੇ ਭਾਈ ਸਾਹਿਬ ਦੇ ਪਿਤਾ ਲਾਹੌਰ ਡੀ.ਸੀ. ਕੋਲ ਗਏ ਤਾਂ ਕਿ ਉਹ ਅਸਤੀਫਾ ਪਰਵਾਨ ਨਾ ਕਰਨ । ਡੀ.ਸੀ. ਨੇ ਭਾਈ ਸਾਹਿਬ ਨੂੰ ਬੁਲਾ ਕੇ ਗੱਲਬਾਤ ਕੀਤੀ ਅਤੇ ਜਦ ਅਸਤੀਫੇ ਦਾ ਕਾਰਨ ਪੜ੍ਹਿਆ ਤਾਂ ਸ. ਨੱਥਾ ਸਿੰਘ ਜੀ ਨੂੰ ਕਹਿਣ ਲੱਗਾ ਕਿ ਮੈਨੂੰ ਅਫਸੋਸ ਹੈ ਕਿ ਜੋ ਕਾਰਣ ਅਸਤੀਫੇ ਦਾ ਰਣਧੀਰ ਸਿੰਘ ਨੇ ਦਿੱਤਾ ਹੈ, ਮੈਂ ਕੁਝ ਨਹੀਂ ਕਰ ਸਕਦਾ । ਨਾ ਸਰਕਾਰ ਗਵਾਹੀ ਦਾ ਕਾਨੂੰਨ ਹਟਾਏਗੀ ਨਾ ਤੁਹਾਡਾ ਲੜਕਾ ਨੌਕਰੀ ਕਰੇਗਾ । ਮੈਂ ਅਫਸੋਸ ਨਾਲ ਕਹਿੰਦਾ ਹਾਂ ਕਿ ਸਾਡੇ ਹੱਥੋਂ ਸੋਨੇ ਦੀ ਚਿੜੀ ਜਾ ਰਹੀ ਹੈ ।

ਨੌਕਰੀ ਤੋਂ ਵੇਹਲੇ ਹੋ ਕੇ ਭਾਈ ਸਾਹਿਬ ਸੁਤੰਤਰ ਰੂਪ ਵਿਚ ਪੰਥਕ ਸੇਵਾ ਅਤੇ ਭਗਤੀ ਮਾਰਗ ਵੱਲ ਵੱਧਦੇ ਗਏ । ੧੯੦੮ ਵਿਚ ਖਾਲਸਾ ਦੀਵਾਨ ਦਮਦਮਾ

ਸਾਹਿਬ ਦੀ ਨੀਂਹ ਰੱਖੀ ਅਤੇ ਖਾਲਸਾ ਹਾਈ ਸਕੂਲ ਚਾਲੂ ਕੀਤਾ । ਚਮਕੌਰ ਸਾਹਿਬ ਦੇ ਗੁਰਦੁਆਰਾ ਸਾਹਿਬ ਦੀ ਸੇਵਾ ਨਿਹੰਗ ਸਿੰਘਾਂ ਕੋਲੋਂ ਪੰਥ ਨੂੰ ਲੈ ਕੇ ਦਿੱਤੀ । ਨਵੀਂ ਦਿੱਲੀ ਵਿਚ ਜਦ ਪਾਰਲੀਮੈਂਟ ਦੀ ਇਮਾਰਤ ਬਨਾਉਣ ਲਈ ਸਰਕਾਰ ਨੇ ਗੁ: ਰਕਾਬ ਗੰਜ ਸਾਹਿਬ ਦੀ ਕੰਧ ਢਾਹ ਦਿੱਤੀ ਤਾਂ ਭਾਈ ਸਾਹਿਬ ਨੇ ਪੰਥਕ ਮੋਰਚੇ ਵਿੱਚ ਵੱਡਾ ਯੋਗਦਾਨ ਪਾਇਆ ।

ਪਰਮੇਸ਼ਰ ਦੇ ਹੁਕਮ ਅਨੁਸਾਰ ਐਬਟਾਬਾਦ ਚਲੇ ਗਏ । ਭਗਤੀ ਮਾਰਗ ਵਿਚ ਲੀਨ ਅਕਾਲੀ ਜੋਤਿ ਦੇ ਦਰਸ਼ਨ ਹੋਏ ਜਿਸ ਬਾਰੇ ਉਨ੍ਹਾਂ ਦੀਆਂ ਕਿਤਾਬਾਂ ਤੋਂ ਪੜ੍ਹ ਕੇ ਹੀ ਸਹੀ ਗੱਲ ਦਾ ਪਤਾ ਲੱਗ ਸਕਦਾ ਹੈ । ਪਰਮੇਸ਼ਰ ਦੇ ਹੁਕਮ ਅੰਦਰ ਹੀ ਵਾਪਸ ਮਾਲਵੇ ਵਿਚ ਪਰਤ ਕੇ ਸਕੂਲੀ ਬੱਚਿਆਂ ਦਾ ਅਖੰਡ ਕੀਰਤਨੀ ਜੱਥਾ ਬਣਾਇਆ । ਜਗ੍ਹਾ-ਜਗ੍ਹਾ ਨਿਸ਼ਕਾਮ ਅਖੰਡ ਪਾਠ ਅਤੇ ਕੀਰਤਨ ਕਰਕੇ ਅੰਮ੍ਰਿਤ ਸੰਚਾਰ ਸਮਾਗਮਾਂ ਨਾਲ ਜਨਤਾ ਨੂੰ ਸਿੱਖੀ ਨਾਲ ਜੋੜਿਆ ।

ਭਾਣੇ ਅੰਦਰ ਫਿਰ ਭਾਈ ਸਾਹਿਬ ਦੀ ਸਾਂਝ ਗ਼ਦਰੀ ਬਾਬਿਆਂ ਨਾਲ ਪੈ ਗਈ । ਕਰਤਾਰ ਸਿੰਘ ਸਰਾਭਾ, ਭਾਈ ਨਿਧਾਨ ਸਿੰਘ ਚੁੱਘਾ, ਭਾਈ ਉਤਮ ਸਿੰਘ ਹਾਂਸ, ਭਾਈ ਈਸ਼ਰ ਸਿੰਘ ਢੁਡੀਕੇ ਅਤੇ ਭਾਈ ਗਾਂਧਾ ਸਿੰਘ ਵਰਗੇ ਧਰਮੀ ਯੋਧਿਆਂ ਨਾਲ ਮਿਲ ਕੇ ਫਿਰੋਜ਼ਪੁਰ ਤੋਂ ਲੈ ਕੇ ਅਲਾਹਬਾਦ ਤੱਕ ਦੀ ਫੌਜ ਨੂੰ ਬਾਗ਼ੀ ਬਣਾ ਕੇ ਦੇਸ਼ ਆਜ਼ਾਦ ਕਰਾਉਣ ਦੀ ਸਕੀਮ ਬਣਾਈ ।

ਸਕੀਮ ਲੀਕ ਹੋਣ ਕਰਕੇ ਫੜ੍ਹੋ-ਫੜ੍ਹੀ ਸ਼ੁਰੂ ਹੋ ਗਈ ਅਤੇ ਦੂਸਰੇ ਲਾਹੌਰ ਸਾਜਿਸ਼ ਕੇਸ ਅਨੁਸਾਰ ਉਮਰ ਕੈਦ ਦੀ ਸਜ਼ਾ ਅਧੀਨ ੧੯੩੦ ਤੱਕ ਪੰਦਰਾਂ ਸਾਲ ਦੇਸ਼ ਦੀਆਂ ਵੱਖ-ਵੱਖ ਜੇਲ੍ਹਾਂ ਵਿਚ ਕੈਦ ਕੱਟੀ ।

ਜੇਲ੍ਹ ਯਾਤਰਾ ਵੇਲੇ ਜਿਸ ਦ੍ਰਿੜਤਾ ਨਾਲ ਭਾਈ ਸਾਹਿਬ ਨੇ ਸਿੱਖੀ ਰਹਿਤ ’ਤੇ ਪਹਿਰਾ ਦੇ ਕੇ ਸਿੱਖੀ ਸਿਦਕ ਨਿਭਾਇਆ ਉਸ ਦੀ ਮਿਸਾਲ ਪਿਛਲੀ ਸਦੀ ਦੇ ਇਤਿਹਾਸ ਵਿਚ ਬਹੁਤ ਘੱਟ ਮਿਲਦੀ ਹੈ । ਪੂਰੀ ਜਾਣਕਾਰੀ ਉਨ੍ਹਾਂ ਦੀ ਜੀਵਨੀ ‘ਜੇਲ੍ਹ ਚਿੱਠੀਆਂ’ ਤੋਂ ਹੀ ਮਿਲ ਸਕਦੀ ਹੈ ।

ਜੇਲ੍ਹ ਤੋਂ ਰਿਹਾਈ ਹੋਣ ਤੋਂ ਪਹਿਲਾਂ ੪ ਅਕਤੂਬਰ ੧੯੩੦ ਨੂੰ ਲਾਹੌਰ ਸੈਂਟਰ ਜੇਲ੍ਹ ਅੰਦਰ ਸ. ਭਗਤ ਸਿੰਘ ਨਾਲ ਮੁਲਾਕਾਤ ਹੋਈ । ਗੱਲਬਾਤ ਦੌਰਾਨ ਸ. ਭਗਤ ਸਿੰਘ ਨੇ ਭਾਈ ਸਾਹਿਬ ਦੀ ਸ਼ਖ਼ਸੀਅਤ ਅਤੇ ਬਚਨਾਂ ਤੋਂ ਪ੍ਰਭਾਵਤ ਹੋ ਕੇ ਆਪਣੇ ਸਿੱਖੀ ਸਰੂਪ ਤਿਆਗਣ ਅਤੇ ਨਾਸਤਕਪੁਣੇ ਲਈ ਮੁਆਫ਼ੀ ਮੰਗੀ ਅਤੇ ਅੱਗੇ ਤੋਂ ਸਾਬਤ ਸੂਰਤ ਹੋਣ ਦਾ ਬਚਨ ਦਿੱਤਾ । ਇਸੇ ਲਈ ਭਗਤ ਸਿੰਘ ਦੀ ਜੇਲ੍ਹ ਦੀਆਂ ਸਲਾਖਾਂ ਅੰਦਰ ਦੀ ਫੋਟੋ ਜੋ ਆਮ ਮਿਲਦੀ ਹੈ, ਉਸ ਦੇ ਸਿਰ ’ਤੇ ਕੇਸਾਂ ਦਾ ਜੂੜਾ ਅਤੇ ਦਾੜ੍ਹੀ ਸਾਫ਼ ਦਿਖਾਈ ਦਿੰਦੀ ਹੈ ।



ਜੇਲ੍ਹ ਤੋਂ ਰਿਹਾ ਹੋ ਕੇ ਭਾਈ ਸਾਹਿਬ ਨੇ ਦੇਸ਼ ਅੰਦਰ ਥਾਂ-ਥਾਂ ਤੇ ਅਖੰਡ ਪਾਠ ਦੇ ਸਮਾਗਮ ਅਤੇ ਅਖੰਡਕੀਰਤਨ ਰਾਹੀਂ ਸਿੱਖੀ ਦਾ ਪ੍ਰਚਾਰ ਕੀਤਾ । ਅਨਗਿਣਤ ਬੰਦਿਆਂ ਦਾ ਜੀਵਨ ਪਲਟੀ ਹੋ ਕੇ ਅੰਮ੍ਰਿਤ ਛਕਣ ਪਿੱਛੋਂ ਕਲਗੀਆਂ ਵਾਲੇ ਦੀ ਸਿੱਖ ਫੁਲਵਾੜੀ ਦੇ ਸੁੰਦਰ ਫੁੱਲ ਬਣੇ । ਦੋ ਦਰਜਨ ਕੀਮਤੀ ਗੁਰਮਤਿ ਸਿਧਾਂਤ, ਫਲਸਫੇ ਤੇ ਆਪਣੇ ਨਿਜ਼ੀ ਅਨੁਭਵੀ ਗੱਲਾਂ ਦੀਆਂ ਕਿਤਾਬਾਂ ਲਿਖ ਕੇ ਪੰਥ ਦੀ ਸੇਵਾ ਕੀਤੀ ।

ਸਾਰੀ ਉਮਰ ਕੋਈ ਚੇਲਾ ਨਹੀਂ ਬਣਾਇਆ, ਕੋਈ ਡੇਰਾ ਨਹੀਂ ਬਣਾਇਆ, ਪੈਰੀਂ ਹੱਥ ਨਹੀਂ ਲੁਆਇਆ, ਸੰਤ ਨਹੀਂ ਕਹਾਇਆ, ਗੁਰੂ ਕਲਗੀਆਂ ਵਾਲੇ ਦਾ ਸੱਚਾ-ਸੁੱਚਾ ਸਿੰਘ ਬਣ ਕੇ ਲੁਧਿਆਣੇ ਆਪਣੇ ਲੜਕੇ, ਭਾਈ ਬਲਵੀਰ ਸਿੰਘ ਜੀ ਜੋ S.D.O. ਲੱਗੇ ਹੋਏ ਸੀ, ਕੋਲ ਅੰਤ ਤੱਕ ਰਹੇ । ਪਰਮੇਸ਼ਰ-ਭਗਤੀ, ਗੁਰੂ-ਭਗਤੀ, ਦੇਸ਼-ਭਗਤੀ ਨਾਲ ਸ਼ਰਸ਼ਾਰ; ਹਠੀ, ਜਪੀ, ਤਪੀ, ਭਗਤ, ਸੂਰਮਾ, ਗਿਆਨੀ, ਤਿਆਗੀ, ਵੈਰਾਗੀ ਗੁਣਾਂ ਨਾਲ ਸੰਪੰਨ, ਖਾਲਸਾ ਪੰਥ ਦਾ ਮਹਾਨ ਸਪੂਤ ਸਾਰੀ ਦੁਨੀਆਂ ਨੂੰ ਸਿੱਖੀ ਸਿਦਕ ਅਤੇ ਆਚਰਣ ਦਾ ਨਮੂਨਾ ਪੇਸ਼ ਕਰਕੇ ੧੬ ਅਪ੍ਰੈਲ, ੧੯੬੧ ਨੂੰ ਫਾਨੀ ਸੰਸਾਰ ਨੂੰ ਅਲਵਿਦਾ ਕਹਿ ਕੇ ਗੁਰੂ ਚਰਨਾਂ ਵਿਚ ਜਾ ਬਿਰਾਜਿਆ ।

ਭਾਈ ਸਾਹਿਬ ਦੇ ਜੀਵਨ ਦੇ ਅਨੇਕ ਰੰਗਾਂ ਵਿਚੋਂ ਉਨ੍ਹਾਂ ਦੇ ਤਿਆਗ ਦੀ ਇਕ ਝਲਕ ਇਸ ਤਰ੍ਹਾਂ ਹੈ : ਦੇਸ਼ ਦੀ ਆਜ਼ਾਦੀ ਪਿਛੋਂ ਸ. ਗਿਆਨ ਸਿੰਘ ਜੀ ਰਾੜੇਵਾਲਾ, ਸ. ਪਰਤਾਪ ਸਿੰਘ ਕੈਰੋਂ ਅਤੇ ਮਹਾਰਾਜਾ ਯਾਦਵਿੰਦਰ ਸਿੰਘ ਜੀ ਪਟਿਆਲਾ ਨੇ ਉਨ੍ਹਾਂ ਨੂੰ ਪ੍ਰੇਰਿਆ ਕਿ ਕੇਵਲ ਇਕ ਦਰਖਾਸਤ ਸਰਕਾਰ ਨੂੰ ਆਪਣੀ ਦੇਸ਼ ਭਗਤੀ ਦੇ ਸਬੂਤ ਨਾਲ ਦੇ ਦੇਵੋ ਤੁਹਾਨੂੰ ਸਭ ਸਹੂਲਤਾਂ ਜੋ ਦੇਸ਼ ਭਗਤਾਂ ਨੂੰ ਮਿਲਦੀਆਂ ਹਨ, ਮਿਲ ਜਾਣਗੀਆਂ, ਨਾਲ ਹੀ ਜੋ ਜੱਦੀ ਜ਼ਮੀਨ ਅੰਗ੍ਰੇਜ਼ ਸਰਕਾਰ ਨੇ ਕੁਰਕ ਕੀਤੀ ਹੈ ਉਹ ਵੀ ਮਿਲ ਜਾਵੇਗੀ । ਸਰਕਾਰੀ ਕੰਮ ਕਰਨ ਲਈ ਸਰਕਾਰੀ ਫਾਰਮੈਲਟੀ ਪੂਰੀ ਕਰਨੀ ਪੈਂਦੀ ਹੈ ।

ਪਰ ਭਾਈ ਸਾਹਿਬ ਨੇ ਕੋਰਾ ਜਵਾਬ ਦੇ ਦਿੱਤਾ ਅਤੇ ਕਿਹਾ ਕਿ ਦੇਸ਼ਵਾਸੀ ਹੋਣ ਦੇ ਨਾਤੇ ਜੋ ਦੇਸ਼ ਸੇਵਾ ਸਾਥੋਂ ਸਰ ਬਣ ਆਈ ਉਹ ਕੀਤੀ ਹੈ । ਇਹ ਕੋਈ ਕਿਸੇ ’ਤੇ ਅਹਿਸਾਨ ਨਹੀਂ ਨਾ ਹੀ ਅਸੀਂ ਇਸ ਦਾ ਮੁੱਲ ਹੀ ਲੈਣਾ ਹੈ ਤੇ ਨਾ ਹੀ ਅਸੀਂ ਕਿਸੇ ਝੂਠੀ ਸਰਕਾਰ ਨੂੰ ਮੰਨਦੇ ਹਾਂ । ਸਾਡੀ ਸਰਕਾਰ ਕੇਵਲ ਅਕਾਲ ਪੁਰਖ ਵਾਹਿਗੁਰੂ ਅਤੇ ਕਲਗੀਆਂ ਵਾਲਾ ਹੈ, ਅਸਾਡੀ ਉਸੇ ਅੱਗੇ ਅਪੀਲ ਤੇ ਦਰਖਾਸਤ ਹੈ।

ਸਾਰੀ ਜ਼ਿੰਦਗੀ ਭਾਈ ਸਾਹਿਬ ਨੇ ਇਸ ਗੱਲ ’ਤੇ ਪਹਿਰਾ ਦਿੱਤਾ । ਫਲਸਰੂਪ ਉਨ੍ਹਾਂ ਦੇ ਅਕਾਲ ਚਲਾਣੇ ਦੀ ਅੰਤਿਮ ਅਰਦਾਸ ਮੌਕੇ ਭਰੇ ਦੀਵਾਨ ਵਿਚ ਉਸ ਵੇਲੇ

ਦੇ ਡੀ.ਸੀ. ਲੁਧਿਆਣਾ ਨੇ ਸੱਤਰ ਹਜ਼ਾਰ ਦਾ ਚੈਕ ਉਨ੍ਹਾਂ ਦੇ ਸਪੁੱਤਰ ਭਾਈ ਬਲਬੀਰ ਸਿੰਘ ਨੂੰ ਭੇਟ ਕਰਕੇ ਸੰਗਤ ਦੇ ਰੂਬਰੂ ਹੋ ਕੇ ਇਹ ਬਚਨ ਕਹੇ -

"ਭਾਈ ਸਾਹਿਬ ਨੇ ਜੋ ਦੇਸ਼ ਸੇਵਾ ਕੀਤੀ ਉਹ ਆਪਣੀ ਮਿਸਾਲ ਆਪ ਹੈ ਕੋਈ ਉਸਦਾ ਮੁੱਲ ਨਹੀਂ ਪਾ ਸਕਦਾ । ਪੰਜਾਬ ਸਰਕਾਰ ਵਲੋਂ ਮੈਨੂੰ ਇਹ ਚੈਕ ਦੇ ਕੇ ਭੇਜਿਆ ਗਿਆ ਹੈ । ਇਹ ਭਾਈ ਸਾਹਿਬ ਦੀਆਂ ਸੇਵਾਵਾਂ ਦਾ ਮੁੱਲ ਨਹੀਂ ਬਲਕਿ ਭਾਈ ਸਾਹਿਬ ਦਾ ਜੋ ਕਰਜ਼ਾ ਸਰਕਾਰ 'ਤੇ ਹੈ, (ਭਾਈ ਸਾਹਿਬ ਦੀ ਕੁਰਕ ਹੋਈ ਜ਼ਮੀਨ ਦਾ ਮੁਆਵਜ਼ਾ) ਇਹ ਮੈਂ ਮੋੜਨ ਆਇਆ ਹਾਂ । ਮੈਂ ਸਾਰੀ ਸੰਗਤ ਦੀ ਹਾਜ਼ਰੀ ਵਿਚ ਅਪੀਲ ਕਰਦਾ ਹਾਂ ਕਿ ਭਾਈ ਬਲਬੀਰ ਸਿੰਘ ਇਸ ਨੂੰ ਪ੍ਰਵਾਨ ਕਰ ਲੈਣ ।"

ਭਾਈ ਸਾਹਿਬ ਦੇ ਸਮਕਾਲੀ, ਪੰਥ ਦੀਆਂ ਪ੍ਰਵਾਣਤ ਸਿਰਮੌਰ ਹਸਤੀਆਂ ਵਿਚੋਂ ਕਿਸੇ ਇਕ ਨੇ ਵੀ ਭਾਈ ਸਾਹਿਬ ਬਾਰੇ ਕੋਈ ਅਪਸ਼ਬਦ ਨਹੀਂ ਵਰਤਿਆ ਸੀ, ਬਲਕਿ ਨਾਸਤਕੀ ਵਿਚਾਰਧਾਰਾ ਦੇ ਗ਼ਦਰੀ ਬਾਬਿਆਂ ਨੇ ਵੀ ਭਾਈ ਸਹਿਬ ਦੀ ਦੇਸ਼ ਸੇਵਾ ਨੂੰ ਸਲਾਮ ਕਰਦੇ ਹੋਏ ਜਲੰਧਰ ਦੇ ਗ਼ਦਰੀ ਬਾਬਿਆਂ ਦੇ ਯਾਦਗਾਰ ਹਾਲ ਵਿਚ ਭਾਈ ਸਾਹਿਬ ਦੀ ਵੱਡ ਆਕਾਰੀ ਫੋਟੋ ਲਗਾਈ ਹੋਈ ਹੈ । ਇਹ ਕੇਵਲ ਤੇ ਕੇਵਲ ਅੱਜਕਲ੍ਹ ਦੇ ਬੇਅਸੂਲੇ ਨਾਸਤਕੀ ਕਾਮਰੇਡੀ ਟੋਲੇ ਦੀ ਜੁੰਡਲੀ, ਕਾਲਾ ਅਫਗਾਨਾ ਅਤੇ ਉਸ ਦੇ ਪਾਖੰਡੀ ਸਮਰਥਕਾਂ ਨੇ ਹੀ ਭਾਈ ਸਾਹਿਬ ਨੂੰ ਬ੍ਰਾਹਮਣਵਾਦੀ, ਅੰਧ-ਵਿਸ਼ਵਾਸ਼ੀ ਕਹਿ ਕੇ ਭੰਡਣ ਦਾ ਹੈਦਰੀ ਝੰਡਾ ਚੁੱਕਿਆ ਹੋਇਆ ਹੈ ।

ਕਾਮਰੇਡ ਤਾਂ ਇਸ ਲਈ ਦੁਖੀ ਹਨ ਕਿ ਜੇਲ੍ਹ ਚਿੱਠੀਆਂ ਵਿਚ ਭਾਈ ਸਾਹਿਬ ਨੇ ਸ. ਭਗਤ ਸਿੰਘ ਜੀ ਦੀ ਮਾਨਸਿਕਤਾ ਦਾ ਪਾਜ ਉਘਾੜ ਕੇ ਰੱਖ ਦਿੱਤਾ । ਭਾਈ ਸਾਹਿਬ ਦੀ ਇਹ ਕਿਤਾਬ ਉਨ੍ਹਾਂ ਦੇ ਜੀਵਨ ਕਾਲ ਵਿਚ ਉਪਲਬਧ ਹੋ ਗਈ ਸੀ । ਉਨ੍ਹਾਂ ਦੇ ਜਿਉਂਦੇ ਜੀ, ਇਸ ਨੂੰ ਚੈਲਿੰਜ ਕਰਨ ਦੀ ਜੁਰਅੱਤ ਨਹੀਂ ਪਈ ਪਰ ਉਨ੍ਹਾਂ ਪਿੱਛੋਂ ਨਵੇਂ ਕਾਮਰੇਡੀ ਛੋਕਰੇ ਹੁਣ ਸਿਰ ਕੱਢਣ ਲੱਗੇ ਹਨ । ਕਾਲਾ ਅਫਗਾਨਾ ਨੂੰ ਕੀ ਤਕਲੀਫ ਹੈ ਅਸੀਂ ਅੱਗੇ ਦੱਸਾਂਗੇ :

ਅੰਧੇ ਕਾ ਨਾਉ ਪਾਰਖੂ ਕਲੀ ਕਾਲ ਵਿਡਾਣੈ ॥

(ਪੰਨਾ ੨੨੯)



# ਦਮਦਮੀ ਟਕਸਾਲ ਬਾਰੇ

ਇਤਿਹਾਸ ਦੀ ਗਵਾਹੀ ਅਨੁਸਾਰ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੰਗਾਂ-ਯੁੱਧਾਂ ਤੋਂ ਵਿਹਲੇ ਹੋ ਕੇ ਨੌਂ ਮਹੀਨੇ ਤੋਂ ਉਪਰ ਭਾਈ ਡੱਲੇ ਕੋਲ ਸਾਬੋ ਕੀ ਤਲਵੰਡੀ, ਹੁਣ ਦੇ ਤਖ਼ਤ ਸ੍ਰੀ ਦਮਦਮਾ ਸਾਹਿਬ ਬਿਰਾਜੇ ।

ਇਸ ਸਮੇਂ ਜਿਥੇ ਗੁਰੂ ਸਾਹਿਬ ਨੇ ਅਨੇਕਾਂ ਕੌਤਕ ਰਚੇ, ਜਗਿਆਸੂਆਂ ਨੂੰ ਜੀਅ ਦਾਨ ਬਖਸ਼ਿਆ । ਉਥੇ ਸਭ ਤੋਂ ਮਹਾਨ ਕੰਮ ਸ੍ਰੀ ਗੁਰੂ ਗ੍ਰੰਥ ਸਾਹਿਬ ਮਹਾਰਾਜ ਵਿਚ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਮਹਾਰਾਜ ਦੀ ਬਾਣੀ ਦਰਜ ਕਰਕੇ ਇਸ ਨੂੰ ਸੰਪੂਰਨ ਕੀਤਾ । ਭਾਈ ਮਨੀ ਸਿੰਘ ਜੀ ਨੇ ਲਿਖਣ ਦੀ ਸੇਵਾ ਕੀਤੀ । ਇਸ ਅਸਥਾਨ ਨੂੰ ਗੁਰੂ ਕੀ ਕਾਸ਼ੀ ਹੋਣ ਦਾ ਵਰਦਾਨ ਦਿੱਤਾ । ਸਵੇਰ ਵੇਲੇ ਗੁਰੂ ਮਹਾਰਾਜ ਬਾਣੀ ਲਿਖਵਾਂਦੇ ਸੀ ਅਤੇ ਸ਼ਾਮ ਨੂੰ ਗੁਰਬਾਣੀ ਦੀ ਕਥਾ ਆਪ ਕਰਦੇ ਸਨ ।

ਗੁਰੂ ਸਾਹਿਬ ਦੀ ਬਖਸ਼ਿਸ਼ ਦਾ ਸਦਕਾ ਦੋ ਹੀਰੇ ਖਾਲਸਾ ਪੰਥ ਦੀ ਝੋਲੀ ਪਏ । ਇਕ ਭਾਈ ਮਨੀ ਸਿੰਘ ਜੀ ਸ਼ਹੀਦ, ਦੂਸਰੇ ਬਾਬਾ ਦੀਪ ਸਿੰਘ ਜੀ ਸ਼ਹੀਦ, ਜੋ ਪਿਛੋਂ ਜਾ ਕੇ ਖਾਲਸੇ ਦੀਆਂ ਬਾਰਾਂ ਮਿਸਲਾਂ ਵਿਚੋਂ ਸ਼ਹੀਦੀ ਮਿਸਲ ਦੇ ਜਥੇਦਾਰ ਬਣੇ ।

ਭਾਈ ਮਨੀ ਸਿੰਘ ਜੀ ਨੇ ਸ੍ਰੀ ਅੰਮ੍ਰਿਤਸਰ ਜੀ ਗੁਰਦੁਆਰਾ ਸਾਹਿਬ ਦੀ ਸੇਵਾ-ਸੰਭਾਲ ਤੋਂ ਇਲਾਵਾ, ਜਿਥੇ ਗੁਰਬਾਣੀ ਦੀ ਕਥਾ ਦੀ ਪਰੰਪਰਾ ਕਾਇਮ ਕੀਤੀ ਉਥੇ ਨਾਲ ਹੀ ਖਾਲਸਈ ਆਨ-ਸ਼ਾਨ ਕਾਇਮ ਰੱਖਣ ਲਈ ਬੰਦ-ਬੰਦ ਕਟਵਾ ਕੇ ਸਿੱਖੀ ਸਿਦਕ ਨਿਭਾ ਗਏ । ਭਾਈ ਮਨੀ ਸਿੰਘ ਜੀ ਦੀ ਚਲਾਈ ਕਥਾ ਦਾ ਪ੍ਰਵਾਹ ਅੱਗੇ ਚਲਦਾ ਗਿਆ ਜੋ ਪਿੱਛੋਂ ਜਾ ਕੇ ਗਿਆਨੀਆਂ ਦੀ ਟਕਸਾਲ ਦੇ ਨਾਉਂ ਨਾਲ ਮਸ਼ਹੂਰ ਹੋਈ ।

ਦਮਦਮੇ ਸਾਹਿਬ ਦੇ ਮੁੱਖ ਸੇਵਾਦਾਰ ਬਾਬਾ ਦੀਪ ਸਿੰਘ ਜੀ ਨੇ ਆਪਣੇ ਹੱਥੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਮਹਾਰਾਜ ਦੇ ਸਰੂਪ ਲਿਖ ਕੇ ਬਾਕੀ ਚਾਰੇ ਤਖ਼ਤਾਂ 'ਤੇ ਭੇਜੇ, ਨਾਲ ਹੀ ਇਸ ਇਤਿਹਾਸਕ ਸਥਾਨ 'ਤੇ ਗੁਰਬਾਣੀ ਦੀ ਕਥਾ ਦਾ ਪ੍ਰਵਾਹ ਚਲਾਇਆ । ਜਿਸ ਤੋਂ ਅਨੇਕ ਹੋਰ ਗੁਣੀ ਗਿਆਨੀ ਪੰਥ ਵਿਚ ਪੈਦਾ ਹੋਏ ਅਤੇ ਸਿੱਖੀ ਪ੍ਰਚਾਰ ਦਾ ਕੇਂਦਰ ਬਣਿਆ ਜੋ ਬਾਅਦ ਵਿਚ ਦਮਦਮੀ ਟਕਸਾਲ ਕਹਾਈ । ਸ਼ਾਸਤਰ ਦੇ ਨਾਲ ਹੀ ਬਾਬਾ ਜੀ ਨੇ ਖੜਗਧਾਰੀ ਖਾਲਸਾ ਹੋਣ ਦੇ ਨਾਤੇ ਆਪਣੀ ਮਿਸਲ ਨਾਲ ਪੰਥ ਦੀ ਅਦੁੱਤੀ ਸੇਵਾ ਕੀਤੀ । ਸ੍ਰੀ ਅੰਮ੍ਰਿਤਸਰ ਜੀ ਦੀ ਪਵਿੱਤਰਤਾ

ਕਾਇਮ ਰੱਖਣ ਲਈ ਸੀਸ ਭੇਟ ਕਰਕੇ ਸ਼ਹੀਦੀ ਪਾਈ ।

ਦਮਦਮੀ ਟਕਸਾਲ ਤੋਂ ਵਰੋਸਾਏ ਅਨੇਕਾਂ ਮਹਾਂਪੁਰਸ਼ਾਂ ਵਿਚੋਂ ਸਨ ਸੰਤ ਬਿਸ਼ਨ ਸਿੰਘ ਜੀ ਮੁਰਾਲੇ ਵਾਲੇ ਹੋਏ ਹਨ । ਉਨ੍ਹਾਂ ਤੋਂ ਅੱਗੇ ਗਿਆਨੀ ਸੁੰਦਰ ਸਿੰਘ ਜੀ, ਪਿੰਡ ਭਿੰਡਰ ਕਲਾਂ ਜ਼ਿਲ੍ਹਾ ਫਿਰੋਜ਼ਪੁਰ (ਅੱਜਕਲ੍ਹ ਫਰੀਦਕੋਟ) ਪ੍ਰਸਿੱਧ ਤੱਤਵੇਤਾ, ਗੁਰਮੁਖ ਹੋਏ ਹਨ, ਜਿਨ੍ਹਾਂ ਤੋਂ ਅਜੋਕੀ ਭਿੰਡਰਾਂ ਵਾਲੀ ਟਕਸਾਲ ਚੱਲੀ । ਪਾਠਕਾਂ ਦੀ ਗਿਆਤ ਲਈ ਇਹ ਦਸਣਾ ਜ਼ਰੂਰੀ ਹੈ ਕਿ ਇਹ ਉਹ ਸਮਾਂ ਸੀ ਜਦ ਖਾਲਸਾ ਰਾਜ ਦੀ ਸਮਾਪਤੀ ਪਿਛੋਂ ਸਿੱਖ, ਸਿਖੀ ਸਿਧਾਂਤ ਅਤੇ ਸ਼ਾਨ ਦਾ ਪਤਨ ਹੋ ਰਿਹਾ ਸੀ । ਸਿਖਾਂ ਵਿਚ ਬਹੁਤ ਭਾਰੀ ਗਿਣਤੀ ਅਨਪੜ੍ਹਾਂ ਦੀ ਸੀ, ਅੱਜਕਲ੍ਹ ਵਾਂਗ ਨਾ ਵਿਦਿਆਕ ਸਕੂਲ ਸੀ, ਗੁਰਬਾਣੀ ਦੀਆਂ ਪੋਥੀਆਂ ਦੁਰਲਭ ਸਨ, ਗੁਰ ਇਤਿਹਾਸ ਅਤੇ ਪੰਥਕ ਇਤਿਹਾਸ ਦੀਆਂ ਪੁਸਤਕਾਂ ਉਂਗਲ ਤੇ ਗਿਣਨ ਜੋਗੀਆਂ ਸਨ ਅਤੇ ਨਾ ਹੋ ਕੋਈ ਗੁਰਮਤਿ ਪੜ੍ਹਾਉਣ ਜਾਂ ਪ੍ਰਚਾਰ ਦੇ ਸਾਧਨ ਸਨ ।

ਅੰਗਰੇਜ਼ਾਂ ਦੇ ਆਉਣ ਨਾਲ ਇਕ ਪਾਸੇ ਇਸਾਈ ਮਿਸ਼ਨਰੀ ਪੈਰ ਪਸਾਰ ਰਹੇ ਸਨ, ਦੂਸਰੇ ਪਾਸੇ ਆਰੀਆ ਸਮਾਜ ਪ੍ਰਚਾਰ ਜੋਬਨ ਤੇ ਸੀ ਅਤੇ ਸਿੱਖੀ ਪ੍ਰਚਾਰ ਦੇ ਕੇਂਦਰ, ਗੁਰੂ ਘਰ, ਉਦਾਸੀ ਮਹੰਤਾਂ ਦੇ ਕਬਜ਼ੇ ਵਿਚ ਸਨ ।

ਅਜਿਹੇ ਹਾਲਾਤਾਂ ਵਿਚ, ਸਿੱਖੀ ਦੀਆਂ ਇਹ ਦੋਨੋਂ ਟਕਸਾਲਾਂ ਹੀ ਸਨ ਜੋ ਸਿੱਖੀ ਪ੍ਰਚਾਰ ਦੇ ਧੁਰੇ ਸਨ । ਦਮਦਮੀ ਟਕਸਾਲ ਦੇ ਧ੍ਰੂ ਤਾਰੇ ਗਿਆਨੀ ਸੁੰਦਰ ਸਿੰਘ ਜੀ ਇਕ ਸੰਸਥਾ ਦੇ ਰੂਪ ਵਿਚ ਪੰਥ ਵਿਚ ਪ੍ਰਗਟ ਹੋਏ । ਇਨ੍ਹਾਂ ਮਹਾਂਪੁਰਸ਼ਾਂ ਨੇ ਸਾਦਾ ਜੀਵਨ ਬਤੀਤ ਕਰਕੇ ਆਪਣੇ ਉਚ ਆਚਰਣ ਅਤੇ ਆਤਮਿਕ ਮੰਡਲਾਂ ਦੀਆਂ ਉਚਾਈਆਂ ਪ੍ਰਾਪਤ ਕਰਕੇ ਆਮ ਸਿੱਖ ਸੰਗਤ ਨੂੰ ਗੁਰਬਾਣੀ, ਸਿੱਖੀ ਸਿਧਾਂਤ ਅਤੇ ਖੰਡੇ ਬਾਟੇ ਦੀ ਪਹੁਲਾ ਛਕਾ ਕੇ ਪੰਥਕ ਵਾਧਾ ਕੀਤਾ ।

ਇਹ ਇਕ ਚਲਦੀ ਫਿਰਦੀ ਸਿੱਖ ਯੂਨੀਵਰਸਿਟੀ ਸੀ ਜਿਸ ਵਿਚ ਤਕਰੀਬਨ ਦੋ ਤਿੰਨ ਸੌ ਗੁਰਬਾਣੀ ਸਿੱਖਣ ਵਾਲੇ ਵਿਦਿਆਰਥੀ ਗਿ. ਸੁੰਦਰ ਸਿੰਘ ਜੀ ਨਾਲ ਰਹਿੰਦੇ ਸਨ, ਜਿਨ੍ਹਾਂ ਨੂੰ ਹਰ ਰੋਜ ਗੁਰਬਾਣੀ ਦਾ ਪਾਠ ਅਤੇ ਅਰਥ-ਬੋਧ ਸਿਖਾਇਆ ਜਾਂਦਾ ਸੀ, ਨਾਲ ਹੀ ਅਖੰਡ ਪਾਠ ਅਤੇ ਕੀਰਤਨ ਵੀ ਕਰਦੇ ਸੀ, ਲੋੜ ਪੈਣ ਤੇ ਪੰਜਾਬ ਤੋਂ ਬਾਹਰ ਵੀ ਜਾਂਦੇ ਸਨ। ਪਿੰਡ ਇਨ੍ਹਾਂ ਦਾ ਭਿੰਡਰ ਕਲਾਂ ਸੀ ਪਰ ਇਨ੍ਹਾਂ ਨੇ ਆਪਣਾ ਮੁੱਖ ਕੇਂਦਰ ਪਿੰਡ ਬੋਪਾਰਾਏ ਤਹਿਸੀਲ ਜਗਰਾਉਂ ਨੂੰ ਬਣਾਇਆ । ਫਲਸਰੂਪ ਦੇਸ਼ ਆਜ਼ਾਦ ਹੋਣ ਤੋਂ ਪਹਿਲਾਂ ਦੇਸ਼ ਵਿਚ ਸਭ ਤੋਂ ਜ਼ਿਆਦਾ ਸਿੱਖਾਂ ਦੀ ਆਬਾਦੀ ੨੧% ਤਹਿਸੀਲ ਜਗਰਾਉਂ ਵਿਚ ਸਰਕਾਰੀ ਅੰਕੜਿਆਂ ਨੇ ਮੰਨੀ ਹੈ ।

ਗਿਆਨੀ ਸੁੰਦਰ ਸਿੰਘ ਜੀ ਨੇ ਅੱਗੇ ਇਹ ਸੇਵਾ ਗਿ. ਗੁਰਬਚਨ ਸਿੰਘ ਖਾਲਸਾ ਜੀ ਨੂੰ ਸੌਂਪੀ । ਖਾਲਸਾ ਜੀ ਨੇ ਸਾਰੀ ਉਮਰ ਗੁਰਸਿੱਖੀ ਜੀਵਨ ਜੀ ਕੇ ਅਨਗਿਣਤ



ਸਿੱਖਾਂ ਨੂੰ ਗੁਰਬਾਣੀ ਦੀ ਸੰਥਯਾ ਦੇ ਕੇ ਗਿਆਨੀ ਅਤੇ ਪ੍ਰਚਾਰਕ ਬਣਾਇਆ । ਇਸ ਦਾ ਸਾਫ ਪ੍ਰਮਾਣ ਇਹ ਹੈ ਕਿ ਹੁਣ ਜਿੰਨੇ ਵੀ ਵੱਡੇ ਇਤਿਹਾਸਕ ਗੁਰਦੁਆਰਿਆਂ ਦੇ ਹੈਡ ਗ੍ਰੰਥੀ, ਪ੍ਰਚਾਰਕ ਅਤੇ ਕਥਾ ਵਾਚਕ ਹਨ ਤਕਰੀਬਨ ੯੦% ਭਿੰਡਰਾਂ ਵਾਲੀ ਟਕਸਾਲ ਦੇ ਵਿਦਿਆਰਥੀ ਹਨ।

ਗਿਆਨੀ ਜੀ ਸਾਰੀ ਉਮਰ ਪੰਥ ਦੇ ਨਿਮਾਣੇ ਸੇਵਕ ਹੋ ਕੇ ਵਿਚਰੇ, ਕੋਈ ਆਪਣੀ ਨਿੱਜੀ ਜਾਇਦਾਦ ਨਹੀਂ ਬਣਾਈ, ਆਪਣੇ ਆਪ ਨੂੰ ਡੇਰੇਦਾਰ ਮਹੰਤ ਨਹੀਂ ਕਹਾਇਆ ਬਲਕਿ ਸਾਰੀ ਉਮਰ ਪੰਥ ਦਾ ਅੰਗ ਹੋ ਕੇ ਵਿਚਰੇ ।

ਸ਼ਸਤਰ ਅਤੇ ਸ਼ਾਸਤਰ ਦੇ ਧਾਰਨੀ, ਮੀਰੀ-ਪੀਰੀ ਦੇ ਸੰਕਲਪ ਨੂੰ ਪ੍ਰਣਾਏ, ਜਦ ਵੀ ਪੰਥ ਨੂੰ ਸੇਵਾ ਦੀ ਲੋੜ ਪਈ ਆਪਣਾ ਯੋਗਦਾਨ ਪਾਇਆ । ਜਦ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਲੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਮਹਾਰਾਜ ਦੇ ਮੰਗਲਾਚਰਨ ਸਿਰਲੇਖ ਬਦਲਣ ਦਾ ਸੰਕਟ ਖੜਾ ਹੋਇਆ ਤਾਂ ਇਸ ਨੂੰ ਸਹੀ ਦਿਸ਼ਾ ਨਿਰਦੇਸ਼ ਦੇਣ ਲਈ ਮੁਹਰਲੀ ਕਤਾਰ ਵਿਚ ਖੜ੍ਹੇ ਹੋ ਕੇ ਸੰਕਟ ਦੂਰ ਕੀਤਾ । ਦੇਹਧਾਰੀ ਗੁਰੂਆਂ ਦੇ ਪਰਦੇ ਫਾਸ਼ ਕਰਨ ਵਿਚ ਪੂਰੇ ਤਾਣ ਨਾਲ ਮੈਦਾਨ ਵਿਚ ਨਿੱਤਰੇ ।

ਪੱਟੀ ਦੇ ਇਲਾਕੇ ਵਿਚ ਜਦ ਨਕਲੀ ਨਿਰੰਕਾਰੀ ਗੁਰੂ ਨੇ ਗੁਰੂ ਸਾਹਿਬ ਲਈ ਅਪਸ਼ਬਦ ਵਰਤੇ ਤਾਂ ਇਨ੍ਹਾਂ ਤੋਂ ਵਿੱਦਿਆ ਪ੍ਰਾਪਤ ਕਰਨ ਵਾਲੇ ਸੰਤ ਕਰਤਾਰ ਸਿੰਘ ਜੀ ਨੇ ਐਸਾ ਐਕਸ਼ਨ ਲਿੱਤਾ ਕਿ ਦੁਬਾਰਾ ਨਕਲੀ ਨਿਰੰਕਾਰੀ ਦੀ ਇਸ ਇਲਾਕੇ ਵਿਚ ਆਉਣ ਦੀ ਹਿੰਮਤ ਨਹੀਂ ਪਈ । ਇਸ ਤੋਂ ਅੱਗੇ ਸੰਤ ਜਰਨੈਲ ਸਿੰਘ ਭਿੰਡਰਾਂ ਵਾਲੇ ਨੇ ਜੋ ਪੰਥ ਲਈ ਕੁਰਬਾਨੀ ਕੀਤੀ ਉਹ ਜੱਗ ਜ਼ਾਹਿਰ ਹੈ ।

ਪਦਾਰਥਵਾਦੀ ਸੋਚ ਦੇ ਧਾਰਨੀਆਂ ਅਤੇ ਵਿਗਿਆਨੀਆਂ ਕੋਲ ਕਿਉਂ, ਕੀ ਅਤੇ ਕਿੱਦਾਂ ਵਾਲੇ ਤਿੰਨ 'ਕੱਕੇ' ਹੁੰਦੇ ਹਨ । ਪਰਮੇਸ਼ਰ ਦੇ ਪਿਆਰ ਵਾਲੇ ਗੁਰਸਿਖਾਂ ਨੂੰ ਗੁਰੂ ਨੇ ਭਲਾ ਜੀ, ਭੁੱਲਾ ਜੀ ਅਤੇ ਭਾਣਾ ਜੀ ਵਾਲੇ ਤਿੰਨ 'ਭੱਬੇ' ਬਖਸ਼ੇ ਹਨ ।

ਹਰ ਚੀਜ਼ ਲਈ ਵਿਗਿਆਨ ਅਤੇ ਤਰਕਵਾਦ ਨੂੰ ਪ੍ਰਣਾਏ ਸੁਖਵਿੰਦਰ ਸਿੰਘ ਸਭਰਾਂ ਨੇ ਆਪਣੀ ਕਿਤਾਬ "ਸੰਤਾ ਦੇ ਕੌਤਕ" ਵਿਚ ਟਕਸਾਲ ਬਾਰੇ ਬੜੇ ਬੇਹੂਦਾ ਕਿੰਤੂ ਪ੍ਰੰਤੂ ਕੀਤੇ ਹਨ । ਇਸੇ ਤਰ੍ਹਾਂ ਇੰਦਰ ਸਿੰਘ ਘੱਗਾ ਨੇ ਗਿਆਨੀ ਗੁਰਬਚਨ ਸਿੰਘ ਖਾਲਸਾ ਦੀਆਂ ਲਿਖਤਾਂ ਬਾਰੇ ਦੋ ਤਿੰਨ ਸੌ ਪ੍ਰਸ਼ਨ ਖੜ੍ਹੇ ਕੀਤੇ ਹਨ । ਘੱਗਾ ਜੇ ਤਿੰਨ ਹਜ਼ਾਰ ਪ੍ਰਸ਼ਨ ਵੀ ਕਰੇ, ਇਨ੍ਹਾਂ ਸਾਰਿਆਂ ਦਾ ਇਕੋ ਜਵਾਬ ਹੈ "ਸੰਤ ਜਰਨੈਲ ਸਿੰਘ ਭਿੰਡਰਾਂਵਾਲਾ"।

ਪੂਰੀ ਸਿੱਖ ਕੌਮ ਨੇ ਸੰਤ ਜੀ ਨੂੰ ਵੀਹਵੀਂ ਸਦੀ ਦਾ ਮਹਾਨ ਸਿੱਖ ਕਬੂਲਿਆ ਹੈ। ਇਹ ਸ਼ਖਸੀਅਤ ਕਿਥੋਂ ਆਈ ? ਪੰਥ ਨੂੰ ਇਹ ਉਸੇ ਟਕਸਾਲ ਤੋਂ ਪ੍ਰਾਪਤ

ਹੋਈ ਜਿਸ ਦੀ ਬਦਖੋਈ ਇਹ ਜੁੰਡਲੀ ਪੂਰਾ ਤਾਣ ਲਾ ਕੇ ਕਰ ਰਹੀ ਹੈ । ਕਿਉਂਕਿ ਇਨ੍ਹਾਂ ਦੇ ਦਿਮਾਗ਼ ਵਿਚ ਡਾਰਵਨ, ਹਿਰਦੇ ਵਿਚ ਗਲਿਲਿਓ ਅਤੇ ਢਿੱਡ ਵਿਚ "ਦੇਵ ਪੁਰਸ਼ ਹਾਰ ਗਏ" ਦਾ ਕਰਤਾ ਡਾਕਟਰ ਕੁਵਰ ਵੜਿਆ ਹੋਇਆ ਹੈ ।

੧੯੭੮ ਵਿਚ ਨਿਰੰਕਾਰੀ ਕਾਂਡ ਵੇਲੇ ਸ਼ਹੀਦ ਹੋਏ ਸਿੰਘ, ਦਮਦਮੀ ਟਕਸਾਲ ਅਤੇ ਭਾਈ ਰਣਧੀਰ ਤੋਂ ਵਰੋਸਾਏ ਆਖੰਡ ਕੀਰਤਨੀ ਜੱਥੇ ਦੇ ਹੀ ਸਨ । ਸਾਕਾ ਨੀਲਾ ਤਾਰਾ ਵੇਲੇ ਸ੍ਰੀ ਹਰਿਮੰਦਰ ਸਾਹਿਬ ਸ਼ਹੀਦ ਹੋਏ ਸ਼ਹੀਦਾਂ ਦੀ ਪਹਿਚਾਨ ਵਾਲੀ "ਸ਼ਹੀਦ ਡਾਇਰੀ" ਵਿਚ ਦਰਜ ਤਕਰੀਬਨ ੨੨੫ ਸ਼ਹੀਦਾਂ ਵਿਚੋਂ ੭੦% ਦਮਦਮੀ ਟਕਸਾਲ ਅਤੇ ਆਖੰਡ ਕੀਰਤਨ ਜਥੇ ਦੇ ਬਾਕੀ ਕਾਰਸੇਵਾ ਵਾਲੇ ਜਾਂ ਸਿੱਖ ਸਟੂਡੈਂਟਸ ਫੈਡਰੇਸ਼ਨ ਦੇ ਸਨ । ਇਸ ਪਿਛੋਂ ਖਾੜਕੂਵਾਦ ਦੀ ਚੱਲੀ ਚੌਦਾਂ ਸਾਲ ਦੀ ਲਹਿਰ ਵਿਚ ਮਰਨ ਵਾਲੇ, ਚੱਡੇ ਪੜਵਾਉਣ ਵਾਲੇ, ਝੂਠੇ ਮੁਕਾਬਲਿਆਂ ਵਿਚ ਮਰਨ ਵਾਲੇ ਜਾਂ ਜੇਲ੍ਹਾਂ ਵਿਚ ਹੁਣ ਤਕ ਸੜਨ ਵਾਲਿਆਂ ਵਿਚੋਂ ਇਕ ਵੀ ਮਿਸ਼ਨਰੀ ਕਾਲਜ ਦਾ ਬੰਦਾ ਨਹੀਂ ਸੀ । ਫਿਰ ਕਿਹੜੇ ਮੂੰਹ ਨਾਲ ਇੰਦਰ ਸਿੰਘ ਘੱਗਾ ਅਤੇ ਸੁਖਵਿੰਦਰ ਸਿੰਘ ਸਭਰਾਂ ਟਕਸਾਲ ਅਤੇ ਭਾਈ ਰਣਧੀਰ ਸਿੰਘ ਦੀ ਨਿੰਦਾ ਕਰਦੇ ਹਨ ? ਇਸ ਨੂੰ ਪੰਜਾਬੀ ਵਿਚ ਕਹਿੰਦੇ ਹਨ :

ਦੁਧ ਮਲਾਈਆਂ ਬਾਂਦਰੀ, ਡੰਡੇ ਖਾਣ ਨੂੰ ਰਿੱਛ ।

ਇਥੇ ਇਹ ਦੱਸਣਾ ਭੀ ਜਰੂਰੀ ਹੈ ਕਿ ਪਿਛੇ ਜੇਹੇ, ਇੰਦਰ ਸਿੰਘ ਘੱਗਾ ਨੇ ਜਦ ਅਮਰੀਕਾ ਜਾ ਕੇ ਗੁਰਦੁਆਰਾ ਸਾਹਿਬ ਵਿਚ ਜਾਪ ਸਾਹਿਬ ਅਤੇ ਸੁਧਾ ਸਵੱਯੇ ਵਾਲੀਆਂ ਬਾਣੀਆਂ ਪੜ੍ਹਨ ਤੇ ਕਿੰਤੂ ਪ੍ਰੰਤੂ ਕੀਤਾ ਤਾਂ ਸੰਗਤਾਂ ਨੇ ਫਿਟਕਾਰ ਦਿੱਤਾ ।

ਇਸੇ ਤਰ੍ਹਾਂ ਜਦ ਕੈਨੇਡਾ ਦੇ ਗੁਰਦੁਆਰਾ ਸਾਹਿਬ ਦੀ ਸਟੇਜ ਤੇ ਜਦ ਘੱਗੇ ਨੇ ਆਖਿਆ ਕਿ "ਜਦ ਗੁਰੂ ਅਰਜਨ ਦੇਵ ਮਹਾਰਾਜ ਨੂੰ ਤੱਤੀ ਤਵੀ ਤੇ ਬਿਠਾਇਆ ਗਿਆ ਤਾਂ ਉਹ ਬੇਹੋਸ਼ ਹੋ ਗਏ" ਤਾਂ ਸੰਗਤਾਂ ਨੇ ਇਸ ਨੂੰ ਸਟੇਜ ਤੋਂ ਉਤਾਰ ਦਿੱਤਾ। ਜਦ ਵਿਦੇਸ਼ਾ ਦੀ ਸੰਗਤ ਨੇ ਇਸ ਦੇ ਅਜੇਹੇ ਲੱਛਣਾਂ ਦੀ ਰਿਪੋਰਟ ਅਕਾਲ ਤਖਤ ਸਾਹਿਬ ਦੇ ਜੱਥੇਦਾਰ ਸਾਹਿਬ ਨੂੰ ਕੋਈ ਐਕਸ਼ਨ ਲੈਣ ਲਈ ਕਿਹਾ ਤਾਂ ਜੱਥੇਦਾਰ ਸਾਹਿਬ ਨੇ ਗੁਰਦੁਆਰਿਆਂ ਅੰਦਰ ਇਸ ਦੇ ਬੋਲਣ ਤੇ ਪਾਬੰਦੀ ਲਗਾ ਦਿੱਤੀ ।

ਇਸ ਉਪਰੰਤ ਮਿਸ਼ਨਰੀ ਕਾਲਜ ਲੁਧਿਆਣਾ ਨੇ ਸਿੱਖ ਫੁਲਵਾੜੀ ਵਿਚ ਅਤੇ ਅਜੀਤ ਅਖਬਾਰ ਵਿਚ ਬਿਆਨ ਦਾਗ ਦਿੱਤਾ ਕਿ ਸਾਡਾ ਇੰਦਰ ਸਿੰਘ ਘੱਗੇ ਨਾਲ ਕੋਈ ਨਾਤਾ ਨਹੀਂ ਹੈ। ਜਦ ਕਿ ਸਾਰੇ ਮਿਸ਼ਨਰੀ ਕਾਲਜਾਂ ਦੀ ਵੀਚਾਰ ਧਾਰਾ ਘੱਗੇ ਵਾਲੀ ਹੀ ਹੈ ।

ਚੰਡੀਗੜ੍ਹ ਜਾਂ ਵਿਦੇਸ਼ਾਂ ਵਿਚ ਏਅਰ ਕੰਡੀਸ਼ਨ ਕੋਠੀਆਂ ਵਿਚ ਬੈਠੇ ਕਾਲਾ ਅਫਗਾਨਾ ਅਤੇ ਉਨ੍ਹਾਂ ਦੇ ਸਮਰਥਕ, ਜਿਨ੍ਹਾਂ ਨੇ ਪੰਥ ਦੀਆਂ ਮਹਾਨ ਹਸਤੀਆਂ ਨੂੰ



ਭੰਡਣ ਲਈ 'ਬ੍ਰਾਹਮਣਵਾਦ' ਦੀ ਰਟ ਲਗਾ ਰੱਖੀ ਹੈ, ਆਪਣੇ ਮੰਜੇ ਹੇਠ ਸੋਟਾ ਫੇਰ ਕੇ ਦੇਖਣ ਕਿ ਉਨ੍ਹਾਂ ਦੀ ਪੰਥ ਪ੍ਰਤੀ ਕੀ ਘਾਲਣਾ ਹੈ ਅਤੇ ਕੀ ਪ੍ਰਾਪਤੀ ਹੈ ।

ਕਾਲਾ ਅਫਗਾਨਾ ਆਪ ਮੰਨਦਾ ਹੈ ਕਿ ਕਿਸੇ ਕਿਤਾਬ ਦੀ ਵਿਚਾਰਧਾਰਾ ਬਾਰੇ ਵਿਚਾਰ ਬਣਾਉਣ ਲਈ ਪੂਰੀ ਕਿਤਾਬ ਪੜ੍ਹਨੀ ਚਾਹੀਦੀ ਹੈ, ਨਾ ਕਿ ਇਕ ਦੋ ਅਧਿਆਇ ਪੜ੍ਹ ਕੇ ਟਿੱਪਣੀ ਕਰਨੀ ਚਾਹੀਦੀ ਹੈ ।

ਕੋਈ ਵੀ ਵਿਚਾਰਵਾਨ ਜਦ ਗਿਆਨੀ ਗੁਰਬਚਨ ਸਿੰਘ ਖਾਲਸਾ ਅਤੇ ਉਨ੍ਹਾਂ ਦੇ ਉਤਰਾਧਿਕਾਰੀਆਂ ਦੀ ਸਮੁੱਚੀ ਜ਼ਿੰਦਗੀ ਦੀ ਕਿਤਬਾ ਦੇ ਵਰਕੇ ਫੋਲ ਕੇ, ਕਾਲਾ ਅਫਗਾਨਾ ਦੀ ਜ਼ਿੰਦਗੀ ਦੀ ਕਿਤਾਬ ਨਾਲ ਤੁਲਨਾ ਕਰੇਗਾ ਤਾਂ ਗੁਰਬਾਣੀ ਦੀ ਕਸਵੱਟੀ ਦਾ ਨਿਰਣਾ ਇਹ ਹੋਵੇਗਾ :

ਹਰਿ ਜਸੁ ਸੁਨਹਿ ਨ ਹਰਿ ਗੁਨ ਗਾਵਹਿ ॥
ਬਾਤਨ ਹੀ ਅਸਮਾਨੁ ਗਿਰਾਵਹਿ ॥੧॥
ਐਸੇ ਲੋਗਨ ਸਿਉ ਕਿਆ ਕਹੀਐ ॥
ਜੋ ਪ੍ਰਭ ਕੀਏ ਭਗਤਿ ਤੇ ਬਾਹਜ
ਤਿਨ ਤੇ ਸਦਾ ਡਰਾਨੇ ਰਹੀਐ ॥੧॥ਰਹਾਉ॥
ਆਪਿ ਨ ਦੇਹਿ ਚੁਰੂ ਭਰਿ ਪਾਨੀ ॥
ਤਿਹ ਨਿੰਦਹਿ ਜਿਹ ਗੰਗਾ ਆਨੀ ॥੨॥
ਬੈਠਤ ਉਠਤ ਕੁਟਿਲਤਾ ਚਾਲਹਿ ॥
ਆਪਿ ਗਏ ਅਉਰਨ ਹੂ ਘਾਲਹਿ ॥੩॥
ਛਾਡਿ ਕੁਚਰਚਾ ਆਨ ਨ ਜਾਨਹਿ ॥
ਬ੍ਰਹਮਾ ਹੂ ਕੋ ਕਹਿਓ ਨ ਮਾਨਹਿ ॥੪॥
ਆਪਿ ਗਏ ਅਉਰਨ ਹੂ ਖੋਵਹਿ ॥
ਆਗਿ ਲਗਾਇ ਮੰਦਰ ਮੈ ਸੋਵਹਿ ॥੫॥
ਅਵਰਨ ਹਸਤ ਆਪਿ ਹਹਿ ਕਾਂਨੇ ॥
ਤਿਨ ਕਉ ਦੇਖਿ ਕਬੀਰ ਲਜਾਨੇ ॥੬॥

(ਪੰਨਾ ੩੩੨)

# ਕਾਲਾ ਅਫਗਾਨਾ ਦੀ ਪਰਖ ਕਸਵੱਟੀ

ਅੱਜਕਲ੍ਹ ਖਾਲਸਾ ਪੰਥ ਵਿਚ ਕਸਵੱਟੀ ਦੀ ਬੜੀ ਚਰਚਾ ਹੈ ਅਤੇ ਹਰ ਕੋਈ ਆਪਣੀ ਬੁੱਧੀ ਅਨੁਸਾਰ ਕਸਵੱਟੀ ਰਾਹੀਂ ਗੁਰ-ਇਤਿਹਾਸ, ਪੰਥਕ ਇਤਿਹਾਸ, ਪੰਥਕ ਪਰੰਪਰਾਵਾਂ ਅਤੇ ਧਾਰਨਾਵਾਂ ਨੂੰ ਪਰਖ ਕੇ ਆਪਣਾ ਨਿਰਣਾ ਸਹੀ ਮੰਨਦਾ ਹੈ।

ਕੋਸ਼ਕਾਰਾਂ ਅਨੁਸਾਰ ਕਸਵੱਟੀ ਇਕ ਪੱਥਰ ਦਾ ਟੁੱਕੜਾ ਹੈ, ਜਿਸ ਉਪਰ ਸੋਨੇ ਦੀ ਚੀਜ਼ ਨੂੰ ਘਿਸਾ ਕੇ ਤਜ਼ਰਬੇਕਾਰ ਸੁਨਿਆਰ ਸੋਨੇ ਦੀ ਸ਼ੁੱਧਤਾ ਪਰਖਦੇ ਹਨ। ਕਸਵੱਟੀ ਆਪਣੇ ਆਪ ਕੁਝ ਨਹੀਂ ਬੋਲਦੀ, ਪਰਖ ਕਰਨ ਵਾਲੇ ਦੀ ਬੁੱਧੀ 'ਤੇ ਨਿਰਭਰ ਹੈ ਕਿ ਉਹ ਇਸ ਨੂੰ ਪਰਖ ਕੇ ਕੀ ਸਿੱਟਾ ਕੱਢਦਾ ਹੈ।

ਜਿਸ ਤਰ੍ਹਾਂ ਹੁਣ ਜਗ੍ਹਾ-ਜਗ੍ਹਾ ਖੂਨ, ਪਿਸ਼ਾਬ ਨੂੰ ਪਰਖਣ ਲਈ ਲੈਬੋਰੇਟਰੀਆਂ ਮਿਲਦੀਆਂ ਹਨ। ਖੂਨ ਆਦਿ ਨੂੰ ਟੈਸਟ ਕਰਨ ਲਈ ਜਾਂਚ ਪ੍ਰਕ੍ਰਿਆ ਇਕੋ ਹੈ, ਫਿਰ ਵੀ ਟੈਸਟ ਕਰਨ ਵਾਲੇ ਦੀ ਬੁੱਧੀ ਅਨੁਸਾਰ ਅੱਡ-ਅੱਡ ਲੈਬੋਰੇਟਰੀਆਂ ਦੇ ਅਲੱਗ-ਅਲੱਗ ਨਿਰਣੇ ਮਿਲਦੇ ਹਨ।

ਪ੍ਰੀਤਲੜੀ ਦੇ ਮਾਲਕ ਸ. ਗੁਰਬਖਸ਼ ਸਿੰਘ ਜੀ ਦੀ ਕਸਵੱਟੀ ਅਨੁਸਾਰ ਗੁਰੂ ਸਾਹਿਬ ਪਰਮ ਮਨੁੱਖ ਸਨ। ਪਰ ਭੱਟ ਬਾਣੀ ਅਨੁਸਾਰ ਗੁਰੂ ਸਾਹਿਬ ਨਿਰੰਕਾਰ ਦਾ ਸਰਗੁਣ ਸਰੂਪ ਸਨ :

ਜੋਤਿ ਰੂਪਿ ਹਰਿ ਆਪਿ ਗੁਰੂ ਨਾਨਕੁ ਕਹਾਯਉ ॥

(ਪੰਨਾ ੧੪੦੮)

ਸੰਸਾਰ ਦੇ ਅਨੇਕ ਮਹਾਨ ਵਿਦਵਾਨ ਗੁਰੂ ਨਾਨਕ ਦੇਵ ਮਹਾਰਾਜ ਦੀ ਬਾਣੀ ਪੜ੍ਹ ਕੇ ਵਿਸਮਾਦ ਵਿਚ ਆ ਕੇ ਡੰਡਵਤ ਹੁੰਦੇ ਹਨ ਪਰ ਆਰੀਆ ਸਮਾਜ ਦੇ ਸੰਚਾਲਕ ਸੁਆਮੀ ਦਯਾਨੰਦ ਜੀ ਕਹਿੰਦੇ ਹਨ ਕਿ "ਗੁਰੂ ਨਾਨਕ ਅਨਪੜ੍ਹ ਥੇ, ਸੰਸਕ੍ਰਿਤ ਔਰ ਵੇਦੋਂ ਕਾ ਗਿਆਨ ਨਹੀਂ ਥਾ, ਇਸ ਲੀਏ ਕਹੀਂ ਵੇਦੋਂ ਕਾ ਖੰਡਨ ਕਰ ਦੀਆ ਕਹੀਂ ਮੰਡਨ ਕਰ ਦੀਆ। ਸੰਸਕ੍ਰਿਤ ਕਾ ਬੋਧ ਨ ਹੋਨੇ ਸੇ ਸੰਸਕ੍ਰਿਤ ਕੇ ਸ਼ਬਦ "ਨਿਰਭੈ" ਕੋ "ਨਿਰਭਉ" ਲਿਖ ਦੀਆ।"

(ਸਤਿਆਰਥ ਪ੍ਰਕਾਸ਼ ਗ੍ਰੰਥ)

੧੯੪੭ ਦੇ ਪੰਜਾਬ ਵਿਚ ਹਿੰਦੂ-ਮੁਸਲਿਮ ਦੰਗਿਆਂ ਵੇਲੇ ਕਾਦੀਆਂ ਦੇ ਮੁਸਲਿਮ ਲੀਡਰਾਂ ਨੇ ਪ੍ਰਚਾਰ ਕੀਤਾ ਕਿ ਹੋਰ ਮੁਸਲਮਾਨਾਂ ਨੂੰ ਬੇਸ਼ੱਕ ਮਾਰਿਆ ਜਾਵੇ ਪਰ ਕਾਦੀਆਂ ਫਿਰਕੇ ਦੇ ਮੁਸਲਮਾਨਾਂ ਨੂੰ ਨਾ ਮਾਰਿਆ ਜਾਵੇ ਕਿਉਂਕਿ ਗੁਰੂ ਨਾਨਕ



ਦੇਵ ਮਹਾਰਾਜ ਕਹਿ ਗਏ ਹਨ :

ਵਖਤ ਨ ਪਾਇਓ ਕਾਦੀਆ... ॥ (ਪੰਨਾ ੪)

ਦੇਸ-ਪਰਦੇਸ ਦੇ ਵਿਦਵਾਨ ਅਤੇ ਇਤਿਹਾਸਕਰ ਦਸਮੇਸ਼ ਪਿਤਾ ਨੂੰ ਉੱਤਮ ਦਰਜੇ ਦਾ ਦੇਸ਼ ਭਗਤ ਮੰਨਦੇ ਹਨ, ਪਰ ਰਾਸ਼ਟਰ ਪਿਤਾ ਮਹਾਤਮਾ ਗਾਂਧੀ ਜੀ ਦੇ ਖਿਆਲ ਵਿਚ ਉਹ ਭੁਲੜ ਦੇਸ਼ ਭਗਤ ਸਨ ਇਸ ਲਈ ਹਿੰਸਾ ਕਰਦੇ ਸੀ।

ਇਸੇ ਤਰ੍ਹਾਂ ਗੁਰਬਖਸ਼ ਸਿੰਘ ਕਾਲਾ ਅਫਗਾਨਾ ਦੀ ਕਸਵੱਟੀ ਦੇ ਸਿੱਟੇ ਵੀ ਉਨ੍ਹਾਂ ਦੀ ਪਰਖ-ਸ਼ਕਤੀ ਦੀ ਸੀਮਾਂ ਦਾ ਪ੍ਰਗਟਾਵਾ ਕਰਦੇ ਹਨ ਕਿਉਂਕਿ ਪੰਥ ਦੀਆਂ ਮਹਾਨ ਸ਼ਖਸੀਅਤਾਂ, ਜਿਨ੍ਹਾਂ ਸਾਹਮਣੇ ਕਾਲਾ ਅਫਗਾਨਾ ਦਾ ਕੱਦ ਬਹੁਤ ਬੌਨਾ ਹੈ, ਉਨ੍ਹਾਂ ਦੇ ਵਿਚਾਰਾਂ ਨਾਲ ਮੇਲ ਨਹੀਂ ਖਾਂਦੇ।

ਕਾਲਾ ਅਫਗਾਨਾ ਆਪਣੀਆਂ ਪੁਸਤਕਾਂ ਵਿਚ ਜਗ੍ਹਾ-ਜਗ੍ਹਾ ਪ੍ਰੋ. ਸਾਹਿਬ ਜੀ ਨੂੰ, ਗੁਰਬਾਣੀ ਸਮਝਣ ਲਈ ਆਪਣਾ ਮਾਰਗ ਦਰਸ਼ਕ ਲਿਖਦੇ ਹਨ। ਆਪਣੇ ਵਿਚਾਰਾਂ ਦੀ ਪੁਸ਼ਟੀ ਲਈ ਵਾਰ-ਵਾਰ ਭਾਈ ਕਾਨ੍ਹ ਸਿੰਘ ਜੀ ਨਾਭਾ ਦੇ ਮਹਾਨ ਕੋਸ਼ ਦੀ ਟੇਕ ਲੈਂਦੇ ਹਨ, ਪਰ ਬਚਿਤ੍ਰ ਨਾਟਕ ਬਾਰੇ ਲਿਖੀ ਉਨ੍ਹਾਂ ਦੀ ਪੁਸਤਕ ਵਿਚ ਕਸਵੱਟੀ ਦੇ ਨਿਰਣੇ ਇਨ੍ਹਾਂ ਮਹਾਨ ਵਿਦਵਾਨਾਂ ਦੇ ਵੀਚਾਰਾਂ ਨਾਲ ਮੇਲ ਨਹੀਂ ਖਾਂਦੇ। ਬਲਕਿ ਅੰਮ੍ਰਿਤ ਵੇਲੇ ਦੀ ਸੰਭਾਲ ਅਤੇ ਖੰਡਾ ਪਾਹੁਲ ਬਾਰੇ ਪ੍ਰੋ. ਸਾਹਿਬ ਸਿੰਘ ਜੀ ਦੀ ਗੁਰਬਾਣੀ ਦੀ ਵਿਆਖਿਆ ਨੂੰ ਉਹ ਮੂਰਖਤਾ ਅਤੇ ਬ੍ਰਾਹਮਣਵਾਦੀ ਸਾਬਤ ਕਰਦੇ ਹਨ।

ਕਾਲਾ ਅਫਗਾਨਾ ਦੀ ਪਹਿਲੀ ਪੁਸਤਕ ਦੀ ਭੂਮਿਕਾ ਵਿਚ ਪੰਨਾ ੧੪ ਅਤੇ ੧੫ ਅਨੁਸਾਰ ਅਤੇ ਹੋਰ ਅਨੇਕਾਂ ਜਗ੍ਹਾ 'ਤੇ ਵੀ ਉਨ੍ਹਾਂ ਲਿਖਿਆ ਹੈ ਕਿ "ਜਦੋਂ ਖਾਲਸਾ ਪੰਥ ਗੁਰੂ ਆਸ਼ੇ ਅਨੁਸਾਰ ਖਾਲਸ ਪੰਥ ਸੀ ਤਾਂ ਕਲਗੀਧਰ ਨੇ ਆਪਣੇ ਬਚਨਾਂ ਅਨੁਸਾਰ ਗ਼ਰੀਬ ਸਿੱਖਾਂ ਨੂੰ ਪਾਤਸ਼ਾਹੀ ਦੀ ਬਖਸ਼ਿਸ਼ ਕਰ ਦਿੱਤੀ ਸੀ... ਫਿਰ ਕੀ ਇਹ ਰਾਜ-ਭਾਗ ਛੇਤੀ ਗੁਰੂ ਨੇ ਆਪ ਹੀ ਖੋਹ ਲਿਆ ? ਪਰ ਕਦੇ ਪਿਤਾ ਨੇ ਵੀ ਆਪਣੇ ਬੱਚੇ ਕੋਲੋਂ ਕੋਈ ਪਦਾਰਥ ਖੋਹਿਆ ਹੈ ?... ਆਖਰ ਧਿਆਨ ਕਲਗੀਧਰ ਜੀ ਦੇ ਨਾਮ ਨਾਲ ਜੁੜੇ ਹੋਏ ਇਸ ਬਚਨ ਵੱਲ ਗਿਆ-

ਜਬ ਲਗ ਖਾਲਸਾ ਰਹੇ ਨਿਆਰਾ।
ਤਬ ਲਗ ਤੇਜ ਦੀਓ ਮੈਂ ਸਾਰਾ।
ਜਗ ਇਹ ਗਹੈ ਬਿਪ੍ਰਨ ਕੀ ਰੀਤ।
ਮੈ ਨ ਕਰੋਂ ਇਨ ਕੀ ਪ੍ਰਤੀਤ।

ਹੁਣ ਕਿਉਂਕਿ ਪੰਥ ਬਿਪ੍ਰਨ ਕੀ ਰੀਤ ਦਾ ਧਾਰਨੀ ਹੈ ਇਸ ਲਈ ਰਾਜ-ਪਾਟ

ਖੁੱਸ ਗਿਆ ।

ਕਾਲਾ ਅਫਗਾਨਾ ਦੀ ਕਸਵੱਟੀ ਦਾ ਵਿਚਾਰ ਹੈ ਕਿ ਗੁਰੂ ਜਦ ਕਿਸੇ 'ਤੇ ਖੁਸ਼ ਹੁੰਦਾ ਹੈ ਉਸ ਨੂੰ ਰਾਜ-ਪਾਟ ਬਖਸ਼ਦਾ ਹੈ ਅਤੇ ਸਿੱਖ ਦੀ ਜ਼ਿੰਦਗੀ ਦਾ ਲਕਸ਼ ਹੀ ਸੇਵਾ ਕਰਕੇ ਰਾਜ-ਪਾਟ ਪ੍ਰਾਪਤ ਕਰਨਾ ਹੈ । ਆਓ ਇਸੇ ਗੱਲ ਨੂੰ ਗੁਰਬਾਣੀ ਦੀ ਕਸਵੱਟੀ 'ਤੇ ਪਰਖੀਏ। ਸੁਖਮਨੀ ਸਾਹਿਬ ਦੀ ਅਠਾਰਵੀਂ ਅਸ਼ਟਪਦੀ ਵਿਚ ਦੋਨੋਂ ਗੱਲਾਂ ਇਕੱਠੀਆਂ ਹੀ ਲਿਖੀਆਂ ਹਨ । ਪਹਿਲੀ ਗੱਲ ਗੁਰੂ ਦਾ ਸਿੱਖ ਕਿਹੋ ਜਿਹਾ ਹੋਵੇ ? ਗੁਰਬਾਣੀ ਇੰਜ ਦੱਸ ਰਹੀ ਹੈ :

ਗੁਰ ਕੇ ਗ੍ਰਿਹਿ ਸੇਵਕੁ ਜੋ ਰਹੈ ॥
ਗੁਰ ਕੀ ਆਗਿਆ ਮਨ ਮਹਿ ਸਹੈ ॥
ਆਪਸ ਕਉ ਕਰਿ ਕਛੁ ਨ ਜਨਾਵੈ ॥
ਹਰਿ ਹਰਿ ਨਾਮੁ ਰਿਦੈ ਸਦ ਧਿਆਵੈ ॥
ਮਨੁ ਬੇਚੈ ਸਤਿਗੁਰ ਕੈ ਪਾਸਿ ॥
ਤਿਸੁ ਸੇਵਕ ਕੇ ਕਾਰਜ ਰਾਸਿ ॥
ਸੇਵਾ ਕਰਤ ਹੋਇ ਨਿਹਕਾਮੀ ॥
ਤਿਸ ਕਉ ਹੋਤ ਪਰਾਪਤਿ ਸੁਆਮੀ ॥
ਅਪਨੀ ਕ੍ਰਿਪਾ ਜਿਸੁ ਆਪਿ ਕਰੇਇ ॥
ਨਾਨਕ ਸੋ ਸੇਵਕੁ ਗੁਰ ਕੀ ਮਤਿ ਲੇਇ ॥

(ਪੰਨਾ ੨੮੬-੮੭)

ਕਾਲਾ ਅਫਗਾਨਾ ਅਨੁਸਾਰ ਅਜਿਹੇ ਸਿੱਖ ਨੂੰ ਗੁਰੂ ਰਾਜ-ਪਾਟ ਦਿੰਦਾ ਹੈ ਕੈਸੀ ਅਗਿਆਨਤਾ ਵਾਲੀ ਗੱਲ ਹੈ । ਇਸੇ ਅਸ਼ਟਪਦੀ ਦੀ ਪਹਿਲੀ ਪਉੜੀ ਦੱਸ ਰਹੀ ਹੈ ਕਿ ਅਜਿਹੇ ਗੁਰਸਿੱਖ ਨੂੰ :

ਸਤਿਗੁਰ ਸਿੱਖ ਕੀ ਕਰੈ ਪ੍ਰਤਿਪਾਲ ॥
ਸੇਵਕ ਕਉ ਗੁਰੁ ਸਦਾ ਦਇਆਲ ॥
ਸਿਖ ਕੀ ਗੁਰੁ ਦੁਰਮਤਿ ਮਲੁ ਹਿਰੈ ॥
ਗੁਰ ਬਚਨੀ ਹਰਿ ਨਾਮੁ ਉਚਰੈ ॥

(ਪੰਨਾ ੨੮੬-੮੭)

ਅਜਿਹੇ ਸਿੱਖ ਨੂੰ ਗੁਰੂ ਰਾਜ-ਪਾਟ ਜਾਂ ਹੋਰ ਮਾਇਆ ਦੇ ਬੰਧਨਾਂ ਵਿਚ ਨਹੀਂ ਪਾਉਂਦਾ, ਬਲਕਿ

ਸਤਿਗੁਰੁ ਸਿਖ ਕੇ ਬੰਧਨ ਕਾਟੈ ॥



ਗੁਰ ਕਾ ਸਿਖੁ ਬਿਕਾਰ ਤੇ ਹਾਟੈ ॥

(ਪੰਨਾ ੨੮੬-੮੭)

ਜਦੋਂ ਗੁਰੂ ਖੁਸ਼ ਹੁੰਦਾ ਹੈ ਤਾਂ ਰਾਜ-ਪਾਟ ਨਹੀਂ ਬਲਕਿ :

ਸਤਿਗੁਰੁ ਸਿਖ ਕਉ ਨਾਮ ਧਨੁ ਦੇਇ ॥
ਗੁਰ ਕਾ ਸਿਖੁ ਵਡਭਾਗੀ ਹੇ ॥
ਸਤਿਗੁਰੁ ਸਿਖ ਕਾ ਹਲਤੁ ਪਲਤੁ ਸਵਾਰੈ ॥
ਨਾਨਕ ਸਤਿਗੁਰੁ ਸਿਖ ਕਉ ਜੀਅ ਨਾਲਿ ਸਮਾਰੈ ॥੨॥

(ਪੰਨਾ ੨੮੬-੮੭)

ਭੱਟ ਕੀਰਤ ਜੀ ਆਖਦੇ ਹਨ ਕਿ ਗੁਰੂ ਜਦ ਕਿਸੇ ਸਿੱਖ ਨੂੰ ਕ੍ਰਿਪਾ ਦ੍ਰਿਸ਼ਟੀ ਨਾਲ ਰਹਿਮਤ ਕਰਦਾ ਹੈ ਤਾਂ ਨਾਮੁ ਧਨ ਦਿੰਦਾ ਹੈ :

ਜਬ ਗੁਰੁ ਦੇਖੈ ਸੁਭ ਦਿਸਟਿ ਨਾਮੁ ਕਰਤਾ ਮੁਖਿ ਮੇਵਾ ॥

(ਪੰਨਾ ੧੩੯੫)

ਸਿੱਖ ਗੁਰੂ ਤੋਂ ਰੋਜ਼ ਹੀ ਇਹ ਮੰਗਦਾ ਹੈ :

-ਰਾਜੁ ਨ ਚਾਹਉ ਮੁਕਤਿ ਨ ਚਾਹਉ ਮਨਿ ਪ੍ਰੀਤਿ ਚਰਨ ਕਮਲਾਰੇ ॥

(ਪੰਨਾ ੫੩੪)

-ਰਾਜ ਨ ਭਾਗ ਨ ਹੁਕਮ ਨ ਸਾਦਨ ॥
ਕਿਛੁ ਕਿਛੁ ਨ ਚਾਹੀ ॥

(ਪੰਨਾ ੪੦੬-੦੭)

-ਰਾਜ ਮਿਲਖ ਸਿਕਦਾਰੀਆ ਅਗਨੀ ਮਹਿ ਜਾਲੁ ॥

(ਪੰਨਾ ੮੧੧)

-ਰਾਜ ਲੀਲਾ ਰਾਜਨ ਕੀ ਰਚਨਾ ਕਰਿਆ ਹੁਕਮੁ ਅਫਾਰਾ ॥
ਸੇਜ ਸੋਹਨੀ ਚੰਦਨੁ ਚੋਆ ਨਰਕ ਘੋਰ ਕਾ ਦੁਆਰਾ ॥

(ਪੰਨਾ ੬੪੨)

ਗੁਰਬਾਣੀ ਅਨੁਸਾਰ ਅਸਲੀ ਰਾਜਾ ਕੌਣ ਹੈ ?

-ਤਖਤਿ ਰਾਜਾ ਸੋ ਬਹੈ ਜਿ ਤਖਤੈ ਲਾਇਕ ਹੋਈ ॥
ਜਿਨੀ ਸਚੁ ਪਛਾਣਿਆ ਸਚੁ ਰਾਜੇ ਸੇਈ ॥
ਏਹਿ ਭੂਪਤਿ ਰਾਜੇ ਨ ਆਖੀਅਹਿ ਦੂਜੈ ਭਾਇ ਦੁਖੁ ਹੋਈ ॥

(ਪੰਨਾ ੧੦੮੮)

-ਰਾਜਾ ਸਗਲੀ ਸ੍ਰਿਸਟਿ ਕਾ ਹਰਿ ਨਾਮਿ ਮਨੁ ਭਿੰਨਾ ॥

(ਪੰਨਾ ੭੦੭)

ਅਜਿਹੇ ਅਨੇਕਾਂ ਗੁਰ-ਫੁਰਮਾਨਾਂ ਦੇ ਬਾਵਜੂਦ ਥਾਣੇਦਾਰ ਸਾਹਿਬ ਦੀਆਂ ਨਜ਼ਰਾਂ ਵਿਚ ਰਾਜ-ਪਾਟ ਹੀ ਸਭ ਤੋਂ ਉੱਤਮ ਵਸਤੂ ਹੈ । ਧ੍ਰੂ ਤਾਰੇ ਦੀ ਕਸਵੱਟੀ ਨੂੰ ਕੌਣ ਚੈਲਿੰਜ ਕਰੇ ? ਜੋ ਕਰੇ ਸੋ ਬ੍ਰਾਹਮਣਵਾਦੀ ਹੈ । ਜਦ ਕਿ ਰਾਜ-ਪਾਟ ਦੇ ਮਨੋਰਥ ਨਾਲ ਭਗਤੀ ਕਰਨਾ ਹੀ ਬ੍ਰਾਹਮਣਵਾਦੀ ਕਿਰਿਆ ਹੈ ।

ਹੁਣ ਇਸ ਵਿਚਾਰ ਦਾ ਦੂਸਰਾ ਪਹਿਲੂ ਵੀ ਵਿਚਾਰ ਲੈਣਾ ਚਾਹੀਦਾ ਹੈ । ਕੀ ਕਾਰਨ ਹੈ ਕਿ ਬਿਪ੍ਰਨ ਕੀ ਰੀਤ ਦੇ ਧਾਰਨੀ ਖਾਲਸੇ ਤੋਂ ਰਾਜ-ਪਾਟ ਖੋਹ ਕੇ ਪਹਿਲਾਂ ਪਰਮੇਸ਼ਰ ਨੇ ਹਜ਼ਰਤ ਈਸਾ ਜੀ ਦੇ ਅਨੁਯਾਈਆਂ (ਅੰਗ੍ਰੇਜ਼ ਈਸਾਈ) ਨੂੰ ਦੇ ਦਿੱਤਾ ? ਇਸ ਤੋਂ ਅੱਗੇ ਕੀ ਮੰਨ ਲਿਆ ਜਾਵੇ ਕਿ ਅੰਗ੍ਰੇਜ਼ ਵੀ ਈਸਾਈ ਮੱਤ ਦੇ ਮਾਰਗ ਤੋਂ ਥਿੜਕ ਕੇ ਬਿਪ੍ਰਨ ਕੀ ਰੀਤ 'ਤੇ ਚੱਲ ਪਿਆ ਅਤੇ ਹੁਣ ਪਰਮੇਸ਼ਰ ਨੇ ਪੂਰਨ ਤੌਰ 'ਤੇ ਸ਼ੁੱਧ ਬ੍ਰਾਹਮਣ ਦੀ ਝੋਲੀ ਵਿਚ ਪਾ ਦਿੱਤਾ ? ਪਿਛਲੇ ਸੱਠ ਵਰ੍ਹੇ ਤੋਂ ਬ੍ਰਾਹਮਣ ਅੰਗਰੇਜ਼ ਦੀ ਬਣਾਈ 'ਪਾੜੋ ਤੇ ਰਾਜ ਕਰੋ' ਦੀ ਪਾਲਿਸੀ 'ਤੇ ਚੱਲ ਕੇ ਬਾਰਾਂ ਸੌ ਸਾਲ ਦੀ ਗੁਲਾਮੀ ਪਿੱਛੋਂ ਰਾਜ ਦਾ ਮਾਲਕ ਬਣਿਆ ਹੈ।

ਜੇ ਪਰਮੇਸ਼ਰ ਅਤੇ ਗੁਰੂ ਦੀ ਖੁਸ਼ੀ ਸ਼ੁੱਧ ਬ੍ਰਾਹਮਣ 'ਤੇ ਹੈ ਅਤੇ ਸਾਡਾ ਮਨੋਰਥ ਰਾਜ-ਪਾਟ ਹਾਸਲ ਕਰਨਾ ਹੈ ਤਾਂ ਹੁਣ ਕਾਲਾ ਅਫਗਾਨਾ ਦੱਸਣ, ਅੱਧੇ-ਪਚੱਧੇ ਬਿਪਰਵਾਦੀ ਕਿਰਿਆ ਨੂੰ ਤਿਆਗ ਕੇ ਖਾਲਸਾ ਪੂਰਾ ਹੀ ਬਿਪਰਵਾਦੀ ਕਿਉਂ ਨ ਬਣ ਜਾਵੇ ?

ਗੁਰਬਾਣੀ ਦੱਸ ਰਹੀ ਹੈ ਕਿ ਜਿਸ-ਜਿਸ ਨੇ ਗੁਰੂ ਨਾਲ ਪਿਆਰ ਵਾਲੀ ਮਾਨਸਿਕ ਸਾਂਝ ਪਾ ਕੇ ਅਤੇ ਤਨ-ਮਨ ਵਾਰ ਕੇ ਗੁਰੂ ਦੀ ਖੁਸ਼ੀ ਹਾਸਲ ਕੀਤੀ ਹੈ, ਗੁਰੂ ਨੇ ਨਾਮ ਧਨ ਦਾ ਸਾਰਾ ਖਜ਼ਾਨਾ ਬਖਸ਼ ਕੇ ਉਸ ਨੂੰ ਬ੍ਰਹਮ ਦੇ ਸਰੂਪ ਵਿਚ ਲੀਨ ਕਰ ਦਿੱਤਾ । ਉਹ ਦੁਨਿਆਵੀ ਰਾਜ-ਪਾਟ ਵੱਲ ਕਦ ਝਾਕਦਾ ਹੈ ? ਅਤੇ ਗੁਪਤ ਤਾਕਤਾਂ ਉਸਦੇ ਪੈਰਾਂ ਵਿਚ ਰੁਲਦੀਆਂ ਹਨ ਉਹ ਦੇਖਦਾ ਵੀ ਨਹੀਂ :

ਬ੍ਰਹਮੁ ਬਿੰਦੈ ਤਿਸ ਦਾ ਬ੍ਰਹਮਤੁ ਰਹੈ ਏਕ ਸਬਦਿ ਲਿਵ ਲਾਇ ॥
ਨਵ ਨਿਧੀ ਅਠਾਰਹ ਸਿਧੀ ਪਿਛੈ ਲਗੀਆ ਫਿਰਹਿ ॥
ਜੋ ਹਰਿ ਹਿਰਦੈ ਸਦਾ ਵਸਾਇ ॥

(ਪੰਨਾ ੬੪੯)

ਅਠ੍ਹਾਰਵੀਂ ਸਦੀ ਵਿਚ ਅਜਿਹੇ ਗੁਰੂ ਕੇ ਸਿੱਖਾਂ ਨੇ ਹੀ ਨਵਾਬੀ ਨੂੰ ਠੋਕਰਾਂ ਮਾਰ ਕੇ ਲਿੱਦ ਚੁੱਕਣ ਵਾਲੇ ਸਿੱਖ ਨੂੰ ਨਵਾਬੀ ਸੌਂਪ ਦਿੱਤੀ ਸੀ। ਫਿਰ ਇਸ ਲਿੱਦ ਚੱਕ ਕੇ ਨਵਾਬੀ ਪਾਉਣ ਵਾਲੇ ਕਪੂਰ ਸਿੰਘ ਨੇ ਜੋ ਇਤਿਹਾਸ ਰਚਿਆ ਅੱਜ ਵੀ ਸੂਰਜ



ਵਾਂਗ ਚਮਕ ਰਿਹਾ ਹੈ। ਪਰ ਕਾਲਾ ਅਫਗਾਨਾ ਦੀ ਅਮਰੀਕਨ ਕਸਵੱਟੀ ਨੇ ਬੜੇ ਨਾਟਕੀ ਢੰਗ ਨਾਲ ਆਪਣੀ ਤੀਸਰੀ ਕਿਤਾਬ ਦੇ ਪੰਨੇ ੨੪ 'ਤੇ ਨਵਾਬ ਕਪੂਰ ਸਿੰਘ ਨੂੰ ਢੋਂਗੀ ਸਿੱਖ ਅਤੇ ਸਿੱਖੀ ਭੇਸ ਵਿਚ ਬਣਿਆ ਬ੍ਰਾਹਮਣ ਸਿੱਧ ਕਰਨ ਦਾ ਕੁਕਰਮ ਕੀਤਾ ਹੈ ।

ਗੁਰਬਾਣੀ ਦੱਸ ਰਹੀ ਹੈ ਕਿ :

ਦਸ ਬਾਲਤਣਿ ਬੀਸ ਰਵਣਿ ਤੀਸਾ ਕਾ ਸੁੰਦਰੁ ਕਹਾਵੈ ॥
ਚਾਲੀਸੀ ਪੁਰੁ ਹੋਇ ਪਚਾਸੀ ਪਗੁ ਖਿਸੈ ਸਠੀ ਕੇ ਬੋਢੇਪਾ ਆਵੈ ॥
ਸਤਰਿ ਕਾ ਮਤਿਹੀਣੁ ਅਸੀਹਾਂ ਕਾ ਵਿਉਹਾਰ ਨ ਪਾਵੈ ॥

(ਪੰਨਾ ੧੩੮)

ਕਾਲਾ ਅਫਗਾਨਾ ਨੇ ਆਪਣੀਆਂ ਲਿਖਤਾਂ ਸੱਤਰ ਸਾਲ ਦੀ ਉਮਰ ਦੇ ਨੇੜੇ-ਤੇੜੇ ਹੀ ਲਿਖੀਆਂ ਹਨ । ਗੁਰਬਾਣੀ ਦੱਸ ਰਹੀ ਹੈ ਕਿ ਸੱਤਰਾਂ ਸਾਲਾਂ ਦਾ ਬੰਦਾ ਮੱਤਹੀਣ ਹੁੰਦਾ ਹੈ, ਇਸ ਲਈ ਇਸ ਕਸਵੱਟੀ ਅਨੁਸਾਰ ਕੀ ਅਸੀਂ ਕਹਿ ਦੱਈਏ ਕਿ ਇਨ੍ਹਾਂ ਦੀਆਂ ਲਿਖਤਾਂ ਵਿਚ ਪਾਗਲਪੁਣੇ ਦਾ ਪ੍ਰਗਟਾਵਾ ਹੈ ?

ਇਸ ਤੋਂ ਅੱਗੇ ਗੁਰਬਾਣੀ ਦਾ ਫੁਰਮਾਨ ਹੈ :

ਨਹ ਕਿਛੁ ਜਨਮੈ ਨਹ ਕਿਛੁ ਮਰੈ ॥

(ਪੰਨਾ ੨੮੧)

ਕਹੁ ਨਾਨਕ ਗੁਰਿ ਭਰਮੁ ਚੁਕਾਇਆ ॥
ਨਾ ਕੋਈ ਮਰੈ ਨ ਆਵੈ ਜਾਇਆ ॥

(ਪੰਨਾ ੮੮੫)

ਗੁਰਬਾਣੀ ਦੀਆਂ ਇਨ੍ਹਾਂ ਸਤਰਾਂ ਨੂੰ ਕਸਵੱਟੀ ਬਣਾ ਕੇ ਜੇ ਕੋਈ ਸ਼ਖਸ ਕਾਲਾ ਅਫਗਾਨਾ ਨੂੰ ਪਰਲੋਕ ਪਹੁੰਚਾ ਦੇਵੇ ਤਾਂ ਕਾਲਾ ਅਫਗਾਨਾ ਅਤੇ ਉਨ੍ਹਾਂ ਦੇ ਸਮਰਥਕਾਂ ਨੂੰ ਕੋਈ ਦੁਖ ਤਾਂ ਨਹੀਂ ਹੋਏਗਾ ?

# ਦਸਮ ਗ੍ਰੰਥ ਲਿਖਣ ਦਾ ਉਦੇਸ਼

ਦਸਮ ਗ੍ਰੰਥ ਦੀ ਬਾਣੀ ਨੂੰ ਜੇ ਵਿਚਾਰ ਕੇ ਪੜ੍ਹਿਆ ਜਾਏ ਤਾਂ ਸਹਿਜੇ ਹੀ ਇਸ ਨੂੰ ਹੇਠ ਲਿਖੇ ਭਾਗਾਂ ਵਿਚ ਵੰਡ ਸਕਦੇ ਹਾਂ -

(੧) ਕਲਿਆਣਕਾਰੀ ਬਾਣੀ : ਜਾਪੁ ਸਾਹਿਬ, ਅਕਾਲ ਉਸਤਤਿ, ੩੩ ਸਵੱਯੀਏ ਅਤੇ ਸ਼ਬਦ ਹਜ਼ਾਰੇ ਆਦਿ ।

(੨) ਹਿੰਦੂ ਧਰਮ ਗ੍ਰੰਥਾਂ ਦਾ ਸੰਸਕ੍ਰਿਤ ਲਿਪੀ ਤੋਂ ਗੁਰਮੁਖੀ ਲਿਪੀ ਵਿਚ ਅਨੁਵਾਦ : ਚੰਡੀ ਚਰਿਤ੍ਰ ਅਤੇ ਚੌਬੀਸ ਅਵਤਾਰ ਆਦਿ ॥

(੩) ਹਿੰਦੂ ਧਾਰਮਿਕ ਪੁਸਤਕਾਂ ਦਾ ਪੰਜਾਬੀ ਭਾਸ਼ਾ ਵਿਚ ਅਨੁਵਾਦ : ਚੰਡੀ ਦੀ ਵਾਰ ਆਦਿ ।

(੪) ਇਤਿਹਾਸਕ ਦਸਤਾਵੇਜ਼ : ਬਚਿਤ੍ਰ ਨਾਟਕ ਅਤੇ ਜ਼ਫਰਨਾਮਾ ।

(੫) ਸਮਾਜਿਕ ਬਣਤਰ ਦੇ ਗਿਆਨ ਲਈ : ਚਰਿਤ੍ਰੋ ਪਖਯਾਨ ਅਤੇ ਹਕਾਇਤਾਂ ।

ਇਹ ਇਕ ਇਤਿਹਾਸਕ ਤੱਥ ਹੈ ਕਿ ਦਸਮੇਸ਼ ਪਿਤਾ ਨੇ ਪੰਜ ਸਿੰਘ, ਰਾਮ ਸਿੰਘ, ਗੰਡਾ ਸਿੰਘ, ਵੀਰ ਸਿੰਘ ਅਤੇ ਸੋਭਾ ਸਿੰਘ ਨੂੰ ਸੰਸਕ੍ਰਿਤ ਪੜ੍ਹਨ ਲਈ ਬਨਾਰਸ ਭੇਜਿਆ (ਮਹਾਨ ਕੋਸ਼, ਪੰਨਾ ੭੧੨) । ਇਹ ਵੀ ਸਭ ਨੂੰ ਪਤਾ ਹੈ ਕਿ ਜਦ ਬ੍ਰਾਹਮਣਾ ਨੇ ਖਾਲਸਈ ਭੇਸ ਵਾਲੇ ਸਿੱਖਾਂ ਨੂੰ ਪੜ੍ਹਾਉਣ ਤੋਂ ਇਨਕਾਰ ਕਰ ਦਿੱਤਾ ਤਾਂ ਉਨ੍ਹਾਂ ਨੂੰ ਵੇਸ-ਭੂਸ਼ਾ ਵੀ ਬ੍ਰਾਹਮਣਾ ਅਨੁਸਾਰ ਹੀ ਬਨਾਉਣੀ ਪਈ ।

ਇਸ ਤੋਂ ਇਲਾਵਾ ਗੁਰੂ ਸਾਹਿਬ ਨੇ ਆਪਣੇ ਦਰਬਾਰੀ ਕਵੀਆਂ ਨੂੰ ਵੱਡੇ-ਵੱਡੇ ਇਨਾਮ ਦੇ ਕੇ ਵੇਦ, ਸ਼ਾਸਤਰ, ਰਾਮਾਇਣ, ਮਹਾਂਭਾਰਤ ਆਦਿ ਦੇ ਉਲੱਥੇ ਦੇਵਨਾਗਰੀ ਅਤੇ ਗੁਰਮੁਖੀ ਲਿਪੀ ਵਿਚ ਕਰਵਾਏ । ਕਲਗੀਧਰ ਮਹਾਰਾਜ ਨੇ ਸਿੱਖਾਂ 'ਤੇ ਬ੍ਰਾਹਮਣੀ ਰੰਗ ਚੜ੍ਹਾਉਣ ਲਈ ਇਹ ਕੁਝ ਨਹੀਂ ਕੀਤਾ ਬਲਕਿ ਸਿਖਾਂ ਨੂੰ ਸਰਬ ਪੱਖੀ ਗਿਆਨ ਦੇਣ ਦੇ ਆਸ਼ੇ ਨਾਲ ਕੀਤਾ ਸੀ । ਅਕਬਰ ਦੇ ਰਾਜ ਕਾਲ ਵਿਚ ਅਨੇਕਾਂ ਮੁਸਲਮਾਨ ਵਿਦਵਾਨਾਂ ਨੇ ਵੀ ਹਿੰਦੂ ਧਾਰਮਕ ਗ੍ਰੰਥਾਂ ਦੇ ਉਰਦੂ ਅਤੇ ਫਾਰਸੀ ਜ਼ੁਬਾਨ ਵਿਚ ਤਰਜਮੇਂ ਕੀਤੇ ਸਨ ।

ਫਿਰ ਗੁਰਬਾਣੀ ਵਿਚ ਜੋ ਘਟਨਾਵਾਂ ਅਤੇ ਇਨ੍ਹਾਂ ਦੇ ਨਾਇਕ, ਜਿਨ੍ਹਾਂ ਦਾ ਟੂਕ ਮਾਤਰ ਵਰਨਣ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਵਿਚ ਆਇਆ ਹੈ, ਉਸ ਨੂੰ ਵਿਸਥਾਰ ਨਾਲ ਸਮਝਣ ਲਈ ਸਿੱਖਾਂ ਦੀ ਗਿਆਤ ਵਾਸਤੇ ਇਕ ਬਹੁਤ ਵੱਡਾ ਉਪਰਾਲਾ ਕੀਤਾ ਸੀ।

ਉਦਾਹਰਣ ਦੇ ਤੌਰ 'ਤੇ ਹੈ:-



(ੳ) ਸੁਣਿ ਸਾਖੀ ਮਨ ਜਪਿ ਪਿਆਰ ॥
ਅਜਾਮਲੁ ਉਧਰਿਆ ਕਹਿ ਏਕ ਬਾਰ ॥
ਬਲਮੀਕੈ ਹੋਆ ਸਾਧਸੰਗੁ ॥
ਧ੍ਰੂ ਕਉ ਮਿਲਿਆ ਹਰਿ ਨਿਸੰਗ ॥੧॥
ਤੇਰਿਆ ਸੰਤਾ ਜਾਚਉ ਚਰਨ ਰੇਨ ॥
ਲੇ ਮਸਤਕਿ ਲਾਵਉ ਕਰਿ ਕ੍ਰਿਪਾ ਦੇਨ ॥੧॥ਰਹਾਉ॥
ਗਨਿਕਾ ਉਧਰੀ ਹਰਿ ਕਹੈ ਤੋਤ ॥
ਗਜਇੰਦ੍ਰ ਧਿਾਇਓ ਹਰਿ ਕੀਓ ਮੋਖ ॥
ਬਿਪ੍ਰ ਸੁਦਾਮੇ ਦਾਲਦੁ ਭੰਜ ॥
ਰੇ ਮਨ ਤੂੰ ਭੀ ਭਜੁ ਗੋਬਿੰਦ ॥੨॥
ਬਧਿਕੁ ਉਧਾਰਿਓ ਖਮਿ ਪ੍ਰਹਾਰ ॥
ਕੁਬਿਜਾ ਉਧਰੀ ਅੰਗੁਸਟ ਧਾਰ ॥
ਬਿਦਰੁ ਉਧਾਰਿਓ ਦਾਸਤ ਭਾਇ ॥
ਰੇ ਮਨ ਤੂ ਵੀ ਹਰਿ ਧਿਆਇ ॥੩॥
ਪ੍ਰਹਲਾਦ ਰਖੀ ਹਰਿ ਪੈਜ ਆਪ ॥
ਬਸਤ੍ਰ ਛੀਨਤ ਦ੍ਰੋਪਤੀ ਰਖੀ ਲਾਜ ॥
ਜਿਨਿ ਜਿਨਿ ਸੇਵਿਆ ਅੰਤ ਬਾਰ ॥
ਰੇ ਮਨ ਸੇਵਿ ਤੂ ਪਰਹਿ ਪਾਰ ॥੪॥
ਧੰਨੈ ਸੇਵਿਆ ਬਾਲ ਬੁਧਿ ॥
ਤ੍ਰਿਲੋਚਨ ਗੁਰ ਮਿਲਿ ਭਈ ਸਿਧਿ ॥
ਬੇਣੀ ਕਉ ਗੁਰਿ ਕੀਓ ਪ੍ਰਗਾਸੁ ॥
ਰੇ ਮਨ ਤੂ ਭੀ ਹੋਹਿ ਦਾਸੁ ॥੫॥
ਜੈਦੇਵ ਤਿਆਗਿਓ ਅਹੰਮੇਵ ॥
ਨਾਈ ਉਧਰਿਓ ਸੈਨੁ ਸੇਵ ॥
ਮਨੁ ਡੀਗਿ ਨ ਡੋਲੈ ਕਹੂੰ ਜਾਇ ॥
ਮਨ ਤੂ ਭੀ ਤਰਸਹਿ ਸਰਣਿ ਪਾਇ ॥੩॥
ਜਿਹ ਅਨੁਗ੍ਰਹੁ ਠਾਕੁਰਿ ਕੀਓ ਆਪਿ ॥
ਸੇ ਤੈਂ ਲੀਨੇ ਭਗਤ ਰਾਖਿ ॥
ਤਿਨ ਕਾ ਗੁਣੁ ਅਵਗਣੁ ਨ ਬੀਚਾਰਿਓ ਕੋਇ ॥
ਇਹ ਬਿਧਿ ਦੇਖਿ ਮਨੁ ਲਗਾ ਸੇਵ ॥੭॥
ਕਬੀਰਿ ਧਿਆਇਓ ਏਕ ਰੰਗ ॥
ਨਾਮਦੇਵ ਹਰਿ ਜੀਉ ਬਸਹਿ ਸੰਗਿ ॥

ਰਵਿਦਾਸ ਧਿਆਏ ਪ੍ਰਭ ਅਨੂਪ ॥
ਗੁਰ ਨਾਨਕ ਦੇਵ ਗੋਵਿੰਦ ਰੂਪ ॥੮॥ (ਪੰਨਾ ੧੧੯੨)

(ਅ) ਜਿਉ ਜਨ ਚੰਦ੍ਰਹਾਂਸੁ ਦੁਖਿਆ ਧ੍ਰਿਸਟਬੁਧੀ ਅਪੁਨਾ ਘਰੁ ਲੂਕੀ ਜਾਰੇ ॥ (ਪੰਨਾ ੯੮੨)

(ੲ) ਗੋਤਮੁ ਤਪਾ ਅਹਿਲਿਆ ਇਸਤ੍ਰੀ ਤਿਸੁ ਦੇਖਿ ਇੰਦ੍ਰੁ ਲੁਭਾਇਆ ॥ (ਪੰਨਾ ੧੩੪੪)

ਅਤੇ ਇਸ ਤਰ੍ਹਾਂ ਦੇ ਅਨੇਕ ਹੋਰ ਸ਼ਬਦ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਮਹਾਰਾਜ ਵਿਚ ਹਨ, ਜੇ ਕਿਸੇ ਨੇ ਇਨ੍ਹਾਂ ਦਾ ਵਿਸਥਾਰ ਪੂਰਵਕ ਹਾਲ ਸਮਝਣਾ ਹੋਵੇ ਤਾਂ ਕਿਥੋਂ ਪਤਾ ਚੱਲੇਗਾ ? ਜਾਂ ਤਾਂ ਜਿਸ ਨੂੰ ਸੰਸਕ੍ਰਿਤ ਆਉਂਦੀ ਹੈ ਉਹ ਇਹ ਪੁਸਤਕਾਂ ਪੜ੍ਹੇ ਜਾਂ ਫਿਰ ਪੰਡਤਿ ਜੀ ਅੱਗੇ ਗੋਡੇ ਟੇਕ ਕੇ ਪੁੱਛੇ ਕਿ ਪੰਡਿਤ ਜੀ ਫਲਾਣੀ ਘਟਨਾ ਕਿਵੇਂ ਵਾਪਰੀ ਸੀ ਕ੍ਰਿਪਾ ਕਰਕੇ ਦੱਸੋ ? ਅਤੇ ਪੰਡਿਤ ਜੀ ਮਰਜ਼ੀ ਅਨੁਸਾਰ ਝੂਠ-ਸੱਚ ਜੋ ਦੱਸਣ, ਉਸ ਨੂੰ ਮੰਨ ਲਿਆ ਜਾਵੇ ।

ਦਸਮੇਸ਼ ਪਿਤਾ ਜੀ ਨੇ ਆਪਣੇ ਸਿੱਖ ਨੂੰ ਪੰਡਿਤ ਜੀ ਦੀ ਗੁਲਾਮੀ ਤੋਂ ਬਚਾਉਣ ਲਈ ਆਪ ਹੀ ਸਭ ਕੁਝ ਦਸਮ ਗ੍ਰੰਥ ਵਿਚ ਲਿਖ ਦਿੱਤਾ । ਸੋ ਜੇ ਇਹ ਕਹਿ ਦਿੱਤਾ ਜਾਵੇ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਸਮੁੱਚੇ ਤੌਰ 'ਤੇ ਸਮਝਣ ਲਈ ਦਸਮ ਗ੍ਰੰਥ ਪੜ੍ਹਨਾ ਜ਼ਰੂਰੀ ਹੈ, ਕੋਈ ਅਤਿਕਥਨੀ ਗੱਲ ਨਹੀਂ ਹੋਵੇਗੀ ।

ਅੱਜ ਤੋਂ ਸਾਢੇ ਤਿੰਨ ਸੌ ਸਾਲ ਪਹਿਲਾਂ ਜਦ ਕਿ ਸਾਰੇ ਸਨਾਤਨੀ ਧਾਰਮਿਕ ਗ੍ਰੰਥ ਆਮ ਆਦਮੀ ਦੀ ਪਹੁੰਚ ਤੋਂ ਦੂਰ ਸਨ ਅਤੇ ਬ੍ਰਾਹਮਣ ਜਾਤੀ ਦੀ ਨਿਜੀ ਜਾਇਦਾਦ ਸਨ, ਨੂੰ ਦਸਮੇਸ਼ ਪਿਤਾ ਨੇ ਸਭ ਲਈ ਦਰਵਾਜ਼ੇ ਖੋਲ੍ਹ ਕੇ ਮਨੁੱਖਤਾ 'ਤੇ ਇਕ ਵੱਡਾ ਪਰਉਪਕਾਰ ਕੀਤਾ ਹੈ ।

ਗੁਰੂ ਸਾਹਿਬ ਵੇਲੇ, ਜਿਥੇ ਇਕ ਪਾਸੇ ਖਾਂਲਸੇ ਨੂੰ ਜ਼ਾਲਮ ਨਾਲ ਜੂਝਣਾ ਪੈ ਰਿਹਾ ਸੀ (ਜਿਸ ਲਈ ਤਲਵਾਰ ਜ਼ਰੂਰੀ ਸੀ) ਉਥੇ ਦੂਸਰੇ ਪਾਸੇ ਬ੍ਰਾਹਮਣ ਨਾਲ ਸਿਧਾਂਤਕ ਟੱਕਰ ਸੀ। ਇਸ ਲਈ ਬ੍ਰਾਹਮਣ ਨੂੰ ਨਿਰਉਤੱਰ ਕਰਨ ਲਈ ਇਨ੍ਹਾਂ ਗ੍ਰੰਥਾਂ ਦਾ ਗਿਆਨ ਹੋਣਾ ਲਾਜ਼ਮੀ ਸੀ । ਜਿਸ ਤਰ੍ਹਾਂ ਹੁਣ ਸਿੱਖ ਇਤਿਹਾਸ ਅਤੇ ਗੁਰਬਾਣੀ ਪੜ੍ਹ ਕੇ ਆਰ.ਐਸ.ਐਸ. ਅਤੇ ਉਸ ਦੇ ਖਰੀਦੇ ਸਿੱਖੀ ਭੇਸ ਵਾਲੇ ਬੰਦੇ ਸਿੱਖਾਂ ਨੂੰ ਚੁਣੌਤੀ ਦੇ ਰਹੇ ਹਨ, ਦਮਦਮੀ ਟਕਸਾਲ ਦੇ ਗੁਰਮੁਖਾਂ, ਨਿਰਮਲਿਆਂ, ਗਿਆਨੀ ਦਿੱਤ ਸਿੰਘ ਅਤੇ ਪੰਡਿਤ ਕਰਤਾਰ ਸਿੰਘ ਦਾਖਾ ਆਦਿ, ਆਰੀਆ ਸਮਾਜ, ਸੁਆਮੀ ਦਯਾਨੰਦ ਅਤੇ ਹੋਰ ਪੰਥ ਦੋਖੀ ਬ੍ਰਾਹਮਣਾਂ ਨੂੰ ਦਸਮ ਗ੍ਰੰਥ ਅਤੇ ਹੋਰ ਬ੍ਰਾਹਮਣੀ ਗ੍ਰੰਥ ਪੜ੍ਹ ਕੇ ਹੀ ਪਛਾੜਨ ਵਿਚ ਕਾਮਯਾਬ ਹੋ ਸਕੇ, ਜੋ ਕਿ ਗਿਆਨੀ ਦਿੱਤ ਸਿੰਘ ਜੀ ਦੀ ਲਿਖੀ ਪੁਸਤਕ "ਮੇਰਾ ਅਤੇ ਸੁਆਮੀ ਦਯਾਨੰਦ ਦਾ ਸੰਵਾਦ" ਪੜ੍ਹਨ ਤੋਂ ਪਤਾ ਚੱਲ ਜਾਂਦਾ ਹੈ ।

ਹਿੰਦੂ ਸਮਾਜ ਵਿਚੋਂ ਬਣੇ ਸਿੱਖਾਂ ਵਿਚੋਂ ਹੀਨ ਭਾਵਨਾ ਕੱਢਣ ਲਈ, ਚੰਡੀ ਦੀ



ਵਾਰ ਜੈਸੀਆਂ ਜੋਸ਼ੀਲੀਆਂ ਵਾਰਾਂ, ਜੋ ਹਿੰਦੂ ਧਰਮ ਨਾਲ ਸੰਬੰਧਤ ਸਨ, ਇਨ੍ਹਾਂ ਵਿਚ ਬੀਰ ਰਸੀ ਬ੍ਰਿਤੀ ਪੈਦਾ ਕਰਨ ਲਈ ਅਤਿ ਜ਼ਰੂਰੀ ਸਨ । ਦਸਮੇਸ਼ ਪਿਤਾ ਵਾਰ-ਵਾਰ ਆਪਣੇ ਇਸ ਉਦੇਸ਼ ਨੂੰ ਪ੍ਰਗਟ ਕਰ ਰਹੇ ਹਨ :

ਦਸਮ ਕਥਾ ਭਾਗੌਤ ਕੀ ਭਾਖਾ ਕਰੀ ਬਨਾਇ ॥
ਅਵਰ ਬਾਸਨਾ ਨਾਂਹਿ ਪ੍ਰਭ ਧਰਮ-ਜੁਧ ਕੇ ਚਾਇ ॥੨੪੯੧॥
ਸਵੈਯਾ
ਧੰਨਿ ਜੀਓ ਤਿਹ ਕੋ ਜਗ ਮੈ ਮੁਖ ਤੇ ਹਰਿ ਚਿੱਤ ਮੈ ਜੁੱਧੁ ਬਿਚਾਰੈ ॥
ਦੇਹ ਅਨਿੱਤ ਨ ਨਿੱਤ ਰਹੈ ਜਸੁ-ਨਾਵ ਚੜ੍ਹੈ ਭਵ ਸਾਗਰ ਤਾਰੈ ॥
ਧੀਰਜ-ਧਾਮ ਬਨਾਇ ਇਹੈ ਤਨ; ਬੁੱਧਿ ਸੁ ਦੀਪਕ ਜਿਉਂ ਉਜੀਆਰੈ ॥
ਗਿਆਨਹਿ ਕੀ ਬਢਨੀ ਮਨਹ ਹਾਥ ਲੈ ਕਾਤਰਤਾ ਕੁਤਵਾਰ ਬੁਹਾਰੈ॥੨੪੯੨॥
(ਕ੍ਰਿਸ਼ਨਾਵ)

ਇਸੇ ਲਈ ਜਿਥੇ ਵੀ ਜੰਗ ਦੀ ਕੋਈ ਗੱਲ ਚੱਲੀ, ਗੁਰੂ ਸਾਹਿਬ ਨੇ ਬੜੀ ਬਿਹਬਲਤਾ ਨਾਲ, ਢੁੱਕਵੀਂ ਸ਼ਬਦਾਵਲੀ ਅਤੇ ਅਲੰਕਾਰਾਂ ਸਹਿਤ ਇਸ ਦਾ ਵਿਸਥਾਰ ਸਹਿਤ ਵਰਨਣ ਕੀਤਾ ਹੈ । ਭਾਈ ਕਾਨ੍ਹ ਸਿੰਘ ਜੀ ਨਾਭਾ ਦੇ ਸਪੁੱਤਰ ਭਾਈ ਭਗਵੰਤ ਸਿੰਘ ਜੀ, "ਹਰਿ ਜੀ" ਦੀ ਕ੍ਰਿਤ 'ਦਸਮ ਗ੍ਰੰਥ ਬਾਣੀ ਬਿਉਰਾ' ਜੋ ਪੰਜਾਬੀ ਯੂਨੀਵਰਸਿਟੀ ਨੇ ਛਾਪੀ ਹੈ, ਵਿਚਲੀ ਭੂਮਿਕਾ, ਜੋ ਪ੍ਰੋ. ਰਤਨ ਸਿੰਘ ਜੱਗੀ ਨੇ ਲਿਖੀ ਹੈ, ਇਸ ਬਾਰੇ ਖਾਸ ਪੜ੍ਹਨ ਵਾਲੀ ਚੀਜ਼ ਹੈ ।

ਆਪਣੇ ਧਰਮ ਦੀ ਵਡਿਆਈ ਅਤੇ ਆਪਣੇ ਧਰਮ ਦੇ ਚੰਗੇ ਗੁਣਾਂ ਦਾ ਪ੍ਰਗਟਾਵਾ ਹਰ ਕੋਈ ਕਰਦਾ ਹੈ ਪਰ ਇਸ ਪੱਖੋਂ ਕਮਜ਼ੋਰੀਆਂ ਕੋਈ ਨਹੀਂ ਦੱਸ ਸਕਦਾ । ਇਹ ਕੇਵਲ ਉਨ੍ਹਾਂ ਦੇ ਗ੍ਰੰਥਾਂ ਦਾ ਅਧਿਐਨ, ਕਰਕੇ ਹੀ ਪਤਾ ਚਲਦਾ ਹੈ । ਕਿੰਨੀ ਹੈਰਾਨੀ ਦੀ ਗੱਲ ਹੈ ਕਿ ਖੱਤਰੀਆਂ ਦੀਆਂ ਕੁਲਾਂ ਨਾਸ਼ ਕਰਨ ਵਾਲਾ ਅਤੇ ਖੱਤਰੀਆਂ ਦੇ ਖੂਨ ਵਿਚ ਇਸ਼ਨਾਨ ਕਰਨ ਵਾਲਾ ਵੀ ਭਗਵਾਨ ਕਰਕੇ ਪੂਜਿਆ ਜਾਂਦਾ ਹੈ । ਆਪਣੀ ਧੀ 'ਤੇ ਮੋਹਿਤ ਹੋਣ ਵਾਲਾ ਵੀ ਭਗਵਾਨ ਹੈ । ਕਿਸੇ ਮਹਾਂ ਰਿਸ਼ੀ ਦੀ ਇਸਤਰੀ ਨੂੰ ਕਪਟ ਨਾਲ ਛੱਲ੍ਹ ਕੇ ਬਲਾਤਕਾਰ ਕਰਨ ਵਾਲਾ ਵੀ ਭਗਵਾਨ ਹੈ । ਇਨ੍ਹਾਂ ਗੱਲਾਂ ਦਾ ਆਮ ਲੁਕਾਈ ਨੂੰ ਕਿਵੇਂ ਗਿਆਨ ਹੋਣਾ ਸੀ ਜੇ ਦਸਮੇਸ਼ ਪਿਤਾ ਆਪ ਅਤੇ ਆਪਣੇ ਕਵੀਆਂ ਤੋਂ ਇਨ੍ਹਾਂ ਧਾਰਮਿਕ ਗ੍ਰੰਥਾਂ ਦੇ ਉਲੱਥੇ ਨਾ ਕਰਵਾਉਂਦੇ ?

ਇਨ੍ਹਾਂ ਠੋਸ ਸੱਚਿਆਈਆਂ ਅਤੇ ਗਹਿਰਾਈਆਂ ਤੋਂ ਅਣਭਿੱਜ, ਅਗਿਆਨੀ ਅਤੇ ਹੂੜ-ਮੱਤ ਵਾਲੇ ਬੰਦੇ ਜੇ ਦਸਮ ਗ੍ਰੰਥ ਨੂੰ ਖੰਡਣ ਕਰਦੇ ਹਨ ਤਾਂ ਸਹੀ ਨਿਰਣਾ ਅਸੀਂ ਪਾਠਕਾਂ 'ਤੇ ਹੀ ਛੱਡਦੇ ਹਾਂ ।

# ਦਸਮ ਗ੍ਰੰਥ ਦੀ ਕਰਤ੍ਰਿਤਵ ਬਾਰੇ, ਭੁਲੇਖਿਆਂ ਦਾ ਉੱਤਰ

ਦਸਮ ਗ੍ਰੰਥ ਦੇ ਵਿਰੋਧੀ ਭਾਈ ਕਾਨ੍ਹ ਸਿੰਘ ਜੀ ਨਾਭਾ ਦੀ ਲਿਖੀ ਪੁਸਤਕ 'ਗੁਰਮਤਿ ਮਾਰਤੰਡ' ਦੇ ਪੰਨਾ ੫੨੦ 'ਤੇ ਲਿਖੀ ਟਿੱਪਣੀ ਨੂੰ ਆਧਾਰ ਬਣਾ ਕੇ ਇਸ ਨੂੰ ਗੁਰੂ-ਕ੍ਰਿਤ ਮੰਨਣ ਤੋਂ ਇਨਕਾਰ ਕਰਦੇ ਹਨ ।

ਇਸ ਪੁਸਤਕ ਵਿਚ ਭਾਈ ਕਾਨ੍ਹ ਸਿੰਘ ਜੀ ਨੇ ਲਿਖਿਆ ਹੈ ਕਿ "ਅਸੀਂ ਭਾਈ ਮਨੀ ਸਿੰਘ ਜੀ ਨੂੰ ਪੰਥ ਰਤਨ ਅਤੇ ਧਰਮ ਵੀਰ ਮੰਨਦੇ ਹੋਏ ਇਹ ਆਖਣੋਂ ਸੰਕੋਚ ਨਹੀਂ ਕਰਦੇ ਕਿ ਭਾਈ ਸਾਹਿਬ ਨੇ ਇਹ ਅਜਿਹੀ ਭੁੱਲ ਕੀਤੀ ਹੈ ਜਿਸ ਤੋਂ ਅਪਾਰ ਹਾਨੀ ਪੁੱਜੀ ਹੈ ਅਰ ਅੱਗੋਂ ਨੂੰ ਵੀ ਭਾਰੀ ਨੁਕਸਾਨ ਹੋਣ ਦਾ ਡਰ ਹੈ ।" ਭਾਈ ਕਾਨ੍ਹ ਸਿੰਘ ਜੀ ਦੀ ਸ਼ਖਸੀਅਤ ਅਤੇ ਵਿੱਦਵਤਾ ਨੂੰ ਹਰ ਸਿੱਖ ਪ੍ਰਣਾਮ ਕਰਦਾ ਹੈ । ਸਿਵਾਏ ਉਪਰਲੀ ਟਿਪਣੀ ਤੋਂ ਭਾਈ ਸਾਹਿਬ ਨੇ ਦਸਮ ਗ੍ਰੰਥ ਬਾਰੇ ਇਹ ਸਾਰੀ ਵਾਰਤਾ ਮਹਾਨ ਕੋਸ਼ ਦੇ ਪੰਨਾ ੬੧੬ 'ਤੇ "ਦਸਮ ਗ੍ਰੰਥ" ਦੇ ਸੰਦਰਭ ਵਿਚ ਅਰਥ ਭਰਪੂਰ ਜਾਣਕਾਰੀ ਵਾਲੀ ਲਿਖੀ ਹੈ । ਮਹਾਨਕੋਸ਼ ਵਿਚ ਇਸ ਟਿੱਪਣੀ ਦੇ ਨਾ ਹੋਣ ਦਾ ਕਾਰਨ ਭਾਈ ਸਾਹਿਬ ਹੀ ਦੱਸ ਸਕਦੇ ਹਨ ।

ਗੁਰਮਤਿ ਮਾਰਤੰਡ ਪੰਨਾ ੫੬੭ 'ਤੇ, ਜਿਥੋਂ ਕਿ ਦਸਮ ਗ੍ਰੰਥ ਦਾ ਬ੍ਰਿਤਾਂਤ ਸ਼ੁਰੂ ਹੁੰਦਾ ਹੈ, ਹੇਠਾਂ ਫੁੱਟ ਨੋਟ 'ਤੇ ਸੰਮਤ ੧੯੩੩ ਵਿਚ ਲਿਖੇ ਗਏ "ਮਹਿਮਾ ਪ੍ਰਕਾਸ਼" ਗ੍ਰੰਥ ਦਾ ਹਵਾਲਾ ਦੇ ਕੇ ਭਾਈ ਸਾਹਿਬ ਨੇ ਸਿੱਧ ਕੀਤਾ ਕਿ ਇਸ ਦਾ ਪਹਿਲਾ ਨਾਉਂ "ਵਿੱਦਯਾ ਸਾਗਰ" ਸੀ । ਨਾਲ ਹੀ ਭਾਈ ਸਾਹਿਬ ਨੇ ਇਹ ਸਿੱਧ ਕਰਨ ਦਾ ਯਤਨ ਕੀਤਾ ਹੈ ਕਿ ਸਾਰੀ ਰਚਨਾ ਗੁਰੂ ਸਾਹਿਬ ਨੇ ਕਵੀਆਂ ਕੋਲੋਂ ਲਿਖਾਈ ਹੈ, ਇਹ ਗੁਰੂ-ਕ੍ਰਿਤ ਨਹੀਂ ਹੈ ।

ਪਹਿਲਾਂ ਤਾਂ ਜੇ ਗੁਰਮਤਿ ਮਾਰਤੰਡ ਦੇ ਇਸ ਪੰਨੇ ਦੇ ਫੁੱਟ ਨੋਟ ਨੂੰ ਹੀ ਗੌਰ ਨਾਲ ਵਿਚਾਰ ਲਿਆ ਜਾਵੇ ਤਾਂ ਮਹਿਮਾ ਪ੍ਰਕਾਸ਼ ਦੇ ਕਰਤਾ ਜੀ ਦੱਸ ਰਹੇ ਹਨ ਕਿ:-

ਚਾਰ ਵੇਦ ਦਸ ਅਸ਼ਟ ਪੁਰਾਨ ॥
ਛੇ ਸ਼ਾਸਤ੍ਰ ਸਿਮ੍ਰਿਤ ਮਤ ਮਾਨ ॥
ਚੌਬੀਸ ਅਵਤਾਰ ਕੀ ਭਾਖਾ ਕੀਨ ॥
ਚਾਰ ਸੌ ਚਾਰ ਚਰਿਤ੍ਰ ਨਵੀਨ ॥
ਰਚਨਾ ਕਰਿ ਪ੍ਰਭੁ ਸ੍ਰਵਨ ਕਰਾਈ ॥



ਭੇ ਪ੍ਰਸੰਨ ਸਤਿਗੁਰਿ ਮਨ ਭਾਈ ॥

ਭਾਵ ਉਨ੍ਹਾਂ ਕਵੀਆਂ ਨੇ ਚਾਰ ਵੇਦ, ਅਠਾਰਾਂ ਪੁਰਾਣ, ਛੇ ਸ਼ਾਸਤਰ ਅਤੇ ਸਿਮ੍ਰਤੀਆਂ ਦੇ ਗ੍ਰੰਥਾਂ ਦੀ ਲਿਖਤ ਤੋਂ ਇਲਾਵਾ ਚੌਬੀਸ ਅਵਤਾਰ ਅਤੇ ਚਾਰ ਸੌ ਚਾਰ ਚਰਿਤ੍ਰ ਦੀ ਰਚਨਾ ਕਰਕੇ ਦਸਮੇਸ਼ ਪਿਤਾ ਨੂੰ ਸੁਣਾਈ ਅਤੇ ਇਹ ਸਾਰੀ ਰਚਨਾ (ਸਤਿਗੁਰਿ ਮਨ ਭਾਈ) ਸਤਿਗੁਰੂ ਜੀ ਦੇ ਮਨ ਨੂੰ ਚੰਗੀ ਲੱਗੀ ਅਤੇ ਸਤਿਗੁਰੂ ਜੀ ਸੁਣ ਕੇ ਪ੍ਰਸੰਨ ਹੋਏ ।

ਹੁਣ ਪਾਠਕ ਆਪ ਹੀ ਵਿਚਾਰ ਕਰਨ ਕਿ ਜਿਸ ਰਚਨਾ ਨੂੰ ਸੁਣ ਕੇ ਦਸਮੇਸ਼ ਪਿਤਾ ਪ੍ਰਸੰਨ ਹੁੰਦੇ ਹਨ ਸਾਨੂੰ ਉਸ ਨੂੰ ਸੁਣ ਕੇ ਨਫਰਤ ਕਿਉਂ ਪੈਦਾ ਹੁੰਦੀ ਹੈ ? ਜੇ ਅਸੀਂ ਪੰਚਮ ਪਿਤਾ ਤੋਂ ਪ੍ਰਵਾਨਤ ਕੀਤੀ ਭਾਈ ਗੁਰਦਾਸ ਜੀ ਦੀ ਰਚਨਾ ਅਤੇ ਭਾਈ ਨੰਦ ਲਾਲ ਜੀ ਤੋਂ ਲਿਖੀ ਅਤੇ ਦਸਮੇਸ਼ ਪਿਤਾ ਤੋਂ ਪ੍ਰਵਾਨਤ ਬਾਣੀ ਨੂੰ ਪੜ੍ਹਨ ਵਿਚ ਆਨੰਦ ਪ੍ਰਾਪਤ ਕਰਦੇ ਹਾਂ ਤਾਂ ਦਸਮੇਸ਼ ਪਿਤਾ ਤੋਂ ਪ੍ਰਵਾਨਤ ਇਨ੍ਹਾਂ ਰਚਨਾਵਾਂ ਦੇ ਪਿੱਛੇ ਆਪਣੀ ਅਕਲ ਦੇ ਮੋਟੇ ਸੋਟੇ ਲੈ ਕੇ ਕਿਉਂ ਪਏ ਹੋਏ ਹਾਂ ? ਕਾਰਨ ਇਕੋ ਹੈ ਕਿ ਜਿਸ ਉਦੇਸ਼ ਨਾਲ ਇਹ ਰਚਨਾਵਾਂ ਲਿਖੀਆਂ ਗਈਆਂ ਸਾਨੂੰ ਉਸ ਉਦੇਸ਼ ਬਾਰੇ ਜਾਣਕਾਰੀ ਨਹੀਂ ਹੈ ।

ਅੱਗੇ ਵਿਚਾਰਨ ਵਾਲੀ ਗੱਲ ਇਹ ਹੈ ਕਿ ਇਥੇ ਭਾਈ ਸਾਹਿਬ ਨੇ ਸਿੱਧ ਕੀਤਾ ਹੈ ਕਿ ਚੌਬੀਸ ਅਵਤਾਰ ਦੀ ਰਚਨਾ ਕਵੀਆਂ ਕੋਲੋਂ ਕਰਵਾਈ । ਪਰ ਮਹਾਨ ਕੋਸ਼ ਦੇ ਪੰਨਾ ੪੧੮ 'ਤੇ ਗੁਰਮੁਖੀ ਲਿਪੀ ਦੀ ਵਰਣਮਾਲਾ ਦੇ ਅੱਖਰਾਂ ਦੀ ਪੜਾਅ ਵਾਰ ਹੋਈ ਤਬਦੀਲੀ ਬਾਰੇ ਫੋਟੋਆਂ ਰਾਹੀਂ ਵਿਆਖਿਆ ਕਰ ਰਹੇ ਹਨ । ਇਨ੍ਹਾਂ ਫੋਟੋਆਂ ਵਿਚ ਪੰਜਵੀਂ ਫੋਟੋ ਉਹ ਦਸਮੇਸ਼ ਪਿਤਾ ਦੇ ਆਪਣੇ ਕਰ ਕਮਲਾਂ ਨਾਲ ਲਿਖੀ 'ਸ਼ਿਕਸਤਾ' ਲਿਖਤ ਦਾ ਨਮੂਨਾ ਪੇਸ਼ ਕਰਕੇ ਦੱਸ ਰਹੇ ਹਨ, "ਇਹ ਸ਼ਿਕਸਤਾ ਗੁਰਮੁਖੀ ਦਸਮੇਸ਼ ਜੀ ਦੀ ਕਾਢ ਹੈ । ਕਲਗੀਧਰ ਜੀ ਅਤੇ ਉਨ੍ਹਾ ਦੇ ਲਿਖਾਰੀ ਸੈਨਾਪਤੀ ਜੀ ਇਸ ਲਿਖਤ ਵਿਚ ਬਹੁਤ ਕਾਵਯ ਲਿਖਦੇ ਹੁੰਦੇ ਸਨ । ਭਾਈ ਮਨੀ ਸਿੰਘ ਜੀ ਦੀ ਇਕੱਤਰ ਕੀਤੀ ਦਸਮ ਗ੍ਰੰਥ ਦੀ ਜਿਲਦ ਜੋ ਇਸ ਵੇਲੇ ਹਜ਼ੂਰ ਸਾਹਿਬ ਹੈ, ਉਸ ਦੇ ੭੮੬ ਸਫ਼ੇ ਪਾਠ ਦਾ ਇਹ ਫੋਟੋ ਹੈ । ਇਸੇ ਲਿਖਤ ਵਿਚ ਇਕ ਪੁਸਤਕ ਨਾਭੇ ਦੇ ਰਾਜ ਮਹਿਲ ਵਿਚ ਹੈ ਅਤੇ ਇਕ ਪੰਨਾ ਰਿਆਸਤ ਫਰੀਦਕੋਟ ਦੇ ਤੋਸ਼ੇਖਾਨੇ ਵਿਚ ਹੈ । ਕਲਗੀਧਰ ਦੇ ਹੁਕਮਨਾਮਿਆਂ 'ਤੇ ਦਸਤਖਤ ਇਨ੍ਹਾਂ ਹੀ ਅੱਖਰਾਂ ਵਿਚ ਹੋਇਆ ਕਰਦੇ ਸਨ, ਜਿਨ੍ਹਾਂ ਨੂੰ ਅਨਜਾਣ ਲੋਕ ਤੀਰ ਦੀ ਮੁਖੀ ਦੇ ਲਿਖੇ ਅੱਖਰ ਆਖਦੇ ਹਨ।"

"ਪਾਠਕਾਂ ਦੇ ਹਿੱਤ ਲਈ ਅਸੀਂ ਦੂਜੀ ਸਤਰ ਤੋਂ ੧੧ਵੀਂ ਤੱਕ ਦੇ ਪਾਠ ਲਿਖਦੇ ਹਾਂ । ਜੋ ਅੱਖਰ ਜਿਲਦ ਵਿਚ ਦੱਬ ਗਏ ਹਨ ਉਨ੍ਹਾਂ ਦੀ ਥਾਂ ਇਹ ਚਿੰਨ... ਹੈ। ਇਹ



ਮਹਾਨ ਕੋਸ਼ ਪੰਨਾ 410 ਦੀ ਫੋਟੋ



ਪਾਠ ਦਸਮ ਗ੍ਰੰਥ ਦੇ ਕਲਕੀ ਅਵਤਾਰ ਵਿਚੋਂ ਹੈ ਅਰ ਪ੍ਰਚਲਿਤ ਲਿਖਤ ਅਤੇ ਛਾਪੇ ਦੇ ਗ੍ਰੰਥਾਂ ਵਿਚ ਇਹ ਪਾਠ ਪ੫੯ ਤੋਂ ੫੬੨ ਅੰਗ ਤੱਕ ਹੈ।"

ਅਸੀਂ ਨਿਰਣਾ ਪਾਠਕਾਂ ਤੇ ਹੀ ਛੱਡਦੇ ਹਾਂ ਕਿ ਭਾਈ ਸਾਹਿਬ ਦੀ ਕਿਹੜੀ ਗੱਲ ਨੂੰ ਸਹੀ ਸਮਝਦੇ ਹਨ ਕਿਹੜੀ ਨੂੰ ਨਹੀਂ।

ਜੇ ਦੂਸਰੇ ਪਾਸੇ ਧਿਆਨ ਦੇਈਏ ਤਾਂ ਪਤਾ ਚੱਲਦਾ ਹੈ ਕਿ ਦਸਮੇਸ਼ ਪਿਤਾ ੧੭੬੫ ਸੰਮਤ ਵਿਚ ਜੋਤੀ ਜੋਤਿ ਸਮਾਏ ਅਤੇ ਮਹਿਮਾ ਪ੍ਰਕਾਸ਼ ਦੀ ਰਚਨਾ ਸੰਮਤ ੧੮੩੩ ਭਾਵ ਗੁਰੂ ਸਾਹਿਬ ਦੇ ਜੋਤੀ ਜੋਤਿ ਸਮਾਉਣ ਤੋਂ ੬੮ ਸਾਲ ਪਿਛੋਂ ਹੋਈ ਹੈ। ਸ਼ਾਇਦ ਮਹਿਮਾ ਪ੍ਰਕਾਸ਼ ਦੇ ਕਰਤਾ ਨੇ ਦਸਮੇਸ਼ ਪਿਤਾ ਦੇ ਦਰਸ਼ਨ ਵੀ ਨਹੀਂ ਕੀਤੇ ਹੋਣਗੇ।

ਦੀਰਘ ਵੀਚਾਰ ਕਰਨ ਤੋਂ ਇਹ ਪਤਾ ਸਹਿਜੇ ਹੀ ਲੱਗ ਜਾਂਦਾ ਹੈ ਕਿ ਭਾਈ ਮਨੀ ਸਿੰਘ ਜੀ ਅਤੇ ਬਾਬਾ ਦੀਪ ਸਿੰਘ ਜੀ, ਮਹਿਮਾ ਪ੍ਰਕਾਸ਼ ਦੇ ਕਰਤਾ ਤੋਂ, ਦਸਮੇਸ਼ ਪਿਤਾ ਦੇ ਬਹੁਤ ਨੇੜੇ ਅਤੇ ਸਮਕਾਲੀ ਸਨ। ਜੇ ਭਾਈ ਮਨੀ ਸਿੰਘ ਦੀ ਇਕੱਤਰ ਕੀਤੀ ਬੀੜ ਦੇ ਉਤਾਰੇ, ਬਾਬਾ ਦੀਪ ਸਿੰਘ ਜੀ ਵੱਲੋਂ ਕਰਕੇ ਅੱਡ-ਅੱਡ ਜਗ੍ਹਾ ਭੇਜੇ ਗਏ ਤਾਂ ਇਨ੍ਹਾਂ ਦੋਨੋਂ ਮਹਾਂਪੁਰਸ਼ਾਂ ਤੋਂ ਵੱਧ ਸਿੱਖੀ ਨੂੰ ਜਾਨਣ ਵਾਲਾ ਅੱਜ ਕੌਣ ਹੋ ਸਕਦਾ ਹੈ? ਜਾਂ ਅੱਜ ਦੇ ਸਿੱਖਾਂ ਵਿਚੋਂ ਇਨ੍ਹਾਂ ਤੋਂ ਵੱਧ ਦਸਮੇਸ਼ ਪਿਤਾ ਦੇ ਨੇੜੇ ਹੋਣ ਦਾ ਦਾਅਵਾ ਕੌਣ ਕਰ ਸਕਦਾ ਹੈ? ਕੈਸੀ ਅਜੀਬ ਗੱਲ ਹੈ ਕਿ ਅਸੀਂ ਦਸਮੇਸ਼ ਪਿਤਾ ਦੇ ਅਨਿੰਨ ਸੇਵਕ ਅਤੇ ਵਿਸ਼ਵਾਸਪਾਤਰ ਭਾਈ ਮਨੀ ਸਿੰਘ ਜੀ ਅਤੇ ਬਾਬਾ ਦੀਪ ਸਿੰਘ ਜੀ ਨੂੰ ਅਣਗੌਲਿਆ ਕਰਕੇ ਮਹਿਪਾ ਪ੍ਰਕਾਸ਼ ਦੇ ਕਰਤਾ (ਜਿਸ ਦੀ ਪੰਥ ਵਿਚ ਕੋਈ ਮਾਨਤਾ ਨਹੀਂ) ਉਸ ਤੇ ਭਰੋਸਾ ਸਿਰਫ ਇਸ ਲਈ ਕਰਦੇ ਹਾਂ ਕਿ ਉਨ੍ਹਾਂ ਦੀ ਲਿਖਤ ਸਾਡੀ ਸੋਚ ਅਨੁਸਾਰ ਹੈ।

ਭਾਈ ਕਾਨ੍ਹ ਸਿੰਘ ਜੀ ਦੀ ਲਿਖਤ ਤੋਂ ਸਾਫ ਜ਼ਾਹਿਰ ਹੈ ਕਿ ਭਾਈ ਸੁੱਖਾ ਸਿੰਘ ਅਤੇ ਭਾਈ ਮਹਿਤਾਬ ਸਿੰਘ, ਮੱਸੇ ਰੰਘੜ ਦੇ ਸੋਧਨ ਪਿਛੋਂ ਜਦ ਪੰਥ ਕੋਲ ਪੁੱਜੇ ਤਾਂ ਇਨ੍ਹਾਂ ਦਾ ਜੈਕਾਰਿਆਂ ਨਾਲ ਸੁਆਗਤ ਕੀਤਾ ਗਿਆ ਅਤੇ ਸਰਬ ਸੰਮਤੀ ਨਾਲ ਦਸਮ ਗ੍ਰੰਥ ਦੀ ਬੀੜ ਨੂੰ ਇਕ ਜਿਲਦ ਵਿਚ ਰੱਖਣ ਦਾ ਫੈਸਲਾ ਕੀਤਾ ਗਿਆ। ਤਾਂ ਇਸ ਨੂੰ ਸ਼ਖਸੀ ਫੈਸਲਾ ਕਹਿਣਾ ਵੀ ਕਿਸੇ ਤਰ੍ਹਾਂ ਯੋਗ ਨਹੀਂ ਹੈ।

ਆਖੀਰ ਧਿਆਨਯੋਗ ਗੱਲ ਇਹ ਹੈ ਕਿ ਸਿੱਖੀ ਵਿੱਦਿਆ ਦੀਆਂ ਉਸ ਵੇਲੇ ਦੋ ਹੀ ਟਕਸਾਲਾਂ ਸਨ। ਇਕ ਸ੍ਰੀ ਅੰਮ੍ਰਿਤਸਰ ਸੀ, ਜਿਸ ਦੇ ਮੁਖੀ ਭਾਈ ਮਨੀ ਸਿੰਘ ਜੀ ਸਨ। ਦੂਸਰੀ ਟਕਸਾਲ ਦਮਦਮਾ ਸਾਹਿਬ, ਜਿਸ ਦੇ ਮੁਖੀ ਬਾਬਾ ਦੀਪ ਸਿੰਘ ਜੀ ਸਨ। ਤੀਸਰੀ ਕੋਈ ਹੋਰ ਟਕਸਾਲ ਸੁਣਨ ਵਿਚ ਨਹੀਂ ਆਈ। ਤਾਂ ਤੇ ਜੇ ਇਨ੍ਹਾਂ ਦੋਹਾਂ ਕੇਂਦਰਾ ਨੇ ਦਸਮ ਗ੍ਰਥੰ ਨੂੰ ਪ੍ਰਵਾਨ ਕੀਤਾ ਹੈ ਤਾਂ ਹੁਣ ਦੀਆਂ ਸਾਡੀਆਂ

ਚਪਲ-ਬੁੱਧੀ ਦੀਆਂ ਦਲੀਲਾਂ ਅਤੇ ਚੰਚਲਤਾਈ ਵਾਲੀਆਂ ਗੱਲਾਂ ਸਾਡੀ ਮੂਰਖਤਾ ਦੇ ਪ੍ਰਗਟਾਵੇ ਤੋਂ ਵੱਧ ਹੋਰ ਕੁਝ ਨਹੀਂ ਹਨ ।

ਸਾਰੀ ਵਾਰਤਾ ਤੋਂ ਇਹ ਵੀ ਸਪੱਸ਼ਟ ਹੁੰਦਾ ਹੈ ਕਿ ਚਰਿਤ੍ਰਾਂ ਸਮੇਤ ਸਾਰੀਆਂ ਰਚਨਾਵਾਂ ਦਸਮੇਸ਼ ਪਿਤਾ ਵੇਲੇ ਮੌਜੂਦ ਸਨ । ਹੁਣ ਜਿਹੜੇ ਬੰਦੇ ਅਟਕਲਪੱਚੂ ਗੱਲਾਂ ਕਰ ਰਹੇ ਹਨ ਕਿ ਇਹ ਗ੍ਰੰਥ ਹੈ ਹੀ ਨਹੀਂ ਸੀ, ਇਹ ਗ੍ਰੰਥ ਉਨੀਵੀਂ ਸਦੀ ਵਿਚ ਬਣਿਆ ਹੈ ਉਨ੍ਹਾਂ ਦੀ ਸੋਚ ਬਾਰੇ ਪਾਠਕ ਆਪ ਹੀ ਅੰਦਾਜ਼ਾ ਲਾ ਲੈਣ ਕਿ ਕਿੱਥੋਂ ਤੱਕ ਠੀਕ ਹੈ । ਜਦ ਕਿ ਦਸਮ ਗ੍ਰੰਥ ਦੇ ਕਰਤਾ ਸ੍ਰੀ ਦਸਮੇਸ਼ ਜੀ ਨੇ ਖੁਦ ਹੀ ਕਈ ਥਾਈਂ ਮਿਤੀ ਅਤੇ ਸੰਮਤ ਦਰਜ ਕੀਤੇ ਹੋਏ ਹਨ -

(ੳ) ਸਤ੍ਰਹ ਸੈ ਚਾਤਵਲ ਮੈਂ ਸਾਵਨ ਸੁਦਿ ਬੁਧਵਾਰ ॥
ਨਗਰ ਪਾਂਟਵਾ ਮੋਂ ਤੁਮੋ ਰਚਿਯੋ ਗ੍ਰੰਥ ਸੁਧਾਰਿ ॥੯੮੩॥

(ਅ) ਸਤ੍ਰਹ ਸੈ ਪੈਤਾਲ ਸੇ; ਸਾਵਨ ਸੁਦਿ ਥਿਤਿ ਦੀਪ ॥
ਨਗਰ ਪਾਂਵਟਾ ਸੁਭ-ਕਰਨ ਜਮੁਨਾ ਬਹੈ ਸਮੀਪ ॥੧੪੯੦॥

(ਕ੍ਰਿਸ਼ਨਾਵਤਾਰ)

(ੲ) ਸੰਬਤ ਸੱਤ੍ਰਹ ਸਹਸ ਭਣਿੱਜੈ ॥
ਅਰਧ ਸਹਸ ਫੁਨਿ ਤੀਨਿ ਕਹਿੱਜੈ ॥
ਭਾਦ੍ਰਵ ਸੁਦੀ ਅਸਟਮੀ ਰਵਿਵਾਰਾ ॥
ਤੀਰ ਸਤੁੱਦ੍ਰਵ ਗ੍ਰੰਥ ਸੁਧਾਰਾ ॥

(ਚਰਿਤ੍ਰ ੪੦੫)

(ਸ) ਸੰਮਤ ਸੱਤ੍ਰਹ ਸਹਸ ਪਚਾਵਨ ॥
ਹਾੜ ਵਦੀ ਪ੍ਰਿਥਮ ਸੁਖ ਦਾਵਨ ॥
ਨੇਤ੍ਰ ਤੁੰਗ ਕੇ ਚਰਨ ਤਰ ਸਤੱਦ੍ਰਵ ਤੀਰ ਤਰੰਗ ॥....
ਸ੍ਰੀ ਭਗਵਤ ਪੂਰਨ ਕੀਯੋ ਰਘੁਬਰ ਕਥਾ ਪ੍ਰਸੰਗ ॥

(ਰਾਮਾਵਤਾਰ)

ਦਸਮ ਗ੍ਰੰਥ ਦੇ ਵਿਰੋਧੀ ਨਾ ਤਾਂ ਅੱਜ ਤੱਕ ਆਪਣੀ ਖੋਜ ਕਰਕੇ ਇਸ ਗ੍ਰੰਥ ਦਾ ਹੋਰ ਕੋਈ ਕਰਤਾ ਦੱਸ ਸੱਕੇ ਹਨ ਅਤੇ ਨਾ ਹੀ ਇਸ ਦੇ ਰਚਨ ਦਾ ਸਥਾਨ । ਬਸ ਅੰਨ੍ਹੇ ਖੂਹ ਵਿਚ ਇੱਟ ਮਾਰਨ ਵਾਂਗ ਰਟ ਲਗਾ ਰੱਖੀ ਹੈ ਕਿ "ਕਿਸੇ ਸਾਕਤ ਪੰਥੀ ਬ੍ਰਾਹਮਣ ਦਾ ਲਿਖਿਆ ਹੋਇਆ ਹੈ"।

ਦੂਸਰਾ ਆਧਾਰ ਇਸ ਪਰਚੇ ਵਿਚ ਡਾਕਟਰ ਰਤਨ ਸਿੰਘ ਜੀ ਜੱਗੀ ਜੀ ਦੇ ਲਿਖੇ ਥੀਸਸ ਦਾ ਲੈ ਕੇ ਮਿਸ਼ਨਰੀ ਕਾਲਜ ਵਲੋਂ ਇਸ ਲੇਖ ਸਮੱਗਰੀ ਦੀ ਪ੍ਰੋੜ੍ਹਤਾ ਕੀਤੀ ਗਈ ਹੈ। ਇਸ ਬਾਰੇ ਇਹ ਵਿਚਾਰ ਹੈ ਕਿ ਅਨੇਕਾਂ ਵਿਦਵਾਨਾਂ ਨੇ ਥੀਸਸ



ਲਿਖ ਕੇ ਡਿਗਰੀਆਂ ਪ੍ਰਾਪਤ ਕੀਤੀਆਂ ਹਨ ਕਿ ਸਾਰਾ ਦਸਮ ਗ੍ਰੰਥ ਗੁਰੂ-ਕ੍ਰਿਤ ਹੈ। ਨਾਲ ਹੀ ਜੱਗੀ ਜੀ ਵਰਗਿਆਂ ਨੂੰ ਯੂਨੀਵਰਸਿਟੀਆਂ ਨੇ ਡਿਗਰੀਆਂ ਪ੍ਰਦਾਨ ਕੀਤੀਆਂ ਹਨ । ਇਸ ਤੋਂ ਹੁਣ ਕੀ ਸਿੱਟਾ ਕੱਢਿਆ ਜਾਵੇ ?

ਸਭ ਤੋਂ ਵੱਡੀ ਅਸਚਰਜਤਾ ਦੀ ਗੱਲ ਇਹ ਹੈ ਜੱਗੀ ਜੀ ਨੇ ਪਹਿਲਾਂ ਥੀਸਸ ਲਿਖ ਕੇ ਡਿਗਰੀ ਪ੍ਰਾਪਤ ਕੀਤੀ ਕਿ ਦਸਮ ਗ੍ਰੰਥ ਗੁਰੂ-ਕ੍ਰਿਤ ਨਹੀਂ, ਪਰ ਹੁਣ ਉਹ ਸਮੁੱਚੇ ਦਸਮ ਗ੍ਰੰਥ ਨੂੰ ਗੁਰੂ-ਕ੍ਰਿਤ ਮੰਨ ਕੇ ਅਤੇ ਅਰਥਾਂ ਸਮੇਤ ਛਾਪ ਕੇ ਘਰ-ਘਰ ਵੰਡ ਰਹੇ ਹਨ ਅਤੇ ਕਹਿ ਰਹੇ ਕਿ ਇਹ ਗੁਰੂ-ਕ੍ਰਿਤ ਹੈ ।

ਨਾ ਤਾਂ ਯੂਨੀਵਰਸਿਟੀ ਨੇ ਜੱਗੀ ਜੀ ਤੋਂ ਡਿਗਰੀ ਵਾਪਸ ਲਈ ਤੇ ਨਾ ਹੀ ਉਨ੍ਹਾਂ ਨੂੰ ਪੁੱਛਿਆ ਕਿ ਤੁਸੀਂ ਆਪਣੇ ਥੀਸਸ ਦੇ ਵਿਰੁੱਧ ਕਿਉਂ ਕੰਮ ਕਰ ਰਹੇ ਹੋ । ਪਾਠਕ ਆਪ ਹੀ ਅੰਦਾਜ਼ਾ ਲਾਉਣ ਕਿ ਯੂਨੀਵਰਸਿਟੀਆਂ ਦੀਆਂ ਡਿਗਰੀਆਂ 'ਤੇ ਕਿੰਨਾ ਕੁ ਭਰੋਸਾ ਕਰ ਸਕਦੇ ਹਾਂ । ਜੋ ਥੀਸਸ ਲਿਖੇ ਕਿ ਇਹ ਗੁਰੂ-ਕ੍ਰਿਤ ਹੈ ਉਸ ਨੂੰ ਵੀ ਡਿਗਰੀ, ਜੋ ਸਿੱਧ ਕਰ ਦੇਵੇ ਕਿ ਗੁਰੂ-ਕ੍ਰਿਤ ਨਹੀਂ ਉਸ ਨੂੰ ਵੀ ਡਿਗਰੀ ।

ਭਾਈ ਕਾਨ੍ਹ ਸਿੰਘ ਜੀ ਦੀ ਲਿਖਤ ਤੋਂ ਇਹ ਵੀ ਸਿੱਧ ਹੁੰਦਾ ਹੈ ਕਿ ਭਾਈ ਮਨੀ ਸਿੰਘ ਵੇਲੇ ਪੰਥ ਦਸਮ ਗ੍ਰੰਥ ਦੀਆਂ ਰਚਨਾਵਾਂ ਨੂੰ ਗੁਰੂ-ਕ੍ਰਿਤ ਮੰਨਣ ਬਾਰੇ ਕੋਈ ਵਿਵਾਦ ਨਹੀਂ ਸੀ। ਸਿਰਫ ਇਹੀ ਮਤ ਭੇਦ ਸੀ ਕਿ ਇਸ ਨੂੰ ਅੱਡ-ਅੱਡ ਪੋਥੀਆਂ ਵਿਚ ਰੱਖਿਆ ਜਾਵੇ ਜਾਂ ਗ੍ਰੰਥ ਦੇ ਰੂਪ ਵਿਚ ਇਕੱਠਾ ਕੀਤਾ ਜਾਵੇ ।

ਹੁਣ ਇਹ ਵੀ ਪ੍ਰਚਾਰਿਆ ਜਾ ਰਿਹਾ ਹੈ ਕਿ ਉਸ ਵੇਲੇ ਪੰਥ ਵਿਚਲੇ ਬੰਦੇ ਬਿਬੇਕ ਬੁੱਧੀ ਹੀਣ, ਜਾਹਲ ਅਤੇ ਮੂਰਖ ਸਨ, ਇਸ ਲਈ ਉਸ ਵੇਲੇ ਭਾਈ ਮਹਿਤਾਬ ਸਿੰਘ ਦੀ ਸਫਲਤਾ ਲਈ ਅਰਦਾਸ ਦੇ ਆਧਾਰ 'ਤੇ ਫੈਸਲਾ ਲਿਆ ਗਿਆ । ਜੇ ਥੋੜੀ ਜਿਹੀ ਅਕਲ ਤੋਂ ਵੀ ਕੰਮ ਲਿਆ ਜਾਵੇ ਤਾਂ ਪਤਾ ਚੱਲ ਜਾਵੇਗਾ ਕਿ ਉਸ ਵੇਲੇ ਭਾਈ ਮਨੀ ਸਿੰਘ, ਬਾਬਾ ਦੀਪ ਸਿੰਘ ਤੋਂ ਇਲਾਵਾ ਗੁਰੂ ਅੰਗਦ ਦੇਵ ਜੀ ਦੀ ਵੰਸ ਵਿਚੋਂ ਬਾਬਾ ਬਿਨੋਦ ਸਿੰਘ ਵਰਗੀਆਂ ਮਹਾਨ ਹਸਤੀਆਂ, ਜੋ ਹਜ਼ੂਰ ਸਾਹਿਬ ਤੱਕ ਦਸਮੇਸ਼ ਜੀ ਦੇ ਨਾਲ ਰਹੇ ਅਤੇ ਜਿਨ੍ਹਾਂ ਨੂੰ ਗੁਰੂ ਮਹਾਰਾਜ ਨੇ ਬਾਬਾ ਬੰਦਾ ਬਹਾਦਰ ਨਾਲ ਪੰਜ ਪਿਆਰਿਆਂ ਦੇ ਰੂਪ ਵਿਚ ਪੰਜਾਬ ਭੇਜਿਆ, ਮੌਜੂਦ ਸਨ । ਇਹ ਸਾਰੇ ਅਤੇ ਹੋਰ ਗੁਰਸਿੱਖ ਅਜਿਹੀ ਬਿਬੇਕ ਬੁੱਧੀ ਦੇ ਮਾਲਕ ਸਨ ਜੋ ਦਸਮੇਸ਼ ਜੀ ਨੂੰ ਚਮਕੌਰ ਦੀ ਗੜ੍ਹੀ ਛੱਡਣ ਲਈ ਹੁਕਮ ਕਰ ਸਕਦੇ ਸਨ ਅਤੇ ਦਾਦੂ ਦੀ ਸਮਾਧ ਨੂੰ ਤੀਰ ਨਾਲ ਸਲਾਮੀ ਦੇਣ ਬਦਲੇ ਤਨਖਾਹੀਆ ਕਹਿ ਕੇ ਤਨਖਾਹ ਲਗਾ ਸਕਦੇ ਸਨ ।

ਡਾਕਟਰ ਤ੍ਰਿਲੋਚਨ ਸਿੰਘ ਜੀ ਅਨੁਸਾਰ ਬਾਬਾ ਬਿਨੋਦ ਸਿੰਘ ਜੀ ਦਾ ਆਪਣੀ ਕਲਮ ਨਾਲ ਲਿਖਿਆ ਦਸਮ ਗ੍ਰੰਥ ਇਸ ਵੇਲੇ ਮਹਾਰਾਜਾ ਪਟਿਆਲਾ ਦੀ

ਬਾਬਾ ਬਿਨੋਦ ਸਿੰਘ ਜੀ ਦੀ ਲਿਖੀ ਦਸਮ ਗ੍ਰੰਥ ਦੀ ਬੀੜ ਵਿਚ
ਦਸ਼ਮੇਸ਼ ਜੀ ਦੇ ਦਸਤੇ ਮੁਬਾਰਕ ਦੇ ਲਿਖੇ ਪੰਨੇ ਦੀ ਫੋਟੋ



ਲਾਇਬ੍ਰੇਰੀ ਵਿਚ ਮੌਜੂਦ ਹੈ ਅਤੇ ਡਾਕਟਰ ਸਾਹਿਬ ਨੇ ਇਸ ਦਾ ਡੂੰਘਾ ਅਧਿਐਨ ਕੀਤਾ ਹੈ ਅਤੇ ਇਸ ਗ੍ਰੰਥ ਵਿਚ ੨੯ ਪੰਨੇ ਦਸਮੇਸ਼ ਜੀ ਦੀ ਆਪਣੀ ਕਲਮ ਦੇ ਲਿਖੇ ਹੋਏ ਦੱਸੇ ਹਨ । ਇਸ ਗ੍ਰੰਥ ਵਿਚੋਂ ਦੱਤਾਤ੍ਰੇ ਦੇ ਕਾਂਡ ਦਾ ਦਸਮੇਸ਼ ਜੀ ਦੇ ਦਸਤੇ-ਮੁਬਾਰਕ ਦੇ ਲਿਖੇ ਇਕ ਪੰਨੇ ਦਾ ਫੋਟੋ ਨਾਲ ਦਿੱਤਾ ਜਾ ਰਿਹਾ ਹੈ ।

ਇਸ ਗ੍ਰੰਥ ਦੀ ਇਕ ਬੀੜ ਹੁਣ ਬਾਬਾ ਦੀਪ ਸਿੰਘ ਸ਼ਹੀਦ ਦੇ ਸਮਕਾਲੀ ਬਾਬਾ ਜੀਤ ਸਿੰਘ ਦੀ ਲਿਖੀ ਹੋਈ ਉਨ੍ਹਾਂ ਦੇ ਪਿੰਡ ਤਿਉਣਾ ਪੁਜਾਰੀਆਂ ਜ਼ਿਲ੍ਹਾ ਬਠਿੰਡਾ ਤੋਂ ਪ੍ਰਾਪਤ ਹੋਈ ਹੈ ਜੋ ਸ. ਸ਼ਮਸ਼ੇਰ ਸਿੰਘ ਜੀ ਦੇ ਪਰਿਵਾਰ ਕੋਲ ਹੈ । ਇਸ ਨੂੰ ਸ. ਅਤਿੰਦਰਪਾਲ ਸਿੰਘ ਐਕਸ ਐਮ.ਪੀ. ਅਤੇ ਡਾ. ਗੁਰਚਰਨ ਸਿੰਘ ਜੀ ਨੇ ਡਿਜਟਲ ਕੈਮਰੇ ਰਾਹੀਂ ਕੰਪਿਊਟਰ ਵਿਚ ਮਹਿਫੂਜ਼ ਰੱਖਿਆ ਹੋਇਆ ਹੈ ਅਤੇ ਇਹ ਕਲਗੀਧਰ ਮਹਾਰਾਜ ਦੇ ਜੋਤੀ ਜੋਤਿ ਸਮਾਉਣ ਤੋਂ ਕੁਝ ਸਾਲ ਪਿੱਛੋਂ ਸੰਪੂਰਨ ਹੋਈ ਦੱਸੀ ਜਾਂਦੀ ਹੈ । ਇਸ ਬੀੜ ਦੇ ਤਤਕਰੇ ਵਿਚ ਸਮੁੱਚੇ ਗ੍ਰੰਥ ਦਾ ਨਾਉਂ "ਬਚਿਤ੍ਰ ਨਾਟਕ" ਲਿਖਿਆ ਹੈ ਅਤੇ ਸਾਰੀਆਂ ਬਾਣੀਆਂ ਜੋ ਅੱਜ ਦਸਮ ਗ੍ਰੰਥ ਵਿਚ ਹਨ, ਚਰਿਤ੍ਰੋ-ਪਖਯਾਨ ਸਮੇਤ ਇਸ ਵਿਚ ਦਰਜ ਹਨ । ਨਾਲ ਹੀ ਬਾਬਾ ਦੀਪ ਸਿੰਘ ਸ਼ਹੀਦ ਜੀ ਨਿੱਜੀ ਨਿਤਨੇਮ ਦੀ ਪੋਥੀ ਉਥੋਂ ਮਿਲੀ ਹੈ ਜਿਸ ਵਿਚ ਆਦਿ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦੇ ਨਾਲ ਹੀ ਦਸਮ ਗ੍ਰੰਥ ਵਿਚਲੀ ਬਾਣੀ ਵੀ ਲਿਖੀ ਹੋਈ ਹੈ ।

ਸਿੰਘ ਸਭਾ ਲਹਿਰ ਤੱਕ ਇਸ ਗ੍ਰੰਥ ਦੇ ਗੁਰੂ-ਕ੍ਰਿਤ ਹੋਣ ਬਾਰੇ ਕੋਈ ਵਿਵਾਦ ਨਹੀਂ ਸੀ ਬਲਕਿ ੧੯੯੬ ਵਿਚ ੩੨ ਪੁਰਾਤਨ ਹੱਥ ਲਿਖਤਾਂ ਇਸ ਗ੍ਰੰਥ ਦੀਆਂ ਇਕ ਥਾਂ ਰੱਖ ਕੇ ਸੋਧ ਕੇ ਇਕਸਾਰਤਾ ਵਾਲਾ ਗ੍ਰੰਥ ਛਾਪਣ ਦਾ ਉਦੱਮ ਕੀਤਾ ਗਿਆ ਤਾਂ ਜੋ ਸ਼ਬਦ-ਜੋੜ ਅਤੇ ਪਾਠ-ਭੇਦਾਂ ਦੀ ਇਕਸੁਰਤਾ ਹੋ ਸਕੇ । ਇਸ ਮੰਤਵ ਲਈ "M/s ਗੁਲਾਬ ਸਿੰਘ ਐਂਡ ਸੰਨਜ਼" ਨੂੰ ਛਾਪਣ ਲਈ ਦਿੱਤਾ ਗਿਆ, ਪਰ ਪਰੂਫ ਰੀਡਿੰਗ ਸਹੀ ਨਾ ਹੋਣ ਕਰਕੇ ਗਲਤੀਆਂ ਵੀ ਕਾਇਮ ਰਹੀਆਂ ਅਤੇ ਸਭ ਤੋਂ ਵੱਡੀ ਭੁੱਲ ਪ੍ਰੈਸ ਵਲੋਂ ਹੋਈ ਕਿ ਇਸ ਦਾ ਨਾਉਂ "ਸ੍ਰੀ ਗੁਰੂ ਗ੍ਰੰਥ ਸਾਹਿਬ ਦਸਮ ਪਾਤਸ਼ਾਹੀ" ਲਿਖ ਦਿੱਤਾ, ਜਦ ਕਿ ਪਹਿਲਾਂ ਕੇਵਲ "ਗ੍ਰੰਥ ਦਸਮੇ ਪਾਤਸ਼ਾਹ ਕਾ" ਸੀ ।

ਇਸ ਗ੍ਰੰਥ ਦੀ ਪ੍ਰਮਾਣਿਕਤਾ ਬਾਰੇ ਸਭ ਤੋਂ ਪਹਿਲਾਂ ੧੯੧੫ ਵਿਚ ਬਾਬੂ ਤੇਜਾ ਸਿੰਘ ਭਸੌੜ ਵਲੋਂ ਜੇਹਾਦ ਆਰੰਭਿਆ ਗਿਆ । ਨਾਲ ਹੀ ਇਨ੍ਹਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਭਗਤ ਬਾਣੀ ਨੂੰ ਗੁਰਬਾਣੀ ਮੰਨਣ ਤੋਂ ਇਨਕਾਰ ਕੀਤਾ ਅਤੇ ਇਕ ਐਸਾ ਗ੍ਰੰਥ ਤਿਆਰ ਕੀਤਾ ਜਿਸ ਵਿਚ ਨਾ ਭਗਤ ਬਾਣੀ ਸੀ ਅਤੇ ਨਾ ਹੀ ਭੱਟ ਬਾਣੀ । ਇਸ ਤੋਂ ਇਲਾਵਾ ਪੰਥ ਪ੍ਰਵਾਣਿਤ ਅਰਦਾਸ ਦੀ ਪਹਿਲੀ ਪਉੜੀ ਵੀ ਕੱਢ ਦਿੱਤੀ । ਜਿਸ ਲਈ ਅਕਾਲ ਤਖ਼ਤ ਤੋਂ ਬਾਬੂ ਤੇਜਾ ਸਿੰਘ ਜੀ ਨੂੰ ਛੇਕਿਆ ਗਿਆ ।

ਇਸ ਪਿੱਛੋਂ ਗਿਆਨੀ ਭਾਗ ਸਿੰਘ ਜੀ ਨੇ ਇਹ ਹਮਾਕਤ ਕੀਤੀ। ਗਿਆਨੀ ਜੀ ਨੂੰ ਅਕਾਲ ਤਖ਼ਤ 'ਤੇ ਮੁਆਫੀ ਮੰਗਣੀ ਪਈ। ਇਥੇ ਇਹ ਦੱਸਣਾ ਵੀ ਵਾਜਬ ਹੈ ਕਿ ਗਿਆਨੀ ਭਾਗ ਸਿੰਘ ਜੀ ਵਲੋਂ ਲਿਖੀ "ਦਸਮ ਗ੍ਰੰਥ ਨਿਰਣੈ ਸਟੀਕ" ਦਾ ਨੁਕਤੇ ਵਾਰ, ਵਿਸਥਾਰ ਨਾਲ, ਗਿਆਨੀ ਹਰਬੰਸ ਸਿੰਘ ਜੀ, ੧੭-ਏ, ਡੋਗਰਾ ਸਟਰੀਟ ਪਟਿਆਲਾ ਵਲੋਂ ਉਤਰ ਲਿਖ ਕੇ "ਸ੍ਰੀ ਦਸਮ ਗ੍ਰੰਥ ਦਰਪਣ" ਨਾਂ ਦੀ ਕਿਤਾਬ ਗਿਆਨੀ ਭਾਗ ਸਿੰਘ ਦੇ ਜੀਵਨ ਕਾਲ ਵਿਚ ਹੀ ਛਾਪੀ ਗਈ।

ਗਿਆਨੀ ਭਾਗ ਸਿੰਘ ਜੀ ਅਤੇ ਉਨ੍ਹਾਂ ਦੇ ਸਮਰਥਕ ਮਿਸ਼ਨਰੀ ਕਾਲਜ ਜਾਂ ਕਿਸੇ ਹੋਰ ਸੰਸਥਾਵਾਂ ਕੋਲ ਇਸ ਕਿਤਾਬ ਦਾ ਕੋਈ ਉਤਰ ਨਹੀਂ ਸੀ। ਬਲਕਿ ਗਿਆਨੀ ਜੀ ਦੇ ਦੱਸਣ ਅਨੁਸਾਰ ਉਨ੍ਹਾਂ ਕੋਲ ਸੁਨੇਹੇ ਭੇਜੇ ਗਏ ਕਿ ਨਾ ਅਸੀਂ ਕੁਝ ਦਸਮ ਗ੍ਰੰਥ ਬਾਰੇ ਲਿਖਾਂਗੇ ਅਤੇ ਨਾ ਹੀ ਤੁਸੀਂ ਕੁਝ ਲਿਖਣਾ। ਗਿਆਨੀ ਜੀ ਅਜੇ ਜ਼ਿੰਦਾ ਹਨ ਜੇ ਕਿਸੇ ਨੂੰ ਸ਼ੱਕ ਹੋਵੇ ਮਿਲ ਕੇ ਉਨ੍ਹਾਂ ਨਾਲ ਗੱਲ ਕੀਤੀ ਜਾ ਸਕਦੀ ਹੈ। ਦਸਮ ਗ੍ਰੰਥ ਦੇ ਵਿਰੋਧੀਆਂ ਵਲੋਂ ਹੁਣ ਇਹ ਵੀ ਪ੍ਰਚਾਰਿਆ ਜਾ ਰਿਹਾ ਹੈ ਕਿ ਗਿ. ਸੰਤ ਸਿੰਘ ਮਸਕੀਨ ਜੀ ਨੇ ਧੋਖੇ ਨਾਲ ਗਿਆਨੀ ਭਾਗ ਸਿੰਘ ਤੋਂ ਮੁਆਫੀ-ਨਾਮੇ 'ਤੇ ਦਸਤਖਤ ਕਰਵਾ ਦਿੱਤੇ। ਮਸਕੀਨ ਜੀ ਨੇ ਕਈ ਵਾਰੀ ਸਟੇਜ 'ਤੇ ਬੈਠ ਕੇ ਸੰਗਤ ਦੇ ਸਾਹਮਣੇ ਇਸ ਗੱਲ ਦਾ ਖੰਡਨ ਕੀਤਾ ਹੈ। ਉਨ੍ਹਾਂ ਦੀਆਂ ਆਡੀਓ ਕੈਸਿਟਾਂ ਸਾਡੇ ਕੋਲ ਮੌਜੂਦ ਹਨ, ਕੋਈ ਆ ਕੇ ਜਦ ਮਰਜ਼ੀ ਸੁਣ ਸਕਦਾ ਹੈ। ਦੂਸਰੀ ਵੱਡੀ ਗੱਲ ਇਹ ਹੈ ਕਿ ਖੁਦ ਗਿਆਨੀ ਭਾਗ ਸਿੰਘ ਨੇ ਜਿਉਂਦੇ ਜੀ ਇਹ ਗੱਲ ਨਾ ਕਿਤੇ ਲਿਖਤ ਰੂਪ ਵਿਚ ਦਿੱਤੀ ਨਾ ਹੀ ਸੰਗਤ ਸਾਹਮਣੇ ਇਹ ਕਹੀ। ਸੋ ਜਿਹੜੇ ਵਿਅਕਤੀ, ਹੁਣ ਗਿਆਨੀ ਭਾਗ ਸਿੰਘ ਦੇ ਮਰਨ ਤੋਂ ਵੀਹ-ਪੱਚੀ ਸਾਲ ਪਿੱਛੋਂ ਰੌਲਾ ਪਾ ਰਿਹੇ ਹਨ, ਮਾਨੋ ਕੂੜ ਦੇ ਖੱਡੇ ਵਿਚ ਡਿੱਗੇ ਹੋਏ ਹਨ।

ਜਿਹੜੀਆਂ ਸੰਸਥਾਵਾਂ ਗਿਆਨੀ ਭਾਗ ਸਿੰਘ ਜੀ ਦੀ ਪੁਸ਼ਤ ਪਨਾਹੀ ਕਰ ਰਹੀਆਂ ਸਨ ਉਨ੍ਹਾਂ ਦੇ ਮਰਨ ਪਿਛੋਂ ਹੁਣ ਗੁਰਬਖਸ਼ ਸਿੰਘ ਕਾਲਾ ਅਫਗਾਨਾ ਨੂੰ ਥਾਪੜਾ ਦੇ ਰਹੀਆਂ ਹਨ ਅਤੇ ਹੂ-ਬ-ਹੂ ਉਹੀ ਗੱਲਾਂ ਜੋ ਗਿਆਨੀ ਭਾਗ ਸਿੰਘ ਨੇ ਕੀਤੀਆਂ ਸੀ ਹੁਣ ਕਾਲਾ ਅਫਗਾਨਾ ਕਰ ਰਿਹਾ ਹੈ।

ਇਸ ਵਿਚ ਕੋਈ ਦੋ ਰਾਇ ਨਹੀਂ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਤੁਲ ਹੋਰ ਕਿਸੇ ਗ੍ਰੰਥ ਨੂੰ ਮਾਨਤਾ ਨਹੀਂ ਮਿਲ ਸਕਦੀ। ਚਵਰ ਤਖ਼ਤ ਦੇ ਮਾਲਕ ਕੇਵਲ ਸ੍ਰੀ ਗੁਰੂ ਗ੍ਰੰਥ ਸਾਹਿਬ ਹਨ। ਪਰ ਨਾਲ ਹੀ ਜੋ ਕੁਤਰਕਾਂ ਹੁਣ ਦਸਮੇਸ਼ ਪਿਤਾ ਦੀ ਰਚਨਾ ਬਾਰੇ ਕੱਢੀਆਂ ਜਾ ਰਹੀਆਂ ਹਨ ਉਨ੍ਹਾਂ ਨੂੰ ਸਵੀਕਾਰ ਕਰਨਾ ਵੀ ਉਨਾਂ ਹੀ ਕਠਿਨ ਹੈ।

ਕਾਲਾ ਅਫਗਾਨਾ ਨੇ ਆਪਣੇ ਬਾਰੇ ਜੋ ਜਾਣਕਾਰੀ ਆਪਣੀ ਪਹਿਲੀ ਪੁਸਤਕ



ਵਿਚ ਦਿੱਤੀ ਹੈ ਕਿ ਵਿਦੇਸ਼ ਜਾਂ ਕੇ ਉਨ੍ਹਾਂ ਨੇ ਧਾਰਮਿਕ ਗ੍ਰੰਥ ਅਤੇ ਹੋਰ ਸਬੰਧਤ ਸਾਹਿਤ ਪੜ੍ਹਿਆ ਹੈ, ਨੂੰ ਜੇ ਠੀਕ ਵੀ ਮੰਨ ਲਿਆ ਜਾਵੇ ਤਾਂ ਜਿਨਾਂ ਕੁਝ ਉਨ੍ਹਾਂ ਦੱਸਿਆ ਹੈ, ਪੜ੍ਹ ਕੇ ਸਹਿਜੇ ਹੀ ਇਹ ਕਿਹਾ ਜਾ ਸਕਦਾ ਹੈ ਕਿ ਕਾਲਾ ਅਫਗਾਨਾ ਦਸਮ ਗ੍ਰੰਥ ਦੇ ਅਧਿਐਨ ਲਈ ਜ਼ਿਆਦਾ ਤੋਂ ਜ਼ਿਆਦਾ ਇਕ-ਦੋ ਹਫਤੇ ਦਾ ਸਮਾਂ ਹੀ ਦੇ ਸਕੇ ਹੋਣਗੇ। ਜਿਸ ਦੇ ਅਧਾਰ ਤੇ ਇਨ੍ਹਾਂ ਨੇ ਆਪਣੇ ਮਨੋ-ਕਲਪਿਤ ਸਿੱਟੇ ਕੱਢ ਕੇ ਪਾਠਕਾਂ 'ਤੇ ਠੋਸ ਦਿੱਤੇ ਹਨ।

ਦੂਸਰੇ ਪਾਸੇ ਰੀਸਚਰ ਸਕਾਲਰ ਭਾਈ ਰਣਧੀਰ ਸਿੰਘ ਜੀ (ਦਸਮ ਗ੍ਰੰਥ ਦੇ ਸ਼ਬਦਾਰਥ ਦੇ ਕਰਤਾ), ਡਾਕਟਰ ਤ੍ਰਿਲੋਚਨ ਸਿੰਘ ਜੀ, ਭਾਈ ਕਾਨ੍ਹ ਸਿੰਘ ਜੀ ਨਾਭਾ ਦੇ ਸਪੁੱਤਰ ਸ. ਭਗਵੰਤ ਸਿੰਘ ਹਰਿ ਜੀ ਨੇ ਤੀਹ ਸਾਲ ਲਗਾ ਕੇ ਦਸਮ ਗ੍ਰੰਥ ਦਾ 'ਤੁਕ ਤਤਕਰਾ' ਅਤੇ 'ਦਸਮ ਗ੍ਰੰਥ ਬਾਣੀ ਬਿਉਰਾ' ਨਾਮੀ ਪੁਸਤਕਾਂ ਲਿਖੀਆਂ ਹਨ।

ਇਨ੍ਹਾਂ ਵਿਚੋਂ "ਦਸਮ ਗ੍ਰੰਥ ਬਾਣੀ ਬਿਉਰਾ" ਪਹਿਲੀ ਵਾਰ ੧੯੯੧ ਵਿਚ ਪੰਜਾਬੀ ਯੂਨੀਵਰਸਿਟੀ ਵੱਲੋਂ ਛਾਪੀ ਗਈ ਅਤੇ ਜਿਸ ਦਾ ਸੰਪਾਦਨ ਸ. ਰਤਨ ਸਿੰਘ ਜੱਗੀ ਨੇ ਕੀਤਾ ਹੈ। ਇਸ ਪੁਸਤਕ ਦੇ ਕਰਤਾ ਪੂਰੇ ਦਸਮ ਗ੍ਰੰਥ ਨੂੰ 'ਚਰਿਤ੍ਰਾਂ' ਸਮੇਤ ਗੁਰੂ-ਕ੍ਰਿਤ ਮੰਨਦੇ ਹਨ। ਨਾਲ ਹੀ ਜੱਗੀ ਨੇ ਇਸ ਦੀ ਭੂਮਿਕਾ ਵਿਚ ਇਸ ਦੀ ਪ੍ਰੋੜ੍ਹਤਾ ਕੀਤੀ ਹੈ।

ਚਰਿਤ੍ਰੋ ਪਖਯਾਨ ਵਿਚ ਆਏ "ਰੂਪ ਕੌਰ" ਵਾਲੇ ਚਰਿਤ੍ਰ ਬਾਰੇ ਪਿਛਲੀ ਸਦੀ ਦੇ ਮਹਾਨ ਵਿਦਵਾਨ ਸਿ. ਕਪੂਰ ਸਿੰਘ ਜੀ ਦੇ ਵੀਚਾਰ ਪਾਠਕ ਅੱਗੇ ਜਾ ਕੇ ਇਸ ਕਿਤਾਬ ਦੇ ਪੰਨਾ ੨੩੬ ਤੇ ਪੜ੍ਹ ਲੈਣਗੇ। ਇੰਨੀ ਡੂੰਘਾਈ ਵਿਚ ਜਾ ਕੇ ਕਿਸੇ ਕ੍ਰਿਤ ਨੂੰ ਪੜਚੋਲਣ ਲਈ ਸਮਾਂ ਤੇ ਬੁੱਧੀ ਚਾਹੀਦੀ ਹੈ।

ਛੇ ਕਲਾਸਾਂ (ਲੋਇਰ ਮਿਡਲ) ਉਰਦੂ ਦੀਆਂ ਪੜ੍ਹ ਕੇ ਜੇ ਥਾਣੇਦਾਰ ਸਾਹਿਬ ਇਨ੍ਹਾਂ ਵਿਦਵਾਨਾਂ ਦੀ ਬਰਾਬਰਤਾ ਕਰਨ ਦੀ ਮੂਰਖਤਾ ਕਰਨ ਅਤੇ ਕਹਿਣ "ਸਾਡੀ ਕਸਵੱਟੀ ਅਨੁਸਾਰ ਬਕਵਾਸ ਹੈ, ਵਾਹੀਯਾਤ ਹੈ" ਤਾਂ ਫਿਰ ਕੰਟਕ ਚੂਰਨ ਪੁਰਾਣ ਦੀ ਦੁਆਈ ਹੀ ਇਨ੍ਹਾਂ ਲਈ ਫਾਇਦਮੰਦ ਹੋ ਸਕਦੀ ਹੈ। ਜੇ ਇਨ੍ਹਾਂ ਨੂੰ ਇਹ ਪਤਾ ਨਾ ਲੱਗੇ ਕਿ ਇਹ ਕੰਟਕ ਚੂਰਨ ਪੁਰਾਣ ਕੀ ਹੈ ਫਿਰ ਸਾਡੇ ਨਾਲ ਸੰਪਰਕ ਕਰਨ ਅਸੀਂ ਸਮਝਾਂ ਦੇਵਾਂਗੇ ਇਹ ਕੀ ਹੈ ਅਤੇ ਕਿਥੋਂ ਦੁਆਈ ਮਿਲਦੀ ਹੈ।

ਹੁਣ ਇਹ ਵੀ ਬੜੇ ਜ਼ੋਰ-ਸ਼ੋਰ ਨਾਲ ਕਿਹਾ ਜਾ ਰਿਹਾ ਹੈ ਕਿ ਇਹ ਗ੍ਰੰਥ ਪੰਥ ਲਈ ਘਾਤਕ ਹੈ, ਇਸ ਦੇ ਪੜ੍ਹਨ ਨਾਲ ਪੰਥ ਡੁੱਬ ਜਾਵੇਗਾ ਅਤੇ ਸਾਰਾ ਸਿੱਖ ਜਗਤ ਬ੍ਰਾਹਮਣ ਬਣ ਜਾਵੇਗਾ।

ਪਿਛਲੇ ਪੰਥਕ ਇਤਿਹਾਸ ਦੀ ਪੜਚੋਲ ਅਨੁਸਾਰ ਅਠਾਰਵੀਂ ਸਦੀ ਦੇ ਸਿੱਖਾਂ

ਵਿਚ ਇਸ ਗ੍ਰੰਥ ਦੀਆਂ ਬਾਣੀਆਂ ਦਾ ਪਾਠ ਜੋਬਨ 'ਤੇ ਸੀ । ਇਸ ਸਦੀ ਵਿਚ ਜੋ ਇਤਿਹਾਸ ਸਿਰਜਿਆ ਗਿਆ, ਦੁਨੀਆਂ ਦੇ ਇਤਿਹਾਸ ਵਿਚ ਇਹ ਇਕ ਲਾਜਵਾਬ ਚੀਜ਼ ਹੈ। ਇਸ ਸਮੇਂ ਦੇ ਹੀਰੋ ਭਾਈ ਮਨੀ ਸਿੰਘ, ਬਾਬਾ ਦੀਪ ਸਿੰਘ, ਨਵਾਬ ਕਪੂਰ ਸਿੰਘ ਤੇ ਜੱਸਾ ਸਿੰਘ ਆਹਲੂਵਾਲੀਆ ਨੂੰ ਸਵਾਏ ਕਾਲਾ ਅਫਗਾਨਾ ਦੇ ਕਿਸੇ ਨੇ ਬ੍ਰਾਹਮਣ ਨਹੀਂ ਕਿਹਾ ।

ਇਸ ਪਿੱਛੋਂ ਸਿੰਘ ਸਭਾ ਕਾਲ ਵੇਲੇ ਵੀ ਇਸ ਗ੍ਰੰਥ ਦੀਆਂ ਬਾਣੀਆਂ ਦਾ ਪਾਠ ਸਿੰਘਾਂ ਵਿਚ ਆਮ ਪ੍ਰਚਲਿਤ ਸੀ, ਤਾਂ ਕੋਈ ਬ੍ਰਾਹਮਣ ਨਹੀਂ ਬਣਿਆ । ਅੱਜ ਜੇ ਸਰਵੇਖਣ ਕਰੀਏ ਤਾਂ ਆਮ ਲੋਕਾਂ ਨੂੰ ਇਸ ਗ੍ਰੰਥ ਬਾਰੇ ਪਤਾ ਹੀ ਨਹੀਂ । ਹਜ਼ਾਰਾਂ ਵਿਚੋਂ ਕਿਸੇ ਇਕ ਨੇ ਇਹ ਦੇਖਿਆ ਹੋਵੇਗਾ, ਤਾਂ ਫਿਰ ਸਾਨੂੰ ਇਸ ਤੋਂ ਕੀ ਡਰ ਲਗਦਾ ਹੈ ?

ਅਸਲੀਅਤ ਇਹ ਹੈ ਕਿ ਪੰਥ ਵਿਰੋਧੀ ਤਾਕਤਾਂ ਦੇ ਗੁਪਤ ਏਜੰਡੇ ਦੀ ਇਕ ਮਦ ਹੈ ਕਿ ਘੱਟ ਗਿਣਤੀ ਵਾਲਿਆਂ ਨੂੰ ਇਸ ਤਰ੍ਹਾਂ ਦੇ ਵਾਦ-ਵਿਵਾਦ ਵਿਚ ਉਲਝਾਈ ਰੱਖੋ ਤਾਂ ਜੋ ਇਕੱਠੇ ਹੋ ਕੇ ਕਿਸੇ ਸਾਰਥਕ ਕੰਮ ਕਰਨ ਵੱਲ ਧਿਆਨ ਹੀ ਨ ਦੇ ਸਕਣ । ਪਹਿਲਾਂ ਲੰਗਰ ਦੇ ਮਾਮਲੇ ਦਾ ਵਿਵਾਦ, ਫਿਰ ਦਸਮ ਗ੍ਰੰਥ ਦਾ ਵਿਵਾਦ, ਕਦੇ ਹਰਿਮੰਦਰ ਸਾਹਿਬ ਦੀ ਪਾਲਕੀ ਦੀ ਸੇਵਾ ਲਈ ਬੀਬੀਆਂ ਦਾ ਵਿਵਾਦ, ਪੰਥ ਵਿਰੋਧੀ ਤਾਕਤਾਂ ਦੇ ਖਰੀਦੇ ਬੰਦੇ ਅਜੇ ਹੋਰ ਪਤਾ ਨਹੀਂ ਕਿੰਨੇ ਕੁ ਵਿਵਾਦ ਖੜੇ ਕਰਕੇ ਪੰਥ ਦਾ ਕੀਮਤੀ ਪੈਸਾ ਅਤੇ ਸਮਾਂ ਬਰਬਾਦ ਕਰਨਗੇ, ਅੰਦਾਜ਼ਾ ਲਾਉਣਾ ਮੁਸ਼ਕਿਲ ਹੈ । ਇਹ ਪੁਸਤਕ ਕਾਲਾ ਅਫਗਾਨਾ ਦੀਆਂ ਪੁਸਤਕਾਂ ਦੀ ਪੜਚੋਲ ਲਈ ਲਿਖੀ ਜਾ ਰਹੀ ਹੈ । ਇਸ ਲਈ ਦਸਮ ਗ੍ਰੰਥ ਬਾਰੇ ਟੂਕ ਮਾਤਰਾ ਗੱਲ ਕੀਤੀ ਹੈ । ਗਿਆਨੀ ਭਾਗ ਸਿੰਘ ਅਤੇ ਹੋਰ ਦਸਮ ਗ੍ਰੰਥ ਵਿਰੋਧੀਆਂ ਦੀ ਹਰ ਗੱਲ ਦਾ ਉੱਤਰ ਸਮਝਣ ਲਈ ਗਿਆਨੀ ਹਰਬੰਸ ਸਿੰਘ ਜੀ ਪਟਿਆਲਾ ਦੀ ਪੁਸਤਕ ਸ੍ਰੀ ਦਸਮ ਗ੍ਰੰਥ ਦਰਪਣ ਪੜ੍ਹੋ ਜੀ –

-ਮਨਮੁਖੁ ਲੋਕੁ ਸਮਝਾਈਐ ਕਦਹੁ ਸਮਝਾਇਆ ਜਾਇ ॥

(ਪੰਨਾ ੮੭)

-ਸੁਆਨ ਪੂਛ ਜਿਉ ਹੋਇ ਨ ਸੂਧੋ ਕਹਿਓ ਨ ਕਾਨ ਧਰੈ ॥

(ਪੰਨਾ ੫੩੬)



# ਸ੍ਰੀ ਦਸਮ ਗ੍ਰੰਥ ਦੇ ਗੁਰੂ ਕ੍ਰਿਤ ਦੇ ਇਤਿਹਾਸਕ ਪ੍ਰਮਾਣ

ਹੁਣ ਅਸੀਂ ਪਿਛਲੇ ਕਾਂਡ ਵਿਚ ਕੀਤੀ ਚਰਚਾ ਦੀ ਪ੍ਰੋੜ੍ਹਤਾ ਲਈ ਇਤਿਹਾਸਕ ਪ੍ਰਮਾਣ ਪਾਠਕਾਂ ਲਈ ਭੇਟ ਕਰਦੇ ਹਾਂ ।

ਭਾਈ ਮਨੀ ਸਿੰਘ ਜੀ ਦੇ ਸਭ ਤੋਂ ਛੋਟੇ ਪੁੱਤਰ, ਭਾਈ ਦੇਸਾ ਸਿੰਘ ਆਪਣੇ ਲਿਖੇ ਰਹਿਤਨਾਮੇ ਵਿਚ ਕਲਗੀਧਰ ਮਹਾਰਾਜ ਦੇ ਬਚਨ ਇਸ ਤਰ੍ਹਾਂ ਲਿਖਦੇ ਹਨ:

ਸੁਨਹੁ ਸਿੰਘ ਇਕ ਬਚਨ ਹਮਾਰਾ ।
ਪ੍ਰਥਮੈ ਹਮ ਨੇ ਜਾਪ ਉਚਾਰਾ ॥੨੩੩॥
ਪੁਨ ਅਕਾਲ ਉਸਤਤਿ ਜੋ ਕਹੀ । ਬੇਦ ਸਮਾਨ ਪਾਠ ਜੇ ਅਹੀ ।
ਪੁਨ ਬਚਿਤ੍ਰ ਨਾਟਕ ਬਨਵਾਯੋ । ਸੋਢਿ ਬੰਸ ਜਹ ਕਥਾ ਸੁਹਾਯੋ ॥੧੩੪॥
ਪੁਨ ਦੋ ਚੰਡੀ ਚਰਿਤ੍ਰ ਬਨਾਏ । ਅੰਤਰ ਕੇ ਸਬ ਕਬਿ ਮਨ ਭਾਏ ।
ਗਯਾਨ ਪ੍ਰਬੋਧ ਬੋਧ ਹਮ ਕਹਾ । ਜਸ ਪਾਠ ਕਰ ਹਰਿ ਪਦ ਲਹਾ॥੧੩੪॥
ਪੁਨ ਚੋਬੀਸ ਅਵਤਾਰ ਕਹਾਨੀ । ਬਰਨਨ ਕਰਾ ਸਮਝ ਸਭ ਗਯਾਨੀ ।
ਦਤਾ ਤ੍ਰੇਯ ਕੇ ਗੁਰੂ ਸੁਕਾਏ । ਪੁਨ ਬਚਿਤ੍ਰ ਪਖਯਾਨ ਬਨਾਏ ॥੧੩੬॥
ਤਿਨ ਕੇ ਭੀ ਇਕ ਗ੍ਰੰਥ ਵਖਾਨਾ । ਪੜ੍ਹੈ ਮੂੜ੍ਹ ਸੋ ਹੋਇ ਸਯਾਨਾ ॥
ਸ਼ਬਦ ਹਜ਼ਾਰੇ ਕੇ ਸੁਖਦਾਈ । ਸਬੈ ਨ੍ਰਿਪਨ ਕੀ ਕਥਾ ਸੁਨਾਈ ॥੧੩੭॥
ਸੋ ਮੈਂ ਹਿਤ ਕਰ ਬਰਨ ਸਵਾਰੀ । ਪੁਨ ਕਹ ਰਹਤ ਨ ਕਹੂੰ ਉਚਾਰੀ ।
ਚਾਰ ਸੌ ਚਾਰ ਚਰਿਤ੍ਰ ਬਨਾਏ । ਜਹਾਂ ਜੁਵਤਿਨ ਕੇ ਛਲ ਦਿਖਲਾਏ ॥੧੩੮॥

('ਰਹਿਤਨਾਮੇ' ਕ੍ਰਿਤ ਪਿਆਰਾ ਸਿੰਘ ਪਦਮ ਪ੍ਰਕਾਸ਼ਕ, ਭਾਈ ਚਤਰ ਸਿੰਘ ਜੀਵਨ ਸਿੰਘ ਪੰਨਾ 156-57)

ਦਸਮੇਸ਼ ਜੀ ਦੇ ਜੋਤੀ ਜੋਤਿ ਸਮਾਉਣ ਦੇ ਤਕਰੀਬਨ ੫੬ ਸਾਲ ਪਿਛੋਂ ਕੇਸਰ ਸਿੰਘ ਛਿਬਰ (ਦੋਹਤਾ ਭਾਈ ਮਤੀਦਾਸ) ਆਪਣੇ ਲਿਖੇ "ਬੰਸਾਵਲੀ ਨਾਮਾ ਦਸਾਂ ਪਾਤਸ਼ਾਹੀਆਂ ਕਾ" ਵਿਚ ਲਿਖਦਾ ਹੈ :

ਸੰਮਤ ਸਤਾਰਾਂ ਸੌ ਪਚਵੰਜਾ ਸਿਖਾਂ ਸਾਹਿਬ
ਅਗੇ ਬਿਨਤੀ ਕੀਤੀ, ਗਰੀਬ ਨਿਵਾਜ ਜੇ ਬਚਨ ਹੋਵੇ
ਤਾਂ ਦੋਹਾਂ ਗ੍ਰੰਥਾਂ ਦੀ ਜਿਲਦ ਇਕ ਚਾਹੀਐ ਕਰ ਲੀਤੀ ।
ਸਾਹਿਬ ਬਚਨ ਕੀਤਾ ਏਹਿ ਆਦਿ ਗੁਰੂ ਹੈ ਗ੍ਰੰਥ ।
ਓਹ ਅਸਾਡੀ ਖੇਡ ਹੈ, ਜੁਦਾ ਰਹੇ ਮਨ ਮੰਥ ॥੩੯੯॥

"ਗੁਰੂ ਕੀਆਂ ਸਾਖੀਆਂ" ਕ੍ਰਿਤ ਭਾਈ ਸਰੂਪ ਸਿੰਘ ਕੌਸ਼ਿਕ ਜਿਸ ਨੂੰ ਪ੍ਰਸਿੱਧ ਵਿਦਵਾਨ ਪਿਆਰਾ ਸਿੰਘ ਪਦਮ ਜੀ ਨੇ ਸੰਪਾਦਿਤ ਕੀਤਾ ਹੈ, ਅਤੇ ਸਿੰਘ ਬ੍ਰਦਰਜ਼ ਨੇ ਪੰਜਵੀਂ ਵਾਰ ਜਨਵਰੀ 2003 ਵਿਚ ਪ੍ਰਕਾਸ਼ਤ ਕੀਤਾ ਹੈ, ਵਿਚ ਦਸਮ ਗ੍ਰੰਥ ਬਾਰੇ ਇੰਜ ਵਰਨਣ ਹੈ :

੧. ਸੰਮਤ ੧੭੪੧ ਵਿਚ ਸ੍ਰੀ ਕ੍ਰਿਸ਼ਨ ਅਸ਼ਟਮੀ ਤੇ 'ਸ੍ਰੀ ਕ੍ਰਿਸ਼ਨਾ ਅਵਤਾਰ' ਕਾ ਪ੍ਰਾਰੰਭ ਕੀਆ ।

ਅਬ ਬਰਨੋ ਕ੍ਰਿਸ਼ਨਾ ਅਵਤਾਰੂ । ਜੈਸ ਭਾਂਤ ਬਪੁ ਧਰਾ ਮੁਰਾਰੂ ।
ਪਰਮ ਪਾਪ ਤੇ ਭੂਮਿ ਡਰਾਨੀ । ਡਗਮਗਾਤ ਬਿਧ ਤੀਰ ਸਿਧਾਨੀ ।
ਅਕਾਲ ਪੁਰਖ ਕੇ ਬਚਨ ਤੇ ਸੰਤਨ ਹੇਤ ਸਹਾਇ ।
ਮਥਰਾ ਮੰਡਲ ਕੈ ਬਿਖੈ ਜਨਮ ਧਰੋ ਹਰਿ ਜਾਇ ।
ਜੈ ਜੈ ਕ੍ਰਿਸ਼ਨ ਚਰਿਤਰ ਦਿਖਾਏ । ਦਸਮ* ਬੀਚ ਸਭ ਭਾਖ ਬਾਨਏ ।
(* ਭਾਗਵਤ ਪੁਰਾਨ ਦਸਵਾਂ ਸਕੰਧ)
ਗਿਆਰਾਂ ਸਹਿਸ ਛਿਆਸੀ ਛੰਦਾ । ਕਹੇ ਦਸਮ ਪੁਰ ਬੈਠ ਆਨੰਦਾ ।
(ਕ੍ਰਿਸ਼ਨਾਵਤਾਰ)

ਜਿਸ ਦੀ ਸਮਾਪਤੀ ਪਾਂਵਟੇ ਨਗਰ ਸਾਲ ਸਤਾਰਾਂ ਸੌ ਪੱਤਾਲੀਸ ਸਾਵਨ ਸੁਦੀ ਸੱਤੇ ਮੰਗਲਵਾਰ ਕੇ ਦਿਵਸੀ ਜਮਨਾ ਨਦੀ ਦੇ ਕੰਡੇ ਤੇ ਹੋਈ ।

ਸਤਾਰਾਂ ਸੈ ਪੰਤਾਲ ਮੈ ਸਾਵਨ ਸੁਦਿ ਤਿਥ ਦੀਪ ।
ਨਗਰ ਪਾਂਵਟਾ ਸ਼ੁਭ ਕਰਨ ਜਮਨਾ ਬਹੈ ਸਮੀਪ ।
(ਕ੍ਰਿਸ਼ਨਾਵਤਾਰ) ਪੰਨਾ ਕਿਤਾਬ 93

੨. ਗੁਰੂ ਜੀ ਨੇ ਰਾਜਾ ਫਤੇਸ਼ਾਹ ਕੇ ਗੈਲ ਜੁਧ ਕਰਨੇ ਕੀ ਤਿਆਰੀ ਕਰਨੀ ਆਰੰਭ ਕਰ ਦਈ । ਲਾਗੇ ਦਰਬਾਰ ਮੇ ਇੰਜ ਬਚਨ ਕਿਆ :

ਧੰਨ ਜੀਓ ਤਿਹ ਕੋ ਜਗ ਮੇਂ ਮੁਖ ਤੇ ਹਰਿ ਚਿੱਤ ਮਹਿ ਜੁਧ ਬਿਚਾਰੈ ।
ਦੇਹ ਅਨਿਤ ਨ ਨਿਤ ਰਹੈ ਜਸ ਨਾਵ ਚੜ੍ਹੈ ਭਵ ਸਾਗਰ ਤਾਰੈ ।
ਧੀਰਜ ਧਾਮ ਬਨਾਇ ਇਹੈ ਤਨ ਬੁਧਿ ਸੁ ਦੀਪਕ ਜਿਉਂ ਉਜੀਆਰੈ ।
ਗਿਆਨਹਿ ਕੀ ਬਢਨੀ ਮਨੋ ਹਾਥ ਲੈ ਕਾਤਰਤਾ ਕੁਤਵਾਰ ਬੁਹਾਰੈ ।
(ਕ੍ਰਿਸ਼ਨਾ ਅਵਤਾਰ) ਪੰਨਾ ਕਿਤਾਬ ੯੩

੩. ਸਾਖੀ (੫੫) ਸ਼ਹਿਜ਼ਾਦੇ ਮੁਅੱਜ਼ਮ ਕੀ ਪੰਜਾਬ ਆਨੇ ਕੀ ਚਲੀ :

ਸ਼ਹਿਜ਼ਾਦਾ ਮੁਹੰਮਦ ਮੁਅੱਜ਼ਮ ਆਗਰਾ ਸੇ ਮਦਰ ਦੇਸ ਕੀ ਤਰਫ ਚੜ੍ਹ ਕੇ ਆਇਆ । ਆਨੰਦ ਪੁਰ ਮੇ ਇਸ ਕਾ ਆਨਾ ਸੁਨ ਕਰ ਮਨਚਲੇ ਸਿਖ ਗੁਰੂ ਜੀ ਕਾ ਸਾਥ ਛੋਰ ਉਪਰ ਪਰਬਤ ਮੇਂ ਚਲੇ ਗਏ । ਸਤਿਗੁਰਾਂ ਇਸ ਸਮੇਂ ਸਤਾਰਾਂ ਸੈ



ਅਠਤਾਲੀ ਸੇ ਪਰਾਰੰਭ ਕੀਆ ਗ੍ਰੰਥ "ਚਰਿਤਰੋ ਪਖਯਾਨ" ਸਤਾਰਾਂ ਸੈ ਤਿਰਵੰਜਾ ਸੇ ਭਾਦਵ ਸੁਦੀ ਅੱਠੇ ਕੇ ਦਿਹੁੰ ਸੰਪੂਰਨ ਕੀਆ । ਦੁਸ਼ਟਾਂ ਵੱਲੋਂ ਉਠਾਏ ਜਾ ਰਹੇ ਉਤਪਾਦ ਮੇ ਰੱਖਿਆ ਸ੍ਰੀ ਅਸਿਧੁਜ ਆਗੇ ਇੰਜ ਜੋਦੜੀ ਕੀ:

ਹਮਰੀ ਕਰੋ ਹਾਥ ਦੈ ਰੱਛਾ । ਪੂਰਨ ਹੋਇ ਚਿੱਤ ਕੀ ਇੱਛਾ ।
ਤਵ ਚਰਨਨ ਮਨ ਰਹੈ ਹਮਾਰਾ । ਆਪਨਾ ਜਾਨ ਕਰੋ ਪ੍ਰਿਤਪਾਰਾ ।।੧।।
ਹਮਰੈ ਦੁਸ਼ਟ ਸਭੈ ਤੁਮ ਘਾਵਹੁ । ਆਪ ਹਾਥ ਦੈ ਮੋਹਿ ਬਚਾਵਹੁ ।
ਸੁਖੀ ਬਸੈ ਮੋਰੋ ਪਰਿਵਾਰਾ । ਸਵੇਕ ਸਿੱਖ ਸਭੈ ਕਰਤਾਰਾ ।।੨।।
ਮੋ ਰੱਛਾ ਨਿਜ ਕਰ ਦੇ ਕਰੀਐ । ਸਭ ਬੈਰਨ ਕੋ ਅਜ ਸੰਘਰੀਐ ।
(ਚ੍ਰਿਤ੍ਰੋ ਪਾਖਯਾਨ) ਕਿਤਾਬ ਪੰਨਾ ੧੧੫

ਇਸ ਸਾਖੀ ਵਿਚ ਅੱਗੇ ਲਿਖਿਆ ਹੈ :

"ਓਧਰ ਦਿੱਲੀ ਦਰਬਾਰ ਸੇ ਚਾਰ ਐਹਦੀਏ ਔਰ ਆਗੇ ਪੀਛੇ ਆਨੰਦਪੁਰ ਕੇ ਪਰਬਤੀ ਰਾਜਯੋ ਕੀ ਤਰਫ ਭੇਜੇ ਗਏ । ਇਨ੍ਹੋ ਵੀ ਮਦਰ ਦੇਸ਼ ਜਾਇ ਮਿਰਜ਼ਾ ਬੇਗ਼ ਕੇ ਲਿਖੇ ਕੀ ਪ੍ਰੋੜ੍ਹਤਾ ਕੀ, ਜਿਸ ਤੇ ਦਿੱਲੀ ਦਰਬਾਰ ਤੇ ਬਾਦਸ਼ਾਹ ਔਰੰਗਜ਼ੇਬ ਕੋ ਯਕੀਨ ਹੋਇ ਗਿਆ ।

ਸਤਿਗੁਰਾਂ ਇਸ ਝਗੜੇ ਕੇ ਖਾਤਮੇ ਪਰ ਅਪਨੀ ਕਥਾ ਮੇਂ ਇੰਜ ਲਿਖਾ

ਬਾਬੇ ਕੇ ਬਾਬਰ ਕੇ ਦੋਊ । ਕੀਏ ਆਪ ਪਰਮੇਸੁਰ ਸੋਊ ।
ਦੀਨ ਸਾਹ ਇਨ ਕੋ ਪਹਿਚਾਨੋ । ਦੁਨੀਪਤਿ ਉਨ ਕੋ ਅਨਮਾਨੋ ।
ਜੋ ਬਾਬੇ ਕੇ ਦਾਮ ਨ ਦੈ ਹੈ । ਤਿਨ ਤੇ ਗਹਿ ਬਾਬਰ ਕੇ ਲੈ ਹੈਂ ।
(ਬਚਿਤ੍ਰ ਨਾਟਕ) ਪੰਨਾ ਕਿਤਾਬ 116

੪. ਸਾਖੀ (੫੬) ਸਾਖੀ ਪਾਂਚ ਸਿਖੋਂ ਕੇ ਮੀਏਂ ਕੇ ਮੋੜ ਜਾਨੇ ਕੀ ਚਾਲੀ । "ਸੰਮਤ ਬਤੀਤ ਹੋ ਜਾਨੇ ਉਪਰੰਤ ਚੜ੍ਹਦੇ ਸਾਲ ੧੭੫੪ ਕੀ ਵੈਸਾਖੀ ਕੇ ਸ਼ੁਭ ਦਿਵਸ ਤੇ ਭਾਈ ਚਉਪਤਿ ਰਾਇ ਨੇ ਬੇਨਤੀ ਕੀਤੀ ਜੀ ਸੱਚੇ ਪਾਤਸ਼ਾਹ ! ਮੈਂ ਰੋਜ਼ਾਨਾ ਅਕਾਲ ਉਸਤਤਿ ਕਾ ਪਾਠ ਕੀਆ ਕਰਤਾ ਹਾਂ, ਆਪ ਇਨ ਤੁਕਾਂ ਕਾ ਭਾਵ ਅਰਥ ਸਮਝਾਈਏ :

ਏਕ ਸਮੇਂ ਸ੍ਰੀ ਆਤਮਾ ਉਚਰਿਯੋ ਮਤਿ ਸਿਉ ਬੈਨ ।
ਸਭ ਪ੍ਰਤਾਪ ਜਗਦੀਸ ਕੋ ਕਹੋ ਸਗਲ ਬਿਧ ਤੈਨ ।।੨੦।।

ਸਤਿਗੁਰਾਂ ਨੈਨ ਉਘਾਰ ਚਉਪਤ ਰਾਇ ਕੀ ਤਰਫ ਦੇਖਾ, ਕਹਾ ਕਿ ਪ੍ਰਸ਼ਨ ਤੇਰਾ ਠੀਕ ਹੈ, ਅਸਾਂ ਇਸ ਕੀ ਪੂਰਤੀ ਲਈ ਬਚਿਤ੍ਰ ਨਾਟਕ ਗ੍ਰੰਥ ਲਿਖਾ ਹੈ ਜਿਸ ਦਾ ਪ੍ਰਾਰੰਭ ਇਸ ਤੁਕ ਸੇ ਹੋਤਾ ਹੈ :

ਨਮਸਕਾਰ ਸਰੀ ਖੜਗ ਕੋ ਕਰੋਂ ਸੋ ਹਿਤ ਚਿਤ ਲਾਇ ।

ਪੂਰਨ ਕਰੋ ਗ੍ਰੰਥ ਇਹ ਤੁਮ ਮੁਹਿ ਕਰੋ ਸਹਾਇ ॥੨॥ (ਪੰਨਾ ੧੧੬-੧੭)

੫. ਸਾਖੀ ਨੰਬਰ ੬੩ ਦੇ ਆਖੀਰ ਵਿਚ ਲਿਖਿਆ ਹੈ :

ਇਸ ਵਰਖ ਸਾਲ ਸਤਾਰਾਂ ਸੋ ਉਨਤਾਲੀ ਕਾ ਛੋਹਿਆ ਗ੍ਰੰਥ "ਬਚਿਤ੍ਰ ਨਾਟਕ" ਸੰਮਤ ਸਤਾਰਾਂ ਸੋ ਪਚਾਵਨ ਹਾੜ ਬਦੀ ਏਕਮ ਕੇ ਦਿਹੁੰ ਸੰਪੂਰਨ ਹੂਆ, ਸਮਾਪਤੀ ਤੇ ਸਤਿਗੁਰਾਂ ਉਚਾਰਨ ਕੀਆ :

ਸੰਮਤ ਸਤਾਰਾਂ ਸਹਸ ਪਚਾਵਨ
ਹਾੜ ਬਦੀ ਪ੍ਰਿਥਮੈ ਸੁਖ ਦਾਵਨ ।
ਤਵ ਪ੍ਰਸਾਦਿ ਗ੍ਰੰਥ ਸੁਧਾਰਾ ।
ਭੂਲ ਪਰੀ ਕਵਿ ਲੇਹੁ ਸੁਧਾਰਾ । (ਬਚਿਤ੍ਰ ਨਾਟਕ)

ਇਸ ਤਰ੍ਹਾਂ ਇਸ ਗ੍ਰੰਥ ਕੀ ਸਮਾਪਤੀ ਤੇ ਧਰਮ ਜੁੱਧ ਕੀਆਂ ਤਿਆਰੀਆਂ ਆਰੰਭ ਹੋਈਆਂ । (ਪੰਨਾ ੧੨੯)

ਦਸਮੇਸ਼ ਪਿਤਾ ਦੇ ਅਨਿੰਨ ਸਿੱਖ, ਜਿਸ ਨੂੰ ਗੁਰੂ ਸਾਹਿਬ ਨੇ ਚਮਕੌਰ ਦੀ ਗੜ੍ਹੀ ਵਿਚ ਆਪਣੀ ਪੌਸ਼ਾਕ ਪਹਿਨਾ ਕੇ ਜੀਂਦੇ ਜੀ ਦੁਸ਼ਮਨ ਦੇ ਹੱਥ ਨਾ ਆਉਣ ਦੀ ਤਕੀਦ ਕਰਕ ਕੇ ਆਪ ਗੜ੍ਹੀ ਵਿਚੋਂ ਨਿਕਲ ਗਏ, ਉਹ ਭਾਈ ਜੈਤਾ (ਜੀਵਨ ਸਿੰਘ) ਆਪਣੀ ਰਚਨਾ ਵਿਚ ਇੰਜ ਲਿਖਦਾ ਹੈ ।

ਕੇਤੇ ਦਿਨ ਦਮਦਮਹਿ ਬੈਠਿ ਕੇ, ਸਤਿਗੁਰ ਚਿੰਤਨ ਚੀਤ ਲਗਾਯੋ ।
ਤਿਹ ਕਿਛ ਘਿਰਤ ਕਨਾਤ ਕੁਸਾ ਕਉ, ਏਕਠਿ ਕਰ ਕੇ ਅਗਨ ਜਲਾਯੋ ।
ਅਗਨਿ ਸਿਖਾ ਅਤਿ ਉਚ ਭਈ, ਤਉ ਮਿਆਨ ਬਿਨਾ ਗੁਰ ਤੇਗ ਲਹਿਰਾਯੋ।
ਚਲਤ ਭਏ ਦਮਦਮਹਿ ਤੇ, ਤਬ ਹੀ ਜੈ ਤੇਗੰ ਜੈ ਤੇਗੰ ਗਾਯੋ ।

(ਪੰਨਾ ੫੪)

(ਬਚਿਤ੍ਰ ਨਾਕਟ ਦਾ ਪਹਿਲਾ ਸਵੱਯਾ)

(ਭਾਈ ਜੈਤਾ ਜੀ ਜੀਵਨ ਤੇ ਰਚਨਾ ਕ੍ਰਿਤ ਡਾ. ਗੁਰਮੁਖ ਸਿੰਘ ਪੰਨਾ ੬੫)

ਖੰਡਾ ਪਾਹੁਲ ਵੇਲੇ ਅੰਮ੍ਰਿਤਾ ਦਾ ਬਾਟਾ ਤਿਆਰ ਕਰਨ ਦੀ ਵਿਧੀ ਬਾਰੇ ਭਾਈ ਜੈਤਾ ਜੀ ਇੰਜ ਦਸਦੇ ਹਨ :

ਜਪੁ ਕੋ ਪਾਠ ਕਰਹਿ ਸੰਗ ਤਿਹ ਸਿਖ ਪਾਤਰ ਦੂਸਰ ਹਾਥ ਧਰੀਜੈ ॥੨੧੨॥
ਪਾਚਹੁ ਮਹਿ ਚਾਰ ਸੁ ਹੋਵਹਿ ਅਵਰ ਜੋਇ ਪਾਤਰ ਊਪਰ ਹਾਥ ਰਖੀਜੈ।
ਆਪਨ ਆਪਨ ਬਾਰ ਯੇ ਪਾਂਚਹੁ ਪਾਂਚ ਹੀ ਬਾਣੀ ਕੋ ਪਾਠ ਪੜ੍ਹੀਜੇ ।
ਜਪੁ ਜਾਪ ਸਵੈਯੇ ਚੌਪਈ ਅਨੰਦ ਕੋ ਪਾਠ ਸੋ ਪਾਹੁਲ ਤਿਆਰ ਕਰੀਜੈ ।
ਪਾਂਚੋਂ ਚੁਲੈ ਮੁਖ ਪਾਵਹਿ ਜੁ ਯਾਚਕ ਏਤ ਹੀ ਨੇਤਰ ਕੇਸ ਪਵੀਜੈ ॥੨੨੩॥

ਮੱਸਾ ਰੰਘੜ ਨੂੰ ਸੋਧਣ ਵਾਲੇ ਭਾਈ ਮਹਿਤਾਬ ਸਿੰਘ ਜੀ ਦੇ ਪੋਤੇ ਭਾਈ ਰਤਨ



ਸਿੰਘ ਜੀ ਭੰਗੂ, ਕਰਤਾ "ਸ੍ਰੀ ਗੁਰ ਪੰਥ ਪ੍ਰਕਾਸ਼" (੧੮੪੧) ਦੇ ਪਹਿਲੇ ਸਿੱਖ ਇਤਿਹਾਸਕਾਰ ਹੋਏ ਹਨ। ਇਨ੍ਹਾਂ ਦੀ ਲਿਖਤ ਅਨੁਸਾਰ ਬਾਬਾ ਬੰਦਾ ਬਹਾਦਰ ਤੋਂ ਪਿਛੋਂ ਸਭ ਤੋਂ ਪਹਿਲੀ ਸ਼ਹੀਦੀ ਭਾਈ ਤਾਰਾ ਸਿੰਘ ਵਾਂ ਦੀ ਹੋਈ ।

ਜਦ ਤੁਰਕ ਫੌਜ ਨੇ ਭਾਈ ਸਾਹਿਬ ਤੇ ਚੜ੍ਹਾਈ ਕੀਤੀ, ਉਸ ਕੋਲ ਸਿੱਖ ਥੋੜ੍ਹੇ ਹੀ ਸਨ । ਸਿੰਘਾਂ ਨੇ ਭਾਈ ਤਾਰਾ ਸਿੰਘ ਨੂੰ ਸਲਾਹ ਦਿੱਤੀ ਹੁਣ ਇਕ ਪਾਸੇ ਹੋ ਜਾਈਏ ਫੌਜ ਬਹੁਤੀ ਆ ਰਹੀ ਹੈ । ਭਾਈ ਸਾਹਿਬ ਨੇ ਸਿੰਘਾਂ ਨੂੰ ਕਿਹਾ ਕਿ ਅਰਦਾਸ ਕਰਕੇ ਪੋਥੀ (ਜੋ ਉਨ੍ਹਾਂ ਕੋਲ ਸੀ) ਵਿਚੋਂ ਹੁਕਮ ਲੈ ਲਵੋ। ਅਰਦਾਸ ਪਿਛੋਂ ਜੋ ਸ਼ਬਦ ਆਇਆ ਉਹ ਇਹ ਸੀ :

ਜੋ ਕਹੂੰ ਕਾਲ ਤੇ ਭਾਜ ਕੇ ਬਾਚੀਅਤ ਤੋ ਕਿਹ ਕੁੰਟ ਕਹੋ ਭਜਿ ਜਈਐ ॥
ਆਗੈ ਹੂੰ ਕਾਲ ਧਰੇ ਅਸਿ ਗਾਜਤ ਛਾਜਤ ਹੈ ਜਿਹ ਤੇ ਨਸਿ ਆਈਐ ॥
ਐਸੋ ਨ ਕੈ ਗਯੋ ਕੋਈ ਸੁ ਦਾਵ ਰੇ ਜਹਿ ਉਪਾਵ ਸੋ ਘਾਵ ਬਚੀਐ ॥
ਜਾਂ ਤੇ ਨ ਛੂਟੀਐ ਮੂੜ੍ਹ ਕਹੁ,
ਹਸ ਹਸ ਤਾਂ ਕੀ ਕਿਉਂ ਨਾ ਸ਼ਰਣਾਗਤਿ ਜਈਐ ॥੯੬॥

(ਬਚਿਤ੍ਰ ਨਾਟਕ)

ਸਿੱਧ ਕਰਦਾ ਹੈ ਕਿ ਦਸਮ ਪਿਤਾ ਦੀ ਬਾਣੀ ਦੀਆਂ ਪੋਥੀਆਂ ਉਸ ਵੇਲੇ ਸਿੱਖਾਂ ਕੋਲ ਆਮ ਹੁੰਦੀਆਂ ਸਨ । ਇਸੇ ਹੁਕਮ ਦੇ ਅਧਾਰ ਤੇ ਭਾਈ ਸਾਹਿਬ ਅਤੇ ਨਾਲ ਦੇ ਸਿੰਘਾਂ ਨੇ ਸ਼ਹੀਦੀ ਪ੍ਰਾਪਤ ਕੀਤੀ ।

ਇਸੇ ਤਰ੍ਹਾਂ ਭੰਗੂ ਜੀ ਖੰਡਾ ਪਾਹੁਲ ਛਕਾਉਣ ਵੇਲੇ ਜੋ ਦਸਮੇਸ਼ ਜੀ ਨੇ ਅਰਦਾਸ ਕੀਤੀ ਉਸ ਬਾਰੇ ਦਸਦੇ ਹਨ :

ਪ੍ਰਿਥਮ ਭਗੌਤੀ ਵਾਰ ਜੁ ਪਉੜੀ ।
ਪੜ੍ਹ ਪ੍ਰਿਥਮੇ ਆਪ ਸਤਿਗੁਰ ਜੋੜੀ ।
ਨੌ ਪਾਤਸ਼ਾਹੀਅਨ ਲਯੋ ਧਿਆਇ ।
ਅਬ ਦਸਮਨ ਪਰ ਹੋਈਂ ਸਹਾਇ ।

ਦਰਸਾਂਦਾ ਹੈ ਕਿ ਭੰਗੂ ਜੀ ਅਰਦਾਸ ਦੀ ਪਹਿਲੀ ਪਉੜੀ "ਪ੍ਰਿਥਮ ਭਗੌਤੀ ਸਿਮਰ ਕੈ" ਨੂੰ ਗੁਰੂ ਕ੍ਰਿਤ ਮੰਨਦੇ ਹਨ ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਦੇ ਸਿਖ ਇਤਿਹਾਸ ਰਿਸਰਚ ਬੋਰਡ ਵਲੋਂ ਪ੍ਰਕਾਸ਼ਤ "ਸ. ਕਰਮ ਸਿੰਘ ਹਿਸਟੋਰੀਅਨ ਦੀ ਇਤਿਹਾਸਕ ਖੋਜ ਭਾਗ 1 ਸੰਪਾਦਕ ਹੀਰਾ ਸਿੰਘ ਦਰਦ ਪੰਨਾ ੮੦ ਅਨੁਸਾਰ, ਸ. ਕਰਮ ਸਿੰਘ ਜੀ ਜ਼ਫਰਨਾਮਾ ਅਤੇ ਬਚਿਤ੍ਰ ਨਾਟਕ ਨੂੰ, ਦਸਮੇਸ਼ ਜੀ ਦੀ ਜੀਵਨੀ ਜਾਣਨ ਲਈ ਪ੍ਰਮਾਣਿਕ ਇਤਿਹਾਸਕ ਦਤਾਵੇਜ਼ ਕਬੂਲਦੇ ਹਨ ਆਪ ਲਿਖਦੇ ਹਨ :

"ਹੋਰਨਾਂ ਪਾਤਸ਼ਾਹੀਆਂ ਨਾਲੋਂ ਸ੍ਰੀ ਦਸਮੇਸ਼ ਜੀ ਸੰਬੰਧੀ ਸਾਡੇ ਪਾਸ ਵਧੇਰੇ ਇਤਿਹਾਸਕ ਮਸਾਲਾ ਹੈ । ਬਚਿਤ੍ਰ ਨਾਟਕ ਅਤੇ ਜ਼ਫਰਨਾਮਾ ਪੁੱਜ ਕੇ ਪਰਮਾਣੀਕ ਹਨ"।

ਸ. ਕਰਮ ਸਿੰਘ ਜੀ ਕਿਉਂਕਿ ਇਤਿਹਾਸਕ ਖੋਜੀ ਸੀ ਇਸ ਲਈ ਉਹ ਬਚਿਤ੍ਰ ਨਾਟਕ ਅਤੇ ਜ਼ਫਰਨਾਮਾ ਤੱਕ ਹੀ ਸੀਮਤ ਰਹੇ। ਪਰ ਸਿ. ਕਪੂਰ ਸਿੰਘ ਜੀ ਨੈਸ਼ਨਲ ਪ੍ਰੋਫੈਸਰ ਆਫ ਸਿਖਇਜ਼ਮ, ਜਿਨ੍ਹਾਂ ਦੀ ਵਿਦਵਤਾ ਬਾਰੇ ਸਾਰਾ ਪੰਥ ਜਾਣਦਾ ਹੈ ਅਤੇ ਜੋ ਆਨੰਦਪੁਰ ਸਾਹਿਬ ਦੇ ਮਤੇ ਦੇ ਸਭ ਤੋਂ ਪਹਿਲੇ ਘੜਨ ਹਾਰੇ ਸਨ, ਸਾਰੇ ਦਸਮ ਗ੍ਰੰਥ ਨੂੰ ਗੁਰੂ ਕ੍ਰਿਤ ਮੰਨਦੇ ਹਨ ।

ਪਿਛਲੀ ਸਦੀ ਦੇ ਮਹਾਨ ਵਿਦਵਾਨ ਸ. ਸ਼ਮਸ਼ੇਰ ਸਿੰਘ ਅਸ਼ੋਕ ਜੀ ਆਪਣੇ ਲਿਖੇ ਟ੍ਰੈਕਟ "ਤਾਰੀਖ ਤਬੱਰੁਕਾਤ" ਦੇ ਪੰਨਾ ੩ ਤੇ ਲਿਖਦੇ ਹਨ :

"ਜਿਥੇ ਉਨ੍ਹਾਂ (ਦਸਮੇਸ਼ ਪਿਤਾ) ਪਾਸ ਪੰਜ ਪਿਆਰਿਆਂ ਜਿਹੇ ਆਪਾ ਵਾਰਨ ਵਾਲੇ ਸਨ, ਉਥੇ ਪੀਰ ਬੁਧੂ ਸ਼ਾਹ, ਗਨੀ ਖਾਂ, ਨਬੀ ਖਾਂ ਵਰਗੇ ਕੁਰਬਾਨੀ ਦੇ ਪੁਤਲਿਆਂ ਦੇ ਹਾਮੀ, ਮਜ਼੍ਹਬੀ ਖਿਚੋਤਾਣ ਤੋਂ ਰਹਿਤ ਅਤੇ ਨਿਰਵੈਰ ਸਨ :

੧. ਹਿੰਦੂ ਤੁਰਕ ਕੋਊ ਰਾਫਜ਼ੀ ਇਮਾਮ ਸਾਫੀ
ਮਾਨਸ ਕੀ ਜਾਤ ਸਭੈ ਏਕੋ ਪਹਿਚਾਨ ਬੋ॥
੨. ਦੇਹੁਰਾ ਮਸੀਤ ਸੋਈ ਪੂਜਾ ਔ ਨਿਵਾਜ਼ ਓਈ
ਮਾਨਸ ਸਭੈ ਏਕ ਪੈ ਅਨੇਕ ਕੋ ਭਮਾਉ ਹੈ ॥

(ਅਕਾਲ ਉਸਤਤਿ ਦਸਮ ਗ੍ਰੰਥ ਪੰਨਾ ੧੯)

ਇਸ ਟ੍ਰੈਕਟ ਦੇ ਪੰਨਾ ੧੧ ਉਪਰ ਸ਼ਸਤ੍ਰ ਅਸਤ੍ਰ ਬਾਰੇ ਜਾਣਕਾਰੀ ਦਿੰਦੇ ਦਸਦੇ ਹਨ : (੨) ਸ੍ਰੀ ਸਾਹਿਬ (ਤਲਵਾਰ) ਜੋ ਦਸ਼ਮੇਸ਼ ਜੀ ਨੇ ਬਾਬਾ ਤ੍ਰਿਲੋਕ ਸਿੰਘ ਨੂੰ ਅੰਮ੍ਰਿਤ ਛਕਾਉਣ ਸਮੇਂ ਦਮਦਮੇ ਬਖਸ਼ਿਆ ਸੀ, ਇਸ ਸ੍ਰੀ ਸਾਹਿਬ ਦੇ ਇਕ ਪਾਸੇ ਪਾਠ ਹੈ : ਸ੍ਰੀ ਭਗੌਤੀ ਸਹਾਇ, ਗੁਰੂ ਗੋਗਿੰਦ ਸਿੰਘ ਪਾਤਸ਼ਾਹੀ ੧੦" (੫) ਖੰਜਰ-ਜੋ ਗੁਰੂ ਗੋਬਿੰਦ ਸਿੰਘ ਸਾਹਿਬ ਛੋਟੀ ਉਮਰ ਵਿਚ ਗਾਤਰੇ ਸਜਾਇਆ ਕਰਦੇ ਸਨ । ਇਸ ਖੰਜਰ ਉਤੇ ਪਾਠ ਹੈ :

"ਸੰਮਤ ੧੭੪੧ ਸਤਿ ਸ੍ਰੀ ਅਕਾਲ ਪੁਰਖ ਜੀ ਸਹਾਇ
ਤੁਹੀ ਖੜਗ ਧਾਰਾ ਤੁਹੀ ਬਾਢ ਵਾਰੀ ॥
ਤੁਹੀ ਤੀਰ ਤਰਵਾਰ ਕਾਤੀ ਕਟਾਰੀ ॥
ਹਲੱਬੀ ਜੁਨੱਬੀ ਮਗਰਬੀ ਤੂਹੀ ਹੈ ॥
ਨਿਹਾਰੋ ਜਹਾਂ ਤਹਾਂ ਠਾਢੀ ਵਹੀਂ ਹੈ ॥

(ਚਰਿਤ੍ਰੋ ਪਾਖਯਾਨ ਦਾ ਪਹਿਲਾ ਛੰਦ)



ਮਹਾਨ ਕੋਸ਼ ਦੇ ਕਰਤਾ ਭਾਈ ਕਾਨ ਸਿੰਘ ਜੀ, ਰਿਆਸਤ "ਨਾਭਾ" ਦੇ ਇਤਿਹਾਸ ਵਿਚ ਪੰਨਾ ੬੯੬ ਤੇ ਇਸ ਦੀ ਪੁਸ਼ਟੀ ਕਰਦੇ ਹਨ ।

ਇਸ ਟ੍ਰੈਕਟ ਦੇ ਪੰਨਾ ੧੮ ਤੇ ਲਿਖਦੇ ਹਨ :

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਇਹ ਤਲਵਾਰ ਪੰਜਾਬ ਗਵਰਨਮੈਂਟ ਦੀ ਮਾਅਰਫਤ 3 ਨਵੰਬਰ 1854 ਈ ਨੂੰ ਇੰਗਲੈਂਡ ਰਵਾਨਾ ਕੀਤੀ ਗਈ । ਇਸ ਤਲਵਾਰ ਦੇ ਫਲ ਤੇ ਗੁਰਮੁਖੀ ਗੁਰਬਾਣੀ ਦੀ ਇਹ ਇਬਾਰਤ ਉਕੱਰੀ ਕੋਈ ਹੈ:

(ਸੱਜੇ ਪਾਸੇ) ਦਹਿਨੀ ਤਰਫ "ਅਕਾਲ ਪੁਰਖ ਕੀ ਰਛਿਆ ਹਮਨੈ ॥
੧ਓ ਸਤਿਗੁਰ ਪ੍ਰਸਾਦਿ ॥ ਉਤਾਰ ਖਾਸੇ ਪਾਤਸ਼ਾਹੀ ੧੦॥
ਸਰਬ ਲੋਹ ਕੀ ਰਛਆ ਹਮ ਨੈ ॥
(ਖੱਬੇ ਪਾਸੇ) ਬਾਂਈ ਤਰਫ : ਸਰਬ ਕਾਲ ਕੀ ਰਛਆ ਹਮ ਨੈ ॥
ਸਰ.... ਜੀ ਦੀ ਰਛਆ ਹਮ ਨੈ ॥

(ਅਕਾਲ ਉਸਤਤਿ ਦਸਮ ਗ੍ਰੰਥ)

ਇਹ ਇਬਾਰਤ ਗੁਰਮੁਖੀ ਅਤੇ ਫਾਰਸੀ
ਲਿਪੀ ਦੋਹਾਂ ਵਿਚ ਦਿਤੀ ਹੋਈ ਹੈ ।

ਜਿਨ੍ਹਾਂ ਰਚਨਾਵਾਂ ਨੂੰ ਦਸਮੇਸ਼ ਪਿਤਾ ਆਪਣੇ ਗਾਤਰੇ ਅਤੇ ਕਮਰਕਸੇ ਦੇ ਹਥਿਆਰਾਂ ਤੇ ਲਿਖਾ ਕੇ ਸਦਾ ਅੰਗ ਸੰਗ ਰੱਖਦੇ ਸਨ, ਬਦਕਿਸਮਤੀ ਨਾਲ ਹੁਣ, ਆਪਣੇ ਆਪ ਨੂੰ ਅਖੌਤੀ ਬੁਧੀ ਜੀਵੀ ਕਹਿਲਾਉਣ ਵਾਲਾ ਇਕ ਵਰਗ ਅਤੇ ਉਨ੍ਹਾਂ ਦੇ ਪਿੱਛ ਲੱਗ ਇਸ ਨੂੰ ਦਸਮੇਸ਼ ਕ੍ਰਿਤ ਮੰਨਣ ਤੋਂ ਮੁਨਕਰ ਹਨ ।

# ਦਸਮ ਗ੍ਰੰਥ ਬਾਰੇ ਉਟੰਕਣਾਂ ਦਾ ਉੱਤਰ

ਸਾਡੇ ਮਨ ਦੇ ਪੰਜ ਗੁਣ ਹਨ, ਕਾਮ, ਕ੍ਰੋਧ, ਲੋਭ, ਮੋਹ ਅਤੇ ਹੰਕਾਰ । ਇਹ ਸਾਰੇ ਗੁਣ ਪ੍ਰਮੇਸ਼ਰ ਨੇ ਖਾਸ ਜੁਗਤੀ ਨਾਲ, ਸਾਡੇ ਮਨ ਵਿਚ ਆਪ ਪਾਏ ਹਨ ਤਾਂ ਜੋ ਸੰਸਾਰ ਦੀ ਖੇਡ ਚਲਦੀ ਰਹੇ । ਜੇ ਲੋਭ ਨਾ ਹੋਵੇ ਤਾਂ ਲੋੜਾ ਦੀ ਪੂਰਤੀ ਲਈ ਕੋਈ ਉਦਮ ਹੀ ਨਹੀਂ ਕਰੇਗਾ। ਮੋਹ ਤੋਂ ਬਗ਼ੈਰ ਕਿਹੜੀ ਮਾਂ ਆਪਣੇ ਬੱਚੇ ਲਈ ਆਪ ਭੁੱਖੀ ਰਹੇਗੀ ਅਤੇ ਹੋਰ ਦੁੱਖ ਝੱਲੇਗੀ? ਇਸੇ ਤਰ੍ਹਾਂ ਸਾਡੀ ਸੰਸਾਰੀ ਹੋਂਦ ਹੀ 'ਹਉਂ' ਦੇ ਆਸਰੇ ਖੜ੍ਹੀ ਹੈ । ਸਾਡਾ ਸੰਸਾਰ ਤੇ ਆਣਾ ਜਾਣ, ਦੇਣ ਲੈਣ ਅਤੇ ਹੋਰ ਬਹੁਤ ਕੁਝ ਇਸ ਦੇ ਸਹਾਰੇ ਖੜ੍ਹਾ ਹੈ । ਵਾਰ ਆਸਾ ਦਾ "ਹਉ ਵਿਚਿ ਆਇਆ ਹਉ ਵਿਚਿ ਗਿਆ" ਵਾਲਾ ਸਲੋਕ ਇਸ ਦਾ ਵਿਸਥਾਰ ਕਰਦਾ ਹੈ।

ਇਨ੍ਹਾਂ ਪੰਜਾਂ ਗੁਣਾਂ ਵਿਚ ਸਭ ਤੋਂ ਪ੍ਰਧਾਨ 'ਕਾਮ' ਹੈ। ਇਸ ਲਈ ਇਸ ਦਾ ਨਾਉਂ ਸਭ ਤੋਂ ਪਹਿਲਾਂ ਆਉਂਦਾ ਹੈ, ਜੇ ਇਹ ਸਾਡੇ ਅੰਦਰ ਨਾ ਹੋਵੇ ਸੰਸਾਰ ਦੀ ਉਤਪਤੀ ਹੀ ਰੁਕ ਜਾਵੇਗੀ। ਇਸ ਦੀ ਪ੍ਰਬਲ ਤਾਕਤ ਨੂੰ ਦੇਖ ਕੇ ਜੋਗੀ ਡਰ ਕੇ ਭੱਜ ਨਿਕਲੇ ਅਤੇ ਜੰਗਲਾਂ ਜਾਂ ਪਹਾੜਾਂ ਦੀਆਂ ਗੁਫਾਵਾਂ ਵਿਚ ਜਾਂ ਆਸਣ ਲਾਏ ਅਤੇ ਗ੍ਰਹਸਥੀ ਸੰਸਾਰ ਨੂੰ ਭੰਡਣ ਲੱਗ ਪਏ। ਜੇ ਕਿਤੇ ਸਾਡਾ ਦੇਸ਼ ਸਾਰਾ ਹੀ ਗੋਰਖ ਨਾਥ ਦਾ ਚੇਲਾ ਬਣ ਜਾਂਦਾ, ਜ਼ਰਾ ਸੋਚੋ ਕੀ ਹੁੰਦਾ? ਸਾਰੇ ਦੇਸ਼ ਵਿਚੋਂ ਮਨੁੱਖ ਜਾਤੀ ਖਤਮ ਹੋ ਜਾਂਦੀ। ਕਿਉਂਕਿ ਨਾ ਕਿਸੇ ਨੇ ਵਿਆਹ ਕਰਵਾਉਣਾ ਸੀ ਨਾ ਉਤਪਤੀ ਹੋਣੀ ਸੀ।

ਗੁਰੂ ਨਾਨਕ ਦੇਵ ਮਹਾਰਾਜ ਦੀ ਕ੍ਰਿਪਾ ਹੋਈ ਸਾਡੇ ਦੇਸ਼ ਵਾਸੀਆਂ ਲਈ ਐਸਾ ਧਰਮ ਦਿੱਤਾ ਕਿ ਸੰਸਾਰੀ ਸੁੱਖ ਭੋਗਦੇ ਹੋਏ ਪਰਮਗਤਿ ਪਾ ਸਕੀਏ ।

ਸਤਿਗੁਰ ਕੀ ਐਸੀ ਵਡਿਆਈ ।
ਪੁਤਰ ਕਲਤਰ ਵਿਚੇ ਗਤਿ ਪਾਈ ।। (ਅੰਕ ੬੬੧)
ਨਾਨਕ ਸਤਿਗੁਰਿ ਭੇਟਿਐ ਪੂਰੀ ਹੋਵੈ ਜੁਗਤਿ ।।
ਹਸੰਦਿਆਂ ਖੇਲੰਦਿਆਂ ਪੈਨੰਦਿਆਂ ਖਾਵੰਦਿਆਂ ਵਿਚੇ ਹੋਵੈ ਮੁਕਤਿ ।।
(ਅੰਕ ੫੨੨)

ਸੋ, ਅੱਜ ਸਾਡੇ ਦੇਸ਼ ਵਿਚ ਜੋ ਲਹਿਰਾਂ ਬਹਿਰਾਂ, ਸੁੰਦਰ ਬਾਗ ਬਗੀਚੇ, ਮਹਿਲ ਮਾੜੀਆਂ ਅਤੇ ਹਸੂੰ ਹਸੂੰ ਕਰਦੇ ਬਾਲ ਨਜ਼ਰ ਆ ਰਹੇ ਹਨ ਇਹ ਸਭ ਗੁਰੂ ਨਾਨਕ ਦੇਵ ਮਹਾਰਾਜ ਦੀ ਕ੍ਰਿਪਾ ਦਾ ਸਦਕਾ ਹੈ ।

ਪਰ ਹਰ ਚੀਜ਼ ਕਿਸੇ ਖਾਸ ਸੀਮਾਂ ਅੰਦਰ ਹੀ ਠੀਕ ਹੈ । ਸਾਡੇ ਸਰੀਰ ਦਾ ਤਾਪਮਾਨ ਗਿਰ ਜਾਵੇ ਤਾਂ ਬੀਮਾਰ, ਜੇ ਵਧ ਜਾਵੇ ਤਾਂ ਬੁਖਾਰ, ਭੁੱਖ ਨਾ ਲੱਗੇ ਅਤੇ



ਬਹੁਤ ਜ਼ਿਆਦਾ ਲੱਗੇ ਤਾਂ ਬੀਮਾਰੀ ਦੇ ਲੱਛਣ ਹਨ। ਇਸੇ ਤਰ੍ਹਾਂ ਜਦ ਕਾਮ ਦੀ ਚੇਸ਼ਟਾ ਨਾ ਹੋਵੇ ਬੰਦੇ ਨੂੰ ਨਾਮਰਦ ਆਖਦੇ ਹਨ ਅਤੇ ਜੇ ਬਹੁਤ ਵੱਧ ਜਾਵੇ ਤਾਂ ਬਲਾਤਕਾਰੀ ਬਣ ਜਾਂਦਾ ਹੈ। ਇਸ ਲਈ ਸਤਿਗੁਰਾਂ ਨੇ ਵਾਰ ਵਾਰ ਚੇਤਾਵਨੀ ਦਿੱਤੀ ਹੈ ਤਾਂ ਜੋ ਇਹ ਸਾਡੇ ਮਨ ਤੇ ਭਾਰੂ ਨਾ ਹੋਵੇ।

ਹੇ ਕਾਮੰ ਨਰਕ ਬਿਸ੍ਰਾਮੰ ਬਹੁ ਜੋਨੀ ਭ੍ਰਮਾਵਣਹ ।।
ਚਿਤ ਹਰਣੰ ਤ੍ਰੈ ਲੋਕ ਗੰਮ੍ਯ੍ੰ ਜਪ ਤਪ ਸੀਲ ਬਿਦਾਰਣਹ ।।
ਅਲਪ ਸੁਖ ਅਵਿਤ ਚੰਚਲ ਊਚ ਨੀਚ ਸਮਾਵਣਹ ।।
ਤਵ ਭੈ ਬਿਮੁੰਚਿਤ ਸਾਧ ਸੰਗਮ ਓਟ ਨਾਨਕ ਨਾਰਾਇਣਹ ।।
(ਅੰਕ ੧੩੫੮)

ਜਦ ਬੰਦਾ ਵਿਹਲਾ ਹੋਵੇ ਅਤੇ ਐਸ਼ੋ ਇਸ਼ਰਤ ਦੇ ਸਾਧਨ ਹੋਣ ਤਾਂ ਬੰਦੇ ਵਿਚ ਕਾਮ ਭਾਵਨ ਪ੍ਰਬਲ ਹੁੰਦੀ ਹੈ ।

ਦਸਮੇਸ਼ ਪਿਤਾ ਅੰਤਰਜਾਮੀ ਨੂੰ ਪਤਾ ਸੀ ਕਿ ਅੱਗੇ ਖਾਲਸੇ ਨੂੰ ਰਾਜ-ਪਾਟ ਪ੍ਰਾਪਤ ਹੋਵੇਗਾ । ਇਹ ਵੀ ਸਭ ਨੂੰ ਪਤਾ ਹੈ ਕਿ ਮਰਦ ਦੀ ਸਭ ਤੋਂ ਵੱਡੀ ਕਮਜ਼ੋਰੀ ਔਰਤ ਹੈ । ਆਦਿ ਕਾਲ ਤੋਂ ਮਰਦ ਦੀ ਇਸ ਕਮਜ਼ੋਰੀ ਦਾ ਫਾਇਦਾ ਉਠਾ ਕੇ ਰਾਜੇ-ਮਹਾਰਾਜੇ, ਵਿਸ਼ ਕੰਨਿਆ ਦੇ ਰੂਪ ਵਿਚ ਜਾਂ ਵੇਸਵਾਵਾਂ ਦੇ ਰੂਪ ਵਿਚ ਇਸਤਰੀ ਨੂੰ ਵਰਤਦੇ ਰਹੇ ਹਨ । ਦੂਸਰੇ ਸੰਸਾਰ-ਯੁੱਧ ਵਿਚ ਇਸਤ੍ਰੀਆਂ ਨੇ ਕੁਦਰਤ ਵਲੋਂ ਮਿਲੀ ਇਸ ਤਾਕਤ ਨੂੰ ਵਰਤ ਕੇ ਬੜੇ-ਬੜੇ ਗੁਝੇ ਭੇਦ ਦੁਸ਼ਮਨ ਤੋਂ ਲੈ ਕੇ ਜੰਗਾਂ ਦੇ ਰੁਖ ਬਦਲ ਦਿੱਤੇ । ਦੂਸਰੇ ਪਾਸੇ, ਰਾਜ-ਪਾਟ ਪ੍ਰਾਪਤ ਕਰਕੇ ਜਦ ਬੰਦਾ ਵਿਹਲਾ ਵਿਚ ਹੁੰਦਾ ਹੈ ਤਾਂ ਮਨ ਇਨ੍ਹਾਂ ਗੱਲਾਂ ਵੱਲ ਅਨਜਾਣੇ ਹੀ ਪ੍ਰੇਰਤ ਹੁੰਦਾ ਹੈ । ਇਸ ਲਈ ਗੁਰੂ ਸਾਹਿਬ ਨੇ ਸਿੱਖ ਨੂੰ ਹਰ ਪੱਖੋਂ ਸੁਚੇਤ ਕਰਨ ਲਈ ਚਰਿਤੋ ਪਾਖਯਾਨ ਵਰਗੀਆਂ ਰਚਨਾਵਾਂ ਲਿਖੀਆਂ ਹਨ । ਇਹ ਵੀ ਇਕ ਵਿਗਿਆਨਕ ਸੱਚਾਈ ਹੈ ਕਿ ਸਰੀਰਕ ਪੱਖੋਂ ਕਮਜ਼ੋਰ ਪ੍ਰਾਣੀ ਆਪਣੇ ਤੋਂ ਤਕੜੇ ਉਪਰ ਸਫਲਤਾ ਪਾਉਣ ਲਈ ਦਿਮਾਗ ਤੋਂ ਜ਼ਿਆਦਾ ਕੰਮ ਲੈਂਦਾ ਹੈ ਅਤੇ ਹੋਰ ਰਸਤਾ ਨਾ ਮਿਲਣ ਤੇ ਛਲ-ਕਪਟ ਕਰਨ ਤੋਂ ਵੀ ਗੁਰੇਜ਼ ਨਹੀਂ ਕਰਦਾ ਅਤੇ ਇਹੋ ਬਿਰਤੀ ਇਸਤਰੀ ਵਿਚ ਪ੍ਰਧਾਨ ਹੈ, ਜਿਸ ਨੂੰ ਦੂਸਰੇ ਸ਼ਬਦਾਂ ਵਿਚ ਚਰਿਤ੍ਰ ਕਿਹਾ ਜਾਂਦਾ ਹੈ ।

ਪਹਿਲਾਂ ਤਾਂ ਇਸ ਦੇ ਵਿਰੋਧੀਆਂ ਨੂੰ ਪਾਖਿਯਾਨ ਦੇ ਅਰਥਾਂ ਦਾ ਹੀ ਪਤਾ ਨਹੀਂ ਹੈ। ਪਾਖਿਯਾਨ ਦਾ ਅਰਥ ਹੈ ਸੁਣੀ ਹੋਈ ਲੋਕ ਗਾਥਾ ਨਾ ਕਿ ਹਕੀਕਤ (ਅਸਲੀ ਵਰਤੀ) ਜਿਸ ਤਰ੍ਹਾਂ "ਪੰਚ ਤੰਤਰ" ਨਾਮੀ ਗ੍ਰੰਥ ਵਿਚ ਸ਼ੇਰ ਅਤੇ ਲੂੰਬੜ, ਕੱਛੂ ਅਤੇ ਸਹੇ ਦੀਆਂ ਕਹਾਣੀਆਂ, ਆਪ ਪਾਤਰ ਸਿਰਜ ਕੇ ਕੇਵਲ ਉਪਦੇਸ਼ ਦੇਣ ਲਈ ਬਣਾਈਆਂ ਗਈਆਂ ਹਨ । ਇਸੇ ਤਰ੍ਹਾਂ ਇਨ੍ਹਾਂ ਚਰਿਤ੍ਰਾਂ ਦੇ ਪਾਤਰ ਸਿਰਜ ਕੇ ਸਮਾਜ

ਦੀਆਂ ਕਮਜ਼ੋਰੀਆਂ ਉਘਾੜ ਕੇ ਰੱਖੀਆਂ ਹਨ । ਇਸ ਵਿਚ ਲੈਲਾ-ਮਜਨੂੰ ਅਤੇ ਸਮੇਂ ਦੀਆਂ ਹੋਰ ਪ੍ਰਚਲਿਤ ਕਹਾਣੀਆਂ ਵੀ ਹਨ, ਕ੍ਰਿਸ਼ਨ ਲੀਲਾ ਦੀਆਂ ਕਹਾਣੀਆਂ ਵੀ ਹਨ । ਮਰਦਾਂ ਦੇ ਚਰਿਤ੍ਰ ਵੀ ਹਨ ਅਤੇ ਇਸਤਰੀਆਂ ਦੇ ਵੀ ਹਨ ।

ਉਨ੍ਹਾਂ ਇਸਤ੍ਰੀਆਂ ਦੀ ਕਹਾਣੀਆਂ ਵੀ ਦਰਜ ਹਨ ਜਿੰਨ੍ਹਾਂ ਨੇ ਆਪਣੀ ਸਿਆਣਪ ਅਤੇ ਚਤੁਰਾਈ ਨਾਲ ਆਪਣੇ ਰਾਜੇ ਨੂੰ ਨਰਕਾਂ ਵਿਚ ਜਾਂਦੇ ਨੂੰ ਬਚਾ ਲਿਆ ਅਤੇ ਰਿਆਸਤ ਬਚਾ ਲਈ । ਉਨ੍ਹਾਂ ਮਰਦ ਰਾਜਿਆਂ ਦੀਆਂ ਕਹਾਣੀਆਂ ਵੀ ਹਨ ਜਿਨ੍ਹਾਂ ਨੇ ਆਪਣੇ 'ਤੇ ਪੂਰਾ ਕੰਟਰੋਲ ਰੱਖ ਕੇ ਸਿਆਣਪ ਨਾਲ ਡੋਰੇ ਪਾਉਣ ਵਾਲੀ ਇਸਤਰੀ ਨੂੰ ਦੁਰਕਾਰ ਦਿੱਤਾ ਅਤੇ ਉਨ੍ਹਾਂ ਦਾ ਹਾਲ ਵੀ ਦਰਜ ਹੈ ਤੇ ਜੋ ਇਸ ਵੇਗ ਵਿਚ ਰੁੜ੍ਹ ਕੇ ਆਪਣੀ ਜਾਨ ਗੁਆ ਗਏ।

ਚਰਿਤ੍ਰਾਂ ਦੀ ਕਹਾਣੀ ਸ਼ੁਰੂ ਹੀ ਇੰਜ ਹੁੰਦੀ ਹੈ ਇਕ ਚਤ੍ਰ ਸਿੰਘ ਨਾਮੀ ਰਾਜਾ ਚਿਤ੍ਰਵਤੀ ਨਗਰੀ ਵਿਖੇ ਰਹਿੰਦਾ ਸੀ । ਇੰਦਰ ਦੇ ਦਰਬਾਰ ਦੀ ਇਕ ਅਪਸਰਾ 'ਤੇ ਰਾਜਾ ਮੋਹਿਤ ਹੋ ਗਿਆ । ਉਸ ਨਾਲ ਸ਼ਾਦੀ ਕਰਕੇ ਕਈ ਸਾਲ ਇਕੱਠੇ ਰਹੇ ਅਤੇ ਇਕ ਹਨਵੰਤ ਸਿੰਘ ਨਾਮ ਦਾ ਲੜਕਾ ਉਨ੍ਹਾਂ ਦੇ ਪੈਦਾ ਹੋਇਆ। ਇਕ ਦਿਨ ਅਚਾਨਕ ਅਪਸਰਾ ਗੁੰਮ ਹੋ ਗਈ ਅਤੇ ਮੁੜ ਕੇ ਨਾ ਆਈ ।

ਉਸ ਦੇ ਵਿਯੋਗ ਵਿਚ ਰਾਜੇ ਨੇ ਅਪਸਰਾ ਦੀ ਫੋਟੋ ਬਣਾ ਕੇ ਆਪਣੇ ਜਾਸੂਸ ਅੱਡ-ਅੱਡ ਦਿਸ਼ਾ ਵਿਚ ਭੇਜੇ ਕਿ ਜਿਥੇ ਵੀ ਅਜਿਹੀ ਇਸਤ੍ਰੀ ਮਿਲਦੀ ਹੈ ਉਸ ਨੂੰ ਲੈ ਕੇ ਆਵੋ । ਜਾਸੂਸਾਂ ਦੇ ਦੱਸਣ 'ਤੇ ਰਾਜੇ ਨੇ ਆਪਣੇ ਲੜਕੇ ਨੂੰ ਫ਼ੌਜ ਦੇ ਕੇ ਭੇਜਿਆਂ ਅਤੇ ਉਸ ਨੇ ਉੜੀਸਾ ਦੇ ਰਾਜੇ ਨੂੰ ਲੜਾਈ ਵਿਚ ਹਰਾ ਕੇ ਉਹ ਇਸਤ੍ਰੀ, ਰਾਜੇ ਨੂੰ ਲਿਆ ਕੇ ਦਿੱਤੀ ।

ਰਾਜੇ ਨੇ ਉਸ ਨਾਲ ਵਿਆਹ ਕਰਵਾ ਲਿਆ । ਪਰ ਨਵੀਂ ਰਾਣੀ ਦੇ ਮਨ ਵਿਚ ਰਾਜੇ ਦੀ ਬਜਾਏ ਰਾਜਕੁਮਾਰ (ਜੋ ਉਸ ਨੂੰ ਲੜਾਈ ਵਿਚ ਜਿੱਤ ਕੇ ਲਿਆਇਆ ਸੀ) ਮਨ ਵਿਚ ਵੱਸ ਗਿਆ ਅਤੇ ਉਸ ਨੇ ਆਪਣੇ ਮਨ ਦੀ ਬਿਰਥਾ ਰਾਜਕੁਮਾਰ ਨੂੰ ਦੱਸ ਦਿੱਤੀ । ਰਾਜਕੁਮਾਰ ਦੇ ਮਨ੍ਹਾਂ ਕਰਨ 'ਤੇ ਰਾਣੀ ਨੇ ਰਾਜੇ ਨੂੰ ਵਧਾ-ਚੜ੍ਹਾ ਕੇ ਦੱਸਿਆ ਕਿ ਰਾਜਕੁਮਾਰ ਨੇ ਮੇਰੇ ਨਾਲ ਗੁਸਤਾਖੀ ਕੀਤੀ ਹੈ ।

ਰਾਜੇ ਨੇ ਕ੍ਰੋਧਿਤ ਹੋ ਕੇ ਪੁੱਤਰ ਨੂੰ ਕਤਲ ਕਰਨ ਦਾ ਹੁਕਮ ਦੇ ਦਿੱਤਾ ਪਰ ਮੰਤਰੀਆਂ ਨੇ ਸਮਝਾਇਆ ਕਿ ਇਸ ਵਿਚ ਕੋਈ ਭੇਦ ਹੈ । ਇਸਤਰੀ ਦਾ ਭੇਦ ਪਾਉਣਾ ਮੁਸ਼ਕਿਲ ਹੈ। ਅਸੀਂ ਤੈਨੂੰ ਵਾਰਤਾਂ ਸੁਣਾਉਂਦੇ ਹਾਂ ਫਿਰ ਤੂੰ ਆਪਣਾ ਨਿਰਣਾ ਲਈਂ । ਰਾਜੇ ਨੇ ਪੁੱਤਰ ਨੂੰ ਕੈਦ ਕਰ ਦਿੱਤਾ ਅਤੇ ਮੰਤਰੀ ਰਾਜੇ ਨੂੰ ਹਰ ਰੋਜ਼ ਨਵੀਂ ਵਾਰਤਾ ਸੁਣਾਉਂਦੇ ਹਨ । ਇਸ ਲਈ ਹਰ ਚਰਿਤ੍ਰ ਦੀ ਸਮਾਪਤੀ 'ਤੇ ਲਿਖਿਆ ਹੈ-

ਇਤ ਸ੍ਰੀ ਚਰਿਤ੍ਰ ਪਖਯਾਨੰ ਤ੍ਰਿਯਾ ਚਰਿਤ੍ਰ ਮੰਤ੍ਰੀ ਭੂਪ ਸੰਬਾਦੇ (ਚਰਿਤ੍ਰ ਨੰ.)



ਚਰਿਤ੍ਰ ਸਮਾਪਤਮ (ਸਤੁ ਸੁਭਮ ਸਤੁ)

ਇਹ ਹੀ ਵਾਰਤਾ ਬਦਲਵੇਂ ਰੂਪ ਵਿਚ ਲੂਣਾ ਅਤੇ ਪੂਰਨ ਦੀ ਪੰਜਾਬ ਵਿਚ ਆਮ ਪ੍ਰਚਲਤ ਹੈ । ਜੋ ਕਿ ਕਿੱਸੇ ਦੇ ਰੂਪ ਵਿਚ ਸਾਡੇ ਦੇਸ਼ ਵਿਚ ਆਮ ਗਾਈ ਜਾਂਦੀ ਹੈ।

ਪਾਠਕ ਆਪ ਹੀ ਅੰਦਾਜ਼ਾ ਲਾ ਲੈਣ ਕਿ ਇਹ ਮਨੋ ਕਲਪਿਤ ਪਾਤਰ ਰਚ ਕੇ ਹਿਤੋ ਉਪਦੇਸ਼ ਲਈ ਵਾਰਤਾਵਾਂ ਲਿਖੀਆਂ ਹਨ ਜਾਂ ਗੁਰੂ ਸਾਹਿਬ ਵਲੋਂ ਚਰਿਤ੍ਰਾਂ ਅੰਦਰ ਦੱਸੀਆਂ ਗੱਲਾਂ ਨੂੰ ਅਪਨਾਉਣ ਦਾ ਉਪਦੇਸ਼ ਦਿੱਤਾ ਹੈ ।

ਜਿਸ ਤਰ੍ਹਾਂ ਕੋਈ ਸਮਾਜਕ ਸਿੱਖਿਆ ਲਈ ਅਤੇ ਸਮਾਜ ਦੀਆਂ ਬੁਰਾਈਆਂ ਉਘਾੜਨ ਲਈ ਕੋਈ ਫਿਲਮ ਬਣਦੀ ਹੈ । ਉਸ ਵਿਚ ਫਿਲਮ ਦਾ ਡਾਇਰੈਕਟਰ ਜੇ ਬਲਾਤਕਾਰ ਦਾ ਸੀਨ ਦਿਖਾਉਂਦਾ ਹੈ ਤਾਂ ਇਸ ਦਾ ਇਹ ਮਤਲਬ ਕੱਢ ਲੈਣਾ ਕਿ ਫਿਲਮ ਇਹ ਸਭ ਕੁਝ ਕਰਨ ਲਈ ਪ੍ਰੇਰਤ ਕਰ ਰਹੀ ਹੈ ਮੂਰਖਤਾ ਨਹੀਂ ਤਾਂ ਹੋਰ ਕੀ ਹੈ ? ਫਿਲਮ ਦੇ ਪਿੱਛੇ ਕੀ Theme ਹੈ, ਸਿਆਣਾ ਬੰਦਾ ਉਹ ਪਕੜੇਗਾ ਅਤੇ ਫਿਲਮ ਨੂੰ ਦੇਖਣ ਵਾਲਾ ਦੂਸਰਾ ਪੱਖ ਲਵੇਗਾ । ਹੁਣ ਅਸੀਂ ਕਾਲਾ ਅਫਗਾਨਾ ਅਤੇ ਉਨ੍ਹਾਂ ਦੇ ਸਮਰਥਕਾਂ ਵੱਲੋਂ ਇਸ ਗ੍ਰੰਥ ਬਾਰੇ ਕੀਤੇ ਕੁਝ ਕੁ ਉਟੰਕਣਾਂ ਦੇ ਉੱਤਰ ਦੇਣ ਦੀ ਕੋਸ਼ਿਸ਼ ਕਰਦੇ ਹਾਂ -

-ਐਸੀ ਫਬਤ ਦੁਹਨ ਕੀ ਜੋਰੀ ॥
ਜਨਕ ਕ੍ਰਿਸ਼ਨ ਬ੍ਰਿਖਾਨ ਕਿਸੋਰੀ ॥

(ਚਰਿਤ੍ਰ ੧੧੧, ਦ. ਗ੍ਰੰ., ਪੰਨਾ ੯੬੭)

-ਦੁਹੂੰ ਹਾਥ ਤਿਹ ਕੁਚਨ ਮਰੋਰੈ ॥
ਜਨ ਖੋਯੋ ਨਿਧਨੀ ਧਨੁ ਟੋਰੈ ॥
ਬਾਰ ਬਾਰ ਤਿਹ ਗਰੈ ਲਗਾਵੈ ॥
ਜਨੁ ਕੰਦ੍ਰਪ ਕੋ ਦੁੱਖ ਮਿਟਾਵੈ ॥
ਭੋਗਤ ਤਾਹਿ ਜੰਘ ਲੈ ਕਾਂਧੇ ॥
ਜਨੁ ਦਵੈ ਮੈਨ ਤਰਕਸ਼ਨ ਬਾਂਧੇ ॥

(ਚਰਿਤ੍ਰ ੧੧੧, ਦ. ਗ੍ਰੰ., ਪੰਨਾ ੯੬੭)

ਉਸ ਵੇਲੇ ਦੇ ਸਮਾਜ ਵਿਚ ਅਤੇ ਅੱਜ ਵੀ ਕਈ ਮਾਂ-ਬਾਪ ਲਾਲਚ ਵਿਚ ਆ ਕੇ ਜਾਂ ਕਿਸੇ ਹੋਰ ਕਾਰਣ ਲੜਕੀ ਨੂੰ ਬੁੱਢੇ ਨਾਲ ਜੋੜ ਦਿੰਦੇ ਸਨ ਜਾਂ ਸਰੀਰਕ ਪੱਖੋਂ ਕਮਜ਼ੋਰ ਇਕ ਦੂਸਰੇ ਦੀ ਜੋੜੀ ਬਣ ਜਾਂਦੀ ਸੀ ਅਤੇ ਇਸਤ੍ਰੀ-ਪੁਰਸ਼ ਦੀ ਜ਼ਿੰਦਗੀ ਨਰਕ ਬਣ ਜਾਂਦੀ ਸੀ। ਇਸ ਚਰਿਤ੍ਰ ਦੇ ਬੰਦ ੨੩ ਤੋਂ ੨੭ ਤੱਕ ਇਸ ਤਰ੍ਹਾਂ ਦਰਜ ਹੈ -

"ਜਵਾਨ ਇਸਤ੍ਰੀ, ਜਵਾਨ ਮਰਦ ਚੌਦਵੀਂ ਦੇ ਚੰਦ ਵਾਂਗ ਜਿਵੇਂ ਚਾਨਣੀ ਰਾਤ ਹੁੰਦੀ ਹੈ, ਇਕ ਦੂਜੇ ਨਾਲ ਬਰਾਬਰੀ ਕਰਦੇ ਹਨ, ਹਾਰ ਕੇ ਪਿੱਛੇ ਹਟੇ ਤਾਂ ਕੌਣ ਹਟੇ? ਪੜ੍ਹਿਆ ਲਿਖਿਆ ਪੁਰਸ਼ ਅਤੇ ਪੜ੍ਹੀ ਲਿਖੀ ਜਵਾਨ ਇਸਤ੍ਰੀ ਇਕ ਦੂਜੇ ਨੂੰ ਪ੍ਰਾਪਤ ਕਰਕੇ ਵਧ-ਚੜ੍ਹ ਕੇ ਇਕ ਦੂਜੇ ਨੂੰ ਗਲ੍ਹ ਲਗਾਉਂਦੇ ਹਨ, ਇਕ ਪਲ ਵੀ ਦੂਰ ਨਹੀਂ ਹੋਇਆ ਜਾਂਦਾ। ਜੇ ਕੋਈ ਅਕਲਮੰਦ ਪੁਰਸ਼, ਅਕਲਮੰਦ ਇਸਤ੍ਰੀ ਨੂੰ ਪਾ ਲਵੇ, ਫਿਰ ਉਸ ਨੂੰ ਆਪਣੇ ਦਿਲ ਤੋਂ ਨਹੀਂ ਭੁਲਾਉਂਦਾ, ਕਿਸੇ ਬੇ-ਅਕਲ ਮੂਰਖ ਨੂੰ ਦਿਲ 'ਤੇ ਕਦੇ ਵੀ ਨਹੀਂ ਲਿਆਉਂਦਾ। ਮਨ-ਬਚਨ ਕਰਕੇ ਸੁੰਦਰਤਾ ਅਤੇ ਸੁਘੜਤਾ ਨਾਲ ਹੀ ਵਿਆਹ ਕਰਦੇ ਹਨ। ਚੰਦਨ ਦੀ ਤਾਂ ਇਕ ਚੌਂਕੀ ਹੀ ਚੰਗੀ ਹੈ, ਲਕੜੀ ਦਾ ਬ੍ਰਿਛ ਕਿਸ ਕੰਮ ਹੈ ਚੰਦਨ ਦੀ ਚੌਂਕੀ ਸਾਹਮਣੇ। ਸਿਆਣੇ ਪੁਰਸ਼ ਨਾਲ ਗਰੀਬੀ ਵੀ ਚੰਗੀ ਹੈ ਮੂਰਖ ਦੇ ਰਾਜ ਨਾਲੋਂ।"

ਇਹ ਤੱਤਸਾਰ ਸਿੱਖਿਆ ਇਸ ਚਰਿਤ੍ਰ ਵਿਚੋਂ ਨਿਕਲਦੀ ਹੈ। ਬਾਕੀ ਸਭ ਇਸ ਗੱਲ ਨੂੰ ਸਿੱਧ ਕਰਨ ਲਈ ਪਾਤਰ ਸਿਰਜ ਕੇ ਸਭ ਕੁਝ ਸਹੀ ਰੂਪ ਵਿਚ, ਜੋ ਇਕ ਜਵਾਨ ਮਰਦ ਅਤੇ ਇਸਤ੍ਰੀ ਕਰਦੇ ਹਨ, ਦਰਸਾਇਆ ਗਿਆ ਹੈ। ਪਿਛਲੇ ਸਮੇਂ ਵਿਚ ਅਫੀਮ, ਭੰਗ ਦਾ ਸਹਾਰਾ ਲਿਆ ਜਾਂਦਾ ਸੀ ਚੇਸ਼ਟਾ ਵਧਾਣ ਲਈ। ਅੱਜਕਲ੍ਹ ਇਕ ਦਿਨ ਵਿਚ ਕਿੰਨੀਆਂ ਗੋਲੀਆਂ ਵਿਆਗਾਰਾ ਦੀਆਂ ਵਰਤੀਆਂ ਜਾਂਦੀਆਂ ਹਨ ਕੋਈ ਗਿਣਤੀ ਨਹੀਂ, ਨ ਹੀ ਕਦੇ ਕਿਸੇ ਨੇ ਇਸ ਬਾਰੇ ਇਤਰਾਜ਼ ਕੀਤਾ ਹੈ। ਮਕਸਦ ਦੋਨਾਂ ਦਾ ਇਕੋ ਹੀ ਹੈ। ਦਸਮ ਗ੍ਰੰਥ ਦੇ ਵਿਰੋਧੀ ਤੱਤ ਸਾਰ ਨੂੰ ਛੱਡ ਕੇ, ਛਿੱਲੜ ਚੱਬ ਕੇ ਕਹਿੰਦੇ ਹਨ ਇਹ ਫੋਕਾ ਹੈ।

ਇਹ ਪ੍ਰਚਾਰ ਕੀਤਾ ਜਾ ਰਿਹਾ ਹੈ ਕਿ ਦਸਮ ਗ੍ਰੰਥ ਵਿਚ ਇਸਤ੍ਰੀ ਜਾਤੀ ਦਾ ਨਿਰਾਦਰ ਕੀਤਾ ਗਿਆ ਹੈ। ਗੁਰਬਾਣੀ ਕਹਿ ਰਹੀ ਹੈ :

੨. ਸੋ ਕਿਉ ਮੰਦਾ ਆਖਿਐ ਜਿਤੁ ਜੰਮਹਿ ਰਾਜਾਨ। (ਪੰਨਾ ੪੭੩)

ਉੱਤਰ :- ਸਮਾਜ ਵਿਚ ਇਸਤ੍ਰੀ ਦੇ ਭਿੰਨ-ਭਿੰਨ ਰੂਪ ਹਨ। ਕੁਚੱਜੀ, ਸੁਚੱਜੀ ਅਤੇ ਗੁਣਵੰਤੀ। ਕਿਸੇ ਇਸਤ੍ਰੀ ਦੇ ਗੁਣਾਂ ਨੂੰ ਨਜ਼ਰ-ਅੰਦਾਜ਼ ਕਰਕੇ ਜਦ ਸਮਾਜ ਵਿਚ ਦੁਰਕਾਰਿਆ ਜਾਂਦਾ ਸੀ, ਮੂਰਖ, ਪਸ਼ੂ ਅਤੇ ਢੋਰ ਆਖ ਕੇ ਅੱਤਿਆਚਾਰ ਹੋ ਰਹੇ ਸਨ ਤਾਂ ਮਹਾਰਾਜ ਨੇ ਉਪਦੇਸ਼ ਦਿੱਤਾ :

ਸੋ ਕਿਉ ਮੰਦਾ ਆਖਿਐ ਜਿਤੁ ਜੰਮਹਿ ਰਾਜਾਨ। (ਪੰਨਾ ੪੭੩)

ਕੀ ਇਸ ਪੰਗਤੀ ਦਾ ਸਹਾਰਾ ਲੈ ਕੇ ਇਕ ਦੁਰਾਚਾਰੀ ਔਰਤ ਨੂੰ ਮੱਥਾ ਟੇਕਣਾ ਚਾਹੀਦਾ ਹੈ ? ਜਾਂ ਕੀ ਇਹ ਤੁਕ ਉਨ੍ਹਾਂ ਇਸਤ੍ਰੀਆਂ ਲਈ ਹੈ ਜੋ ਅਮਰੀਕਾ ਦੀ ਅਲਬਾਮਾ ਸਟੇਟ ਵਿਚ ਸਲਾਨਾ ਜਸ਼ਨ ਮਨਾਉਣ ਵੇਲੇ ਅਲਫ ਨੰਗੀਆਂ ਹੋ ਕੇ ਸਰੀਰ ਤੇ ਪੇਂਟ ਮਲ੍ਹ ਕੇ ਨੱਚਦੀਆਂ ਹਨ ? ਜਾਂ ਕੀ ਉਸ ਇਸਤ੍ਰੀ ਲਈ ਹਨ ਜੋ ਮਾਡਲ ਗਰਲ ਬਣ ਕੇ ਬੀਚ 'ਤੇ ਜਾ ਕੇ ਕੇਵਲ ਚਾਰ ਇੰਚ ਦੀ ਬਿਕਨੀ ਪਾ ਕੇ



ਇਸ਼ਤਿਹਾਰ ਲਈ ਫੋਟੋਆਂ ਖਿਚਵਾਂਦੀ ਹੈ? ਸਭ ਨੂੰ ਪਤਾ ਹੈ ਕਿ ਰਜ਼ੀਆ ਸੁਲਤਾਨ ਨੇ ਸ਼ਾਹੀ ਖਾਨਦਾਨ ਦੇ ਬੰਦਿਆਂ ਨੂੰ ਨਜ਼ਰ-ਅੰਦਾਜ਼ ਕਰਕੇ ਆਪਣੇ ਹਬਸ਼ੀ ਨਫ਼ਰ 'ਤੇ ਮੋਹਿਤ ਹੋ ਕੇ ਨਿਕਾਹ ਕਰ ਲਿਆ। ਦਰਬਾਰ ਵਿਚ ਬਗ਼ਾਵਤ ਹੋ ਗਈ ਅਤੇ ਰਜ਼ੀਆ ਬੇਗ਼ਮ ਨੂੰ ਆਤਮ ਹੱਤਿਆ ਕਰਨੀ ਪਈ।

੧੯੯੮ ਵਿਚ ਨਿਊਯਾਰਕ ਦੀ ੩੭ ਸਾਲਾ ਟੀਚਰ, ਤਿੰਨ ਬੱਚਿਆਂ ਦੀ ਮਾਂ, ਆਪਣੇ ੧੫ ਸਾਲਾ ਵਿਦਿਆਰਥੀ ਨਾਲ ਪਿਆਰ ਦੀ ਪੀਂਘ ਦੇ ਹੁਲਾਰੇ ਲੈਂਦੀ ਇਕ ਬੱਚੇ ਦੀ ਮਾਂ ਬਣ ਗਈ। ਭੇਦ ਖੁੱਲ੍ਹਣ 'ਤੇ ਨੌਕਰੀ ਤੋਂ ਕੱਢ ਦਿੱਤਾ ਗਿਆ ਅਤੇ ਮੁਕੱਦਮਾ ਚੱਲਿਆ ਅਤੇ ੭ ਸਾਲ ਦੀ ਕੈਦ ਦੀ ਸਜ਼ਾ ਸੁਣਾਈ ਗਈ। ਕੈਦ ਕੱਟ ਕੇ ਫਿਰ ਉਸੇ ਲੜਕੇ ਨਾਲ ਸ਼ਾਦੀ ਕਰ ਲਈ।

੧੮-੧੨-੯੪ ਟੀ.ਵੀ. ਚੈਨਲ 'ਆਜ ਤੱਕ' ਦੀ ਖਬਰ ਸੀ, ਨੁਆਇਡਾ ਦੀ ਇਕ ਇਸਤ੍ਰੀ ਟੀਚਰ, 'ਰੁਚਿਕਾ' ਹਰ ਰੋਜ਼ ਰਿਕਸ਼ੇ 'ਤੇ ਬੈਠ ਕੇ ਸਕੂਲ ਜਾਂਦੀ ਸੀ। ਪਿਆਰ ਵਿਚ ਫਸ ਕੇ ਰਿਕਸ਼ਾ ਚਾਲਕ ਨਾਲ ਘਰੋਂ ਭੱਜ ਗਈ ਅਤੇ ਅਗਵਾ ਕਰਨ ਦਾ ਡਰਾਮਾ ਰਚ ਕੇ ਆਪਣੇ ਪ੍ਰੇਮੀ ਤੋਂ ਦਸ ਲੱਖ ਦੀ ਫਿਰੌਤੀ ਦੇ ਪੈਸੇ ਲਈ ਘਰ ਟੈਲੀਫੋਨ ਕਰਵਾ ਦਿੱਤਾ।

ਅਖੀਰ ਫੜ੍ਹੀ ਗਈ ਅਤੇ ਸਭ ਕੁਝ ਜ਼ਾਹਰ ਹੋ ਗਿਆ। ਅੱਜਕਲ੍ਹ ਟੀ.ਵੀ. 'ਤੇ ਐਡ-ਸੀਨ ਦਿਖਾਇਆ ਜਾਂਦਾ ਹੈ ਕਿ ਭਰ ਜਵਾਨ ਲੜਕੀ ਪਾਣੀ ਵਿਚੋਂ ਨਿਕਲਦੀ ਹੈ, ਜਿਸ ਨੇ ਕੇਵਲ ਆਪਣੇ ਸਤੱਨ ਢੱਕੇ ਹੋਏ ਹਨ ਅਤ ਤੇੜ ਬਿਲਕੁਲ ਛੋਟੀ ਜਿਹੀ ਚੱਢੀ ਪਾਈ ਹੈ। ਉਹ ਇਕ ਭਰ ਜਵਾਨ ਲੜਕੇ ਸਾਹਮਣੇ ਝੁਕ ਕੇ ਕਹਿੰਦੀ ਹੈ "Do you know I am hot?" ਲੜਕਾ ਆਪਣਾ ਕੋਟ ਉਤਾਰ ਕੇ ਉਸ ਨੂੰ ਪੁਆ ਕੇ ਆਖਦਾ ਹੈ "Wish you cool" ਕੀ ਅਜੇਹੀਆਂ ਔਰਤਾਂ ਲਈ ਗੁਰੂ ਸਾਹਿਬ ਨੇ ਕਿਹਾ ਸੀ "ਸੋ ਕਿਉਂ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ ?"

ਗੁਰਬਾਣੀ ਦੀਆਂ ਇਨ੍ਹਾਂ ਤੁਕਾਂ ਵੱਲ ਧਿਆਨ ਦੇਣਾ ਚਾਹੀਦਾ ਹੈ :

-ਕਬੀਰ ਹਰਿ ਕਾ ਸਿਮਰਨੁ ਛਾਡਿ ਕੈ ਅਹੋਈ ਰਾਖੈ ਨਾਰਿ ॥
ਗਦਹੀ ਹੋਇ ਕੈ ਅਉਤਰੈ ਭਾਰੁ ਸਹੈ ਮਨ ਚਾਰਿ ॥

(ਪੰਨਾ ੧੩੭੦)

-ਕਬੀਰ ਨ੍ਰਿਪੁ ਨਾਰੀ ਕਿਉ ਨਿੰਦੀਐ ਕਿਉ ਹਰਿ ਚੇਰੀ ਕਉ ਮਾਨੁ ॥
ਓਹ ਮਾਂਗ ਸਵਾਰੈ ਬਿਖੈ ਕਉ ਓਹ ਸਿਮਰੈ ਹਰਿ ਨਾਮੁ ॥

(ਪੰਨਾ ੧੩੭੩)

-ਜਿਨ ਹਰਿ ਹਿਰਦੈ ਨਾਮੁ ਨ ਬਸਿਓ ਤਿਨ ਮਾਤ ਕੀਜੈ ਹਰਿ ਬਾਂਝਾ ॥

(ਪੰਨਾ ੬੯੭)

ਕਬੀਰ ਬੈਸਨਉ ਕੀ ਕੂਕਰਿ ਭਲੀ ਸਾਕਤ ਕੀ ਬੁਰੀ ਮਾਇ ॥
ਓਹ ਨਿਤ ਸੁਨੈ ਹਰਿ ਨਾਮ ਜਸੁ ਉਹ ਪਾਪ ਬਿਸਾਹਨ ਜਾਇ ॥
(ਪੰਨਾ ੧੩੬੭)

ਅੱਜ-ਕਲ੍ਹ ਦੇ ਸਮੇਂ ਦੇ ਵਾਤਾਵਰਨ ਦੇ ਅਨਕੂਲ, ਇਸਤ੍ਰੀਆਂ ਬਾਰੇ ਗੁਰਬਾਣੀ ਦੱਸ ਰਹੀ ਹੈ :

ਰੰਨਾ ਹੋਈਆ ਬੋਧੀਆ ਪੁਰਸ ਹੋਏ ਸਈਆਦ ॥
ਸੀਲੁ ਸੰਜਮੁ ਸੁਚ ਭੰਨੀ ਖਾਣਾ ਖਾਜੁ ਅਹਾਜੁ ॥
ਸਰਮੁ ਗਇਆ ਘਰਿ ਆਪਣੈ ਪਤਿ ਉਠਿ ਚਲੀ ਨਾਲਿ ॥
ਨਾਨਕ ਸਚਾ ਏਕੁ ਹੈ ਅਉਰੁ ਨ ਸਚਾ ਭਾਲਿ ॥
(ਪੰਨਾ ੧੨੪੨-੪੩)

ਗੁਰੂ ਸਾਹਿਬ ਨੇ ਦੁਰਾਚਾਰੀ ਔਰਤਾਂ ਅਤੇ ਗੁਣਵੰਤੀਆਂ ਦੇ ਦੋਨੋਂ ਪੱਖ ਉਘਾੜ ਕੇ ਦਰਸਾਏ ਹਨ। ਆਪਣੇ ਵਲੋਂ ਸਿੱਖਾਂ ਨੂੰ ਇਹ ਸਭ ਕੁਝ ਅਪਨਾਉਣ ਲਈ ਇਕ ਲਾਈਨ ਵੀ ਨਹੀਂ ਲਿਖੀ। ਦੋਨੋਂ ਪੱਖ ਪ੍ਰਗਟ ਕਰਕੇ ਨਿਰਣਾ ਪਾਠਕਾਂ 'ਤੇ ਛੱਡ ਦਿੱਤਾ ਹੈ। ਦਸਮ ਗ੍ਰੰਥ ਦੇ ਇਸ ਭਾਗ ਨੂੰ ਕੰਜਰ ਬਾਣੀ ਦੀ ਸੰਗਿਆ ਦੇਣ ਵਾਲੇ ਦਸਮ ਗ੍ਰੰਥ ਦੇ ਵਿਰੋਧੀਆਂ ਨੂੰ ਅਸੀਂ ਚੈਲੰਜ ਕਰਦੇ ਹਾਂ, ਕਿ ਕੋਈ ਇਕ ਛੰਦ ਵੀ ਚਰਿਤ੍ਰਾਂ ਵਿਚੋਂ ਦੱਸਣ ਜਿਥੇ ਮਹਾਰਾਜ ਨੇ ਨਸ਼ੇ ਕਰਨ, ਕੇਸ ਮਨਾਉਣ ਜਾਂ ਹੋਰ ਅਨੈਤਿਕਤਾ ਕਰਨ ਲਈ ਉਪਦੇਸ਼ ਦਿੱਤਾ ਹੋਵੇ ਬਲਕਿ ਅਨੇਕਾਂ ਥਾਂਈ ਲਿਖਿਆ ਹੈ ਮੂਰਖ ਰਾਜਾ ਛਲਿਆ ਗਿਆ, ਭੇਦ ਨਹੀਂ ਸਮਝ ਸਕਿਆ ਇਤਿਆਦਿ।

(੩) ਤ੍ਰਿਯ ਝਾਂਟ ਨ ਮੂੰਡੀ ਜਾਇ ॥
ਬੇਦ ਪੁਰਾਨਨ ਮੈ ਸੁਨਿ ਪਾਈ ॥
ਹਸਿ ਕਰਿ ਬਚਨ ਸੋ ਛਾਨਿਓ ॥
ਮੈ ਆਪੁਨੇ ਜੀਯ ਸਾਚ ਨ ਜਾਨਯੋ ॥
ਤੈਂ ਤ੍ਰਿਯਾ ਹਮ ਸੋ ਝੂਠਿ ਉਚਾਰੀ ॥
ਹਮ ਮੂੰਡੇਗੇ ਝਾਂਟ ਤਿਹਾਰੀ ॥
ਤੇਜ ਅਸਤੁਰਾ ਏਕ ਮੰਗਾਯੋ ॥
ਨਿਜ ਕਰ ਗਹਿਕੈ ਰਾਵ ਚਲਾਯੋ ॥
ਤਾਂ ਕੀ ਮੂੰਡਿ ਝਾਟਿ ਸਭ ਡਾਰੀ ॥
ਦੈ ਕੇ ਹਸੀ ਚੰਚਲਾ ਤਾਰੀ ॥ (ਚਰਿਤ੍ਰ ੧੯੦)

ਚਰਿਤ੍ਰ ਦਾ ਪਿਛੋਕੜ ਹੈ ਕਿ ਰਾਜਾ ਕਾਮ ਵੱਸ ਹੋ ਕੇ ਇਸਤ੍ਰੀ ਦੇ ਵੱਸ ਹੋ ਜਾਂਦਾ ਹੈ ਜਿਸ ਨੇ ਪਹਿਲਾਂ ਹੀ ਸਹੇਲੀਆਂ ਨਾਲ ਸ਼ਰਤ ਲਗਾਈ ਹੁੰਦੀ ਹੈ ਕਿ ਮੈਂ ਅੱਜ



ਰਾਜੇ ਕੋਲੋਂ ਪਾਣੀ ਮੰਗਵਾਵਾਂਗੀ ਅਤੇ ਝਾਂਟਾਂ ਮੁੰਨਵਾਵਾਂਗੀ। ਪਿਆਰ ਦੀ ਖੇਡ ਖੇਡਦੀ ਇਸਤ੍ਰੀ ਬੇਹੋਸ਼ ਹੋਣ ਦਾ ਡਰਾਮਾ ਰਚ ਕੇ ਪਾਣੀ-ਪਾਣੀ ਕਹਿੰਦੀ ਹੈ ਅਤੇ ਰਾਜਾ ਆਪ ਪਾਣੀ ਲੈ ਕੇ ਪਿਆਉਂਦਾ ਹੈ ਅਤੇ ਫਿਰ ਇਸੇ ਤਰ੍ਹਾਂ ਵੇਦ-ਸ਼ਾਸਤਰਾਂ ਦਾ ਝੂਠਾ ਹਵਾਲਾ ਦੇ ਕੇ ਰਾਜੇ ਕੋਲੋਂ ਝਾਂਟਾਂ ਮੁੰਨਵਾਉਂਦੀ ਹੈ।

ਸਪੱਸ਼ਟੀਕਰਨ : ਇਹ ਕੋਈ ਅਲੋਕਾਰ ਦੀ ਗੱਲ ਨਹੀਂ। ਸਭ ਨੂੰ ਪਤਾ ਹੈ ਕਿ ਪਟਿਆਲੇ ਦਾ ਇਕ ਰਾਜਾ ਬਹੁਤੀਆਂ ਰਾਣੀਆਂ ਕਰਕੇ ਮਸ਼ਹੂਰ ਸੀ। ਇਕ ਦਿਨ ਇਕ ਨਵੀਂ ਰਾਣੀ ਮਹਿਲ ਵਿਚ ਆਈ। ਮਹਾਰਾਜੇ ਨਾਲ ਹਮਬਿਸਤਰ ਹੋਣ ਵੇਲੇ ਉਸ ਨੇ ਆਪਣੇ ਗੁਪਤ ਅੰਗ 'ਤੇ ਹੱਥ ਰੱਖ ਕੇ ਮਹਾਰਾਜਾ ਸਾਹਿਬ ਨੂੰ ਕਿਹਾ ਕਿ ਪਹਿਲਾਂ ਮੇਰੇ ਭਰਾ ਨੂੰ ਫ਼ੌਜ ਵਿਚ ਲਫਟੈਨ ਭਰਤੀ ਕਰੋ ਫਿਰ ਮੇਰੇ ਨਾਲ ਸੰਗ ਕਰਨਾ। ਕਾਮ-ਵੇਗ ਵਿਚ ਅੰਨ੍ਹੇ ਹੋਏ ਮਹਾਰਾਜੇ ਨੇ ਉਸ ਵੇਲੇ ਸਬੰਧਤ ਅਫ਼ਸਰ ਨੂੰ ਇਹ ਫੋਨ ਕਰ ਦਿੱਤਾ ਕਿ ਫਲਾਣੇ ਬੰਦੇ ਨੂੰ ਲਫਟੈਨ ਬਣਾ ਦਿਉ ! ਨਾਲ ਹੀ ਕਿਹਾ "ਹੁਣ ਤਾਂ ਹੱਥ ਚੱਕ" ਹੁਕਮ ਦੇ ਨਾਲ ਇਹ ਗੱਲ ਵੀ ਟੈਲੀਫੋਨ 'ਤੇ ਪਹੁੰਚ ਗਈ ਅਤੇ ਪਟਿਆਲੇ ਦੇ ਹੱਥ ਚੱਕ ਲਫਟੈਨ ਮਸ਼ਹੂਰ ਹੋ ਗਏ। ਆਮ ਹਾਲਤਾਂ ਵਿਚ ਵੀ ਇਸਤਰੀ ਆਪਣੇ ਪਿਆਰ ਵਿਚ ਰੰਗ ਕੇ, ਸੇਜ ਭੋਗਣ ਵੇਲੇ ਕਿੰਨੇ ਬਿੱਲ ਪਾਸ ਕਰਾਂਦੀ ਹੈ ਅਤੇ ਕਿੰਨੇ ਵਾਅਦੇ ਕਰਾਂਉਂਦੀ ਹੈ ਇਹ ਕਿਸੇ ਤੋਂ ਲੁਕੀ-ਛਿਪੀ ਗੱਲ ਨਹੀਂ। ਇਸ ਚਰਿਤ੍ਰ ਦਾ ਦੂਸਰਾ ਪੱਖ ਇਹ ਦਰਸਾਂਦਾ ਹੈ ਕਿ ਕਾਮ ਵੱਸ ਹੋ ਕੇ ਬੰਦਾ ਕਿਥੇ ਤੱਕ ਗਿਰ ਸਕਦਾ ਹੈ। ਇਕ ਰਾਜਾ ਹੁੰਦਿਆਂ ਕਾਮ ਅਧੀਨ, ਕਿਸ ਤਰ੍ਹਾਂ ਇਕ ਵੇਸਵਾ ਵੀ ਮੂਰਖ ਬਣਾ ਕੇ ਆਪਣੇ ਇਸ਼ਾਰੇ ਤੇ ਨਚਾ ਸਕਦੀ ਹੈ। ਜਿਸ ਬਾਰੇ ਗੁਰਬਾਣੀ ਦੱਸ ਰਹੀ ਹੈ :

ਛਿਵੈ ਕਾਮੁ ਨ ਪੂਛੈ ਜਾਤਿ ॥ (ਪੰਨਾ ੧੩੭)

ਭਾਵ ਕਾਮ ਦੇ ਵੇਗ ਵਿਚ ਬੰਦਾ ਭੁੱਲ ਜਾਂਦਾ ਹੈ ਕਿ ਕੀ ਜਾਤ ਹੈ। ਇਸ ਬਾਰੇ ਗੁਰਬਾਣੀ ਦਾ ਫੁਰਮਾਨ ਇਸ ਤਰ੍ਹਾਂ ਹੈ "

ਸਾਰਾ ਦਿਨੁ ਲਾਲਚਿ ਅਟਿਆ ਮਨਮੁਖਿ ਹੋਰੇ ਗਲਾ ॥
ਰਾਤੀ ਊਘੈ ਦਬਿਆ ਨਵੇ ਸੋਤ ਸਭਿ ਢਿਲਾ ॥
ਮਨਮੁਖਾ ਦੈ ਸਿਰਿ ਜੋਰਾ ਅਮਰੁ ਹੈ ਨਿਤ ਦੇਵਹਿ ਭਲਾ ॥
ਜੋਰਾ ਦਾ ਆਖਿਆ ਪੁਰਖ ਕਮਾਵਦੇ ਸੇ ਅਪਵਿਤ ਅਮੇਧ ਖਲਾ ॥
ਕਾਮਿ ਵਿਆਪੇ ਕੁਸੁਧ ਨਰ ਸੇ ਜੋਰਾ ਪੁਛਿ ਚਲਾ ॥
(ਪੰਨਾ ੩੦੪)

ਅਰਥ : ਮਨਮੁਖ ਸਾਰਾ ਦਿਨ ਲਾਲਚ ਵਿਚ ਫਸਿਆ ਹੋਇਆ ਹੋਰ-ਹੋਰ ਗੱਲਾਂ ਕਰਦਾ ਹੈ। ਰਾਤ ਨੂੰ ਨੀਂਦ ਦੇ ਦੱਬਣ ਕਾਰਨ ਸਰੀਰ ਦੇ ਨੌਂ ਦਰਵਾਜੇ ਢਿੱਲੇ

ਪੈ ਜਾਂਦੇ ਹਨ । ਮਨਮੁਖਾਂ ਦੇ ਸਿਰ ਉਤੇ ਰੰਨਾਂ ਦਾ ਹੁਕਮ ਚਲਦਾ ਹੈ । ਉਹ (ਨਿੱਤ) ਹੁਕਮ ਦਿੰਦੀਆਂ ਹਨ ਅਤੇ ਮਨਮੁਖ ਉਸਨੂੰ ਚੰਗਾ ਕਰਕੇ ਕਮਾਂਦੇ ਹਨ । (ਜੋ) ਪੁਰਸ਼ ਰੰਨਾਂ ਦਾ ਆਖਿਆ ਮੰਨਦੇ ਹਨ ਉਹ ਅਪਵਿੱਤ੍ਰ, ਗੰਦੇ ਅਤੇ ਮੂਰਖ ਹੁੰਦੇ ਹਨ । ਅਪਵਿੱਤ੍ਰ ਮਨੁੱਖਾਂ ਨੂੰ ਕਾਮ ਚੇਸ਼ਟਾ ਵਿਆਪਦੀ ਹੈ (ਜਿਸ ਕਾਰਨ) ਰੰਨਾਂ ਪਾਸੋਂ ਪੁੱਛ ਕੇ ਉਨ੍ਹਾਂ ਦੇ ਦੱਸੇ ਹੋਏ ਰਸਤੇ 'ਤੇ ਚੱਲਦੇ ਹਨ । ਕੀ ਇਹ ਗੁਰ ਫੁਰਮਾਨ ਚਰਿਤ੍ਰ ਦੇ ਤਤਸਾਰ ਤੋਂ ਵੱਖਰਾ ਹੈ ?

ਦੀਵਾਨ ਜਰਮਨੀ ਦਾਸ ਨੇ ਆਪਣੀ ਕਿਤਾਬ "ਮਹਾਰਾਜਾ" ਵਿਚ ਕਈ ਸੱਚੀਆਂ ਕਹਾਣੀਆਂ ਲਿਖੀਆਂ ਹਨ । ਕੀ ਜਰਮਨੀ ਦਾਸ ਨੇ ਲੋਕਾਂ ਨੂੰ ਇਹ ਸਭ ਕੁਝ ਕਰਨ ਦੇ ਉਪਦੇਸ਼ ਲਈ ਲਿਖੀਆਂ ਹਨ ? ਨਹੀਂ, ਕੇਵਲ ਰਾਜਿਆਂ ਦੇ ਚਰਿਤ੍ਰ ਦੀ ਫੋਟੋ ਪੇਸ਼ ਕਰਨ ਲਈ ਲਿਖੀਆਂ ਹਨ । ਕਾਸ਼ ਕਿ ਸਿੱਖ ਰਾਜਿਆਂ ਅਤੇ ਸਰਦਾਰਾਂ ਨੂੰ ਸਹੀ ਢੰਗ ਨਾਲ ਇਨ੍ਹਾਂ ਚਰਿੱਤ੍ਰਾਂ ਰਾਹੀਂ ਸੁਚੇਤ ਕੀਤਾ ਹੁੰਦਾ ਤਾਂ ਅਨੇਕਾਂ ਗੁਣਾਂ ਦੇ ਭੰਡਾਰ ਸਾਬਕਾ ਮਹਾਰਾਜਾ ਪਟਿਆਲਾ ਦੀ ਅੱਜ ਇਹ ਦਿੱਖ ਨਾ ਹੁੰਦੀ ਅਤੇ ਸਰਦਾਰਾਂ ਵਿਚ ਸਿੱਖੀ ਦਾ ਪਤਨ ਨਾ ਹੁੰਦਾ–

(੪) ਜੇ ਅਮਲਨ ਕਹੇ ਖਾਇ ਖਤਾ ਕਬਹੂ ਨਾ ਖਾਵੈ ॥
ਮੂੰਡਿ ਅਵਰਨ ਜਾਹਿ ਆਪੁ ਕਬਹੂੰ ਨ ਮੂੰਡਾਵੈ ॥
... .... ..... .... ...
ਕਬਹੂੰ ਨ ਖਾਇ ਪਾਨ, ਅਮਲ ਕਬਹੂੰ ਨਹਿ ਪੀਯੋ ॥
ਕਬਹੂੰ ਨ ਖੇਲ ਅਖੇਟ ਨ ਸੁਖ ਨਿਰਧਨ ਕਹਿ ਕੀਯੋ ॥
ਹੋ ਕਰਯੋ ਨ ਭਾਮਿਨ ਭੋਗ, ਜਗਤ ਕਯੋਂ ਆਇਯੋ ॥ (ਚਰਿਤ੍ਰ ੨੪੫)

ਇਸ ਚਰਿਤ੍ਰ ਦੀ ਪੁਸ਼ਟ ਭੂਮੀ ਇਸ ਤਰ੍ਹਾਂ ਹੈ ਕਿ ਇਕ ਬੜਾ ਧਨਵਾਨ ਸ਼ਾਹੂਕਾਰ ਹੁੰਦਾ ਹੈ, ਜੋ ਬਹੁਤ ਕੰਜੂਸ ਵੀ ਹੁੰਦਾ ਹੈ ਅਤੇ ਸਾਰਾ ਦਿਨ ਪੈਸੇ ਕਮਾਉਣ ਵਿਚ ਲੱਗਾ ਰਹਿੰਦਾ ਹੈ ਆਪਣੀ ਇਸਤਰੀ ਵੱਲ ਧਿਆਨ ਵੀ ਨਹੀਂ ਦਿੰਦਾਂ ਨਾ ਹੀ ਕੋਈ ਦਾਨ ਪੁੰਨ ਕਰਦਾ ਹੈ ।

ਸੋ ਚਰਿਤ੍ਰ ਵਿਚ ਸ਼ਾਹ ਦੀ ਅਤੇ ਇਸਤਰੀ ਦੀ ਵਾਰਤਾਲਾਪ ਹੈ । ਇਸਤਰੀ ਕਹਿੰਦੀ ਹੈ ਖਾ, ਪੀ, ਮੌਜ ਮਸਤੀ ਕਰ ਅਤੇ ਪੈਸਾ ਖਰਚ ਕਰ, ਦਾਨ-ਪੁੰਨ ਵੀ ਕਰ ਅਤੇ ਨਾਲ ਹੀ ਮੇਰੇ ਵੱਲ ਵੀ ਧਿਆਨ ਕਰ । ਨਾਲ ਹੀ ਕਹਿੰਦੀ ਹੈ ਕਿ ਜੋ ਅਮਲ ਕਰਦੇ ਹਨ ਉਹ ਸੂਰਮੇਂ ਹੁੰਦੇ ਹਨ, ਮੁੱਛ ਖੜ੍ਹੀ ਰੱਖਦੇ ਹਨ । ਮੈਦਾਨ ਵਿਚ ਦੁਸ਼ਮਣ 'ਤੇ ਬਾਜ਼ ਵਾਂਗ ਪੈਂਦੇ ਹਨ ਅਤੇ ਇਸਤਰੀ ਭੋਗਦੇ ਹਨ । ਅਮਲ ਰਾਜੇ-ਮਹਾਰਾਜੇ ਕਰਦੇ ਹਨ, ਬਹੁਤੀਆਂ ਇਸਤ੍ਰੀਆਂ ਨਾਲ ਵਿਹਾਰ ਕਰਦੇ ਹਨ । ਅਮਲ ਸੂਰਮੇ ਪੀਂਦੇ ਹਨ, ਮੂਰਖਾਂ ਦੇ ਸਿਰ ਤਲਵਾਰ ਵਾਹੁੰਦੇ ਹਨ । ਅਮਲ ਜੋਗੀ ਪੀਂਦੇ ਹਨ



ਕ੍ਰਿਸ਼ਨ ਦਾ ਧਿਆਨ ਕਰਦੇ ਹਨ । ਅਮਲ ਦਾ ਸੁਆਦ ਲੈ ਕੇ ਸੂਮ ਤੇ ਸੋਫੀਆਂ ਨੇ ਕੀ ਕਰਨਾ ਹੈ ?

ਸ਼ਾਹ ਕਹਿੰਦਾ ਹੈ – ਜਿਹੜੇ ਪੁਰਸ਼ ਅਮਲ ਪੀਂਦੇ ਹਨ ਰਾਤ-ਦਿਨ ਊਂਘਦੇ ਹਨ । ਜੇ ਕਿਤੇ ਇਕ ਘੜੀ ਅਮਲ ਨ ਮਿਲੇ ਤਾਂ ਅਮਲੀਆਂ ਨੂੰ ਤਾਪ ਚੜ੍ਹ ਜਾਂਦਾ ਹੈ। ਇਸ ਲਈ ਜਿਹੜਾ ਪੁਰਸ਼ ਅਮਲ ਪੀਂਦਾ ਹੈ, ਉਹ ਕਿਸੇ ਕੰਮ ਜੋਗਾ ਨਹੀਂ ਰਹਿੰਦਾ । ਉਹ ਤਾਂ ਮੂਰਖ ਹੋ ਕੇ 'ਮੁਰਦਾ ਹੋ ਕੇ' ਘਰ ਪਿਆ ਰਹਿੰਦਾ ਹੈ ।

ਇਸੇ ਤਰ੍ਹਾਂ ਸ਼ਾਹ ਦੀ ਅਤੇ ਇਸਤ੍ਰੀ ਦੀ ਲੰਬੀ ਵਾਰਤਾਲਾਪ ਹੈ । ਕਾਲਾ ਅਫਗਾਨਾ ਅਤੇ ਉਨ੍ਹਾਂ ਦੇ ਸਮਰਥਕ ਚਲਾਕੀ ਨਾਲ ਇਸਤ੍ਰੀ ਵੱਲੋਂ ਅਮਲ ਖਾਣ ਬਾਰੇ ਗੱਲਾਂ ਤਾਂ ਦੱਸਦੇ ਹਨ ਪਰ ਸ਼ਾਹ ਵੱਲੋਂ ਅਮਲ ਦੇ ਨੁਕਸਾਨ ਬਾਰੇ ਚੁੱਪ ਵੱਟ ਲੈਂਦੇ ਹਨ –

ਪਿਯਤ ਭਾਂਗ ਕਹੂ ਜੋ ਹੇਰੈ ॥
(ਜੇ ਉਹ ਕਿਸੇ ਨੂੰ ਭੰਗ ਪੀਂਦਾ ਦੇਖੇ )
ਠਾਢੋ ਹੋਤ ਨ ਤਾ ਕੇ ਨੇਰੇ ॥
(ਉਸ ਕੋਲ ਖੜਾ ਵੀ ਨਹੀਂ ਸੀ ਹੁੰਦਾ)
ਭਯੋ ਸਦਨ ਤਿੱਹ ਕਹੋ ਉਜਾਰਾ ॥
(ਕਹਿੰਦਾ ਸੀ ਉਹ ਘਰ ਉਜੜ ਜਾਂਦੇ ਹਨ)
ਜਾਂ ਕੈ ਕੂੰਡਾ ਬਜੈ ਦੁਆਰਾ ।
(ਜਿਸ ਦੇ ਘਰ ਕੂੰਡਾ ਘੋਟਣਾ ਖੜਕਦਾ ਹੈ)
ਸੋਫੀ ਤਾ ਕੋ ਹੋਤ ਉਜਾਰਿ ਕਹੈ ਘਰ ॥
(ਉਹ ਘਰ ਹੀ ਉਜਾੜ ਹੋ ਜਾਂਦਾ ਹੈ)
ਭਾਂਗ ਅਫੀਮ ਭਖਤ ਹੈ ਜੋ ਨਰ ॥
(ਜਿਹੜਾ ਪੁਰਸ਼ ਭੰਗ, ਅਫੀਮ ਖਾਂਦਾ ਹੈ)
ਸੋਫੀ ਸਕਲ ਬੁਧਿ ਬਲ ਰਹੈ ॥
(ਸੋਫੀ ਹਰ ਵੇਲੇ ਠੀਕ ਬੁੱਧ ਅਤੇ ਆਪਣੇ ਬਲ ਵਿਚ ਰਹਿੰਦਾ ਹੈ)
ਅਮਲਨਿ ਕੋ ਕਛੁ ਕੈ ਨਹਿ ਰਹੈ ॥
(ਅਮਲੀ ਨੂੰ ਭਾਵੇਂ ਕੁਝ ਕਹੋ ਉਹ ਕੁਝ ਕਹਿਣ ਜੋਗਾ ਨਹੀਂ ਹੁੰਦਾ, ਅਮਲੀ ਕੋਲ ਅਕਲ ਹੁੰਦੀ ਹੀ ਨਹੀਂ)

ਕਾਲਾ ਅਫਗਾਨਾ ਅਤੇ ਉਨ੍ਹਾਂ ਦੇ ਸਮਰਥਕ ਇਕ ਪਾਸੜ ਗੱਲ ਦੱਸ ਕੇ ਆਮ ਸੰਗਤਾਂ ਨੂੰ ਗੁਮਰਾਹ ਕਰ ਰਹੇ ਹਨ । ਅਜਿਹੇ ਬੰਦਿਆਂ ਤੇ I.P.C. ਕੋਡ 420 ਅਧੀਨ ਮੁਕੱਦਮਾ ਚੱਲ ਸਕਦਾ ਹੈ। (੨੪੫ ਚਰਿਤ੍ਰ ੮)

ਇਹ ਇਕ ਠੋਸ ਸਚਾਈ ਹੈ ਕਿ ਜਿਹੜੇ ਕੰਜੂਸ ਆਦਮੀ ਸਾਰਾ ਦਿਨ ਪੈਸਾ ਕਮਾਉਣ ਵਿਚ ਹੀ ਗ਼ਲਤਾਨ ਰਹਿੰਦੇ ਹਨ ਜਾਂ ਉਹ ਆਦਮੀ ਜੋ ਪੈਸਾ ਕਮਾਉਣ ਲਈ ਪ੍ਰਦੇਸ਼ ਵਿਚ ਜਾ ਕੇ ਕਈ ਕਈ ਸਾਲ ਨਹੀਂ ਮੁੜਦੇ ਉਨ੍ਹਾਂ ਦੀਆਂ ਜੁਆਨ ਇਸਤਰੀਆਂ ਸਦਾ ਹੀ ਗ੍ਰਹਸਥੀ ਜੀਵਨ ਦੇ ਭੋਗ ਲਈ ਤਰਸਦੀਆਂ ਹਨ। ਪੰਜਾਬ ਦੇ ਲੋਕ ਗੀਤਾਂ ਦੀ ਇਹ ਤੁਕ:

ਮੈਨੂੰ ਜ਼ਹਿਰ ਪਿਆਲਾ ਦੇ ਦੇਂਦੀ।

ਪਰ ਫੌਜੀ ਨਾਲ ਵਿਆਹੁੰਦੀ ਨਾ।

ਕਿਸੇ ਮੁਟਿਆਰ ਦਾ ਆਪਣੀ ਮਾਂ ਨੂੰ ਆਪਣੇ ਮਨ ਦੀ ਵੇਦਨਾਂ ਦਾ ਸਹੀ ਚਿਤ੍ਰ ਪੇਸ਼ ਕਰਦਾ ਹ। ਕਿਉਂਕਿ ਲਾਮ 'ਤੇ ਗਏ ਫੌਜੀ ਕਈ ਕਈ ਸਾਲ ਘਰ ਨਹੀਂ ਮੁੜਦੇ ਸੀ।

ਬਹੁਤ ਘੱਟ ਅਜਿਹੀਆਂ ਇਸਤਰੀਆਂ ਆਪਣੇ ਜਤ ਸਤ ਤੇ ਕਾਇਮ ਰਹਿੰਦੀਆਂ ਸਨ ਬਾਕੀ ਮੌਕਾ ਮਿਲਣ ਤੇ ਉਹੀ ਕਰਦੀਆਂ ਸਨ ਜੋ ਸ਼ਾਹ ਦੀ ਇਸਤਰੀ ਨੂੰ ਇਸ ਚਰਿਤ੍ਰ ਵਿਚ ਕਰਦੇ ਦੱਸਿਆ ਹੈ। ਕਾਲਾ ਅਫਗਾਨਾ ਅਤੇ ਉਸ ਦੇ ਸਮਰਥਕ, ਕੇਵਲ ਚਰਿਤ੍ਰ ਦੀ ਸ਼ਬਦਾਵਲੀ ਨੂੰ ਲੈ ਕੇ ਇਸ ਚਰਿਤ੍ਰ ਵਿਚੋਂ ਪ੍ਰਗਟ ਹੋਏ ਡੂੰਘੇ ਵੀਚਾਰ ਜੋ ਗ੍ਰਿਹਸਥ ਆਸ਼ਰਮ ਲਈ ਮਹਾਂਉਪਯੋਗੀ ਹਨ, ਨੂੰ ਮਿੱਟੀ ਵਿਚ ਰੋਲ ਰਹੇ ਹਨ।

(੫) ਦਸਮ ਗ੍ਰੰਥ ਦੇ ਖੰਡਣ ਵਾਲਿਆਂ ਦਾ ਕਹਿਣਾ ਹੈ ਕਿ ਕਿਤੇ ਲਿਖ ਦਿੱਤਾ

"ਖੰਡਾ ਪ੍ਰਥਮ ਸਾਜ ਕੈ ਸਭ ਸੰਸਾਰ ਉਪਾਇਆ ॥"

(ਚੰਡੀ ਦੀ ਵਾਰ)

ਅਤੇ ਕਿਤੇ ਲਿਖ ਦਿੱਤਾ :

ਏਕ ਸ੍ਰਵਣ ਤੇ ਮੈਲ ਨਿਕਾਰਾ ॥
ਤਾ ਤੇ ਮਧੁਕੀਟਬ ਤਨ ਧਾਰਾ ॥
ਦੁਤੀਯਾ ਕਾਨ ਤੇ ਮੈਲੁ ਨਿਕਾਰੀ ॥
ਤਾ ਤੇ ਭਈ ਸ੍ਰਿਸਟਿ ਇਹ ਸਾਰੀ ॥੩॥

(ਬਚਿਤ੍ਰ ਨਾਟਕ)

ਸਪੱਸ਼ਟੀਕਰਣ : ਕਾਲਾ ਅਫਗਾਨਾ ਨੇ ਚਲਾਕੀ ਨਾਲ, ਛੰਦ ਦੇ ਆਰੰਭ ਵਿਚ ਜੋ ਲਿਖਿਆ ਹੈ, ਉਸ ਨੂੰ ਛੱਡ ਕੇ ਆਪਣੇ ਮਤਲਬ ਲਈ ਵਿਚੋਂ ਤੁਕ ਲੈ ਲਈ। ਸਤਿਗੁਰੂ ਜੀ ਆਰੰਭ ਵਿਚ ਲਿਖਦੇ ਹਨ :

ਪ੍ਰਿਥਮ ਕਾਲ ਜਬ ਕਰਾ ਪਸਾਰਾ ॥
ਓਅੰਕਾਰ ਤੇ ਸ੍ਰਿਸਟ ਉਪਾਰਾ ॥੯॥ (ਅਧਿਆਇ ਦੂਜਾ)

ਭਾਵ, ਪ੍ਰਮੇਸ਼ਰ ਨੇ ਜਦ ਪਸਾਰਾ ਕਰਨਾ ਸੀ ਤਾਂ "ਓਅੰਕਾਰ" ਦੇ ਸ਼ਬਦ ਦੀ



ਧੁਨੀ ਨਾਲ ਸ੍ਰਿਸ਼ਟੀ ਦੀ ਰਚਨਾ ਰਚੀ। ਇਹੀ ਗੱਲ ਸ੍ਰੀ ਗੁਰੂ ਨਾਨਕ ਦੇਵ ਮਹਾਰਾਜ ਨੇ ਦਖਣੀ ਓਅੰਕਾਰ ਦੇ ਆਰੰਭ ਵਿੱਚ ਦੱਸੀ ਹੈ :

ਓਅੰਕਾ ਬ੍ਰਹਮਾ ਉਤਪਤਿ ॥ ਓਅੰਕਾਰ ਕੀਆ ਜਿਨਿ ਚਿਤਿ ॥
ਓਅੰਕਾਰ ਸੈਲ ਜੁਗ ਭਏ ॥ ਓਅੰਕਾਰ ਬੇਦ ਨਿਰਮਏ ॥

(ਪੰਨਾ ੯੨੯)

ਅੱਗੇ ਜੋ ਗੱਲ ਲਿਖੀ ਗਈ ਹੈ ਉਹ ਸੋਢੀ ਬੰਸ ਦੇ ਉਤਪਤਿ ਬਾਰੇ ਜਿਸ ਸ੍ਰੋਤ ਤੋਂ ਮਹਾਰਾਜ ਨੇ ਲਈ ਹੈ ਉਸ ਆਧਾਰ ਤੇ ਹੈ। ਥਾਣੇਦਾਰ ਸਾਹਿਬ ਨੇ ਆਖਰ ਸਾਰੀ ਉਮਰ ਐਂਵੇਂ ਤਾਂ ਪੁਲਿਸ ਦੇ ਮਹਿਕਮੇ ਵਿਚ ਨਹੀਂ ਗਾਲ੍ਹੀ, ਚਤੁਰਾਈ ਨਾਲ ਐਸੀ ਗੱਲ ਘੁਮਾਈ ਕਿ ਸਭ ਨੂੰ ਚੱਕਰ ਵਿਚ ਪਾ ਦਿੱਤਾ।

ਇਸ ਤੋਂ ਇਲਾਵਾ ਗੁਰਬਾਣੀ ਦਸ ਰਹੀ ਹੈ ਕਿ "ਅਨਿਕ ਬਾਰ ਪਸਰਿਓ ਪਾਸਾਰਾ" ਤੁਹਾਡੇ ਕੋਲ ਕੀ ਸਬੂਤ ਹੈ ਕਿ ਹਰ ਵਾਰੀ ਪਾਸਾਰੇ ਦਾ ਇਕੋ ਹੀ ਤਰੀਕਾ ਹੈ। ਦੂਸਰੇ ਗੁਰਬਾਣੀ ਦੱਸ ਰਹੀ ਹੈ,

ਨਾਭਿ ਕਮਲ ਤੇ ਬ੍ਰਹਮਾ ਉਪਜੇ ਬੇਦ ਪੜਹਿ ਮੁਖਿ ਕੰਠਿ ਸਵਾਰਿ ॥

(ਪੰਨਾ ੪੮੯)

ਹੁਣ ਤੁਸੀਂ ਦੱਸੋ ਕਿ ਕਮਲ ਦੇ ਫੁੱਲ ਦੀ ਨਾਲੀ ਵਿਚੋਂ ਬ੍ਰਹਮਾ ਕਿਵੇਂ ਪੈਦਾ ਹੋ ਗਿਆ? ਸਾਨੂੰ ਪਤਾ ਹੈ ਕਿ ਤੁਸੀਂ ਪੋਲੇ ਜਿਹੇ ਮੂੰਹ ਨਾਲ ਕਹਿ ਦੇਵੋਂਗੇ ਕਿ ਇਹ ਤਾਂ ਹਿੰਦੂ ਮਿਥਿਹਾਸਕ ਪੁਰਾਣਾਂ ਦਾ ਹਵਾਲਾ ਹੈ। ਪਰ ਅਸੀਂ ਪੁੱਛਦੇ ਹਾਂ ਕਿ ਗੁਰਬਾਣੀ ਰਾਹੀਂ ਸਿੱਧ ਕਰੋ ਕਿ ਝੂਠ ਹੈ। ਜਪੁ ਜੀ ਸਾਹਿਬ ਵਿਚ ਲਿਖਿਆ ਹੈ "

੧. "ਕੀਤਾ ਪਸਾਉ ਏਕੋ ਕਵਾਉ" (ਪੰਨਾ ੩) ਇਸ ਸ਼ਬਦ ਤੋਂ ਸਾਰਾ ਪਸਾਰਾ ਹੋਇਆ ਹੈ। ਇਸ ਤੋਂ ਅੱਗੇ ਦਰਜ ਹੈ :

੨. ਏਕਾ ਮਾਈ ਜੁਗਤਿ ਵਿਆਈ ਤਿਨਿ ਚੇਲੇ ਪਰਵਾਣੁ ॥
ਇਕੁ ਸੰਸਾਰੀ ਇਕੁ ਭੰਡਾਰੀ ਇਕੁ ਲਾਏ ਦੀਬਾਣੁ।

(ਪੰਨਾ ੭)

੩. ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ ॥
ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ ॥

(ਪੰਨਾ ੧੩੪੯)

੪. ਮਾਈ ਮਾਇਆ ਪ੍ਰਸੂਤ ਜਮਾਇਆ ॥

੫. ਸਾਚੇ ਤੇ ਪਵਨਾ ਭਇਆ ਪਵਨੈ ਤੇ ਜਲੇ ਹੋਇ ॥
ਜਲ ਤੇ ਤ੍ਰਿਭਵਣੁ ਸਾਜਿਅਧਾ ਘਟਿ ਘਰਿ ਜੋਤਿ ਸਮੋਇ ॥

(ਪੰਨਾ ੧੯)

੬. ਕਾਇਆ ਅੰਦਰਿ ਪਾਪੁ ਪੁੰਨੁ ਦੁਇ ਭਾਈ ॥

ਦੁਹੀ ਮਿਲਿ ਕੈ ਸ੍ਰਿਸਟਿ ਉਪਾਈ ॥ (ਪੰਨਾ ੧੨੬)

੭. ਪਹਿਲ ਪੁਰੀਏ ਪੁੰਡਰਕ ਵਨਾ ॥
ਤਾ ਚੇ ਹੰਸਾ ਸਗਲੇ ਜਨਾਂ ॥ (ਪੰਨਾ ੬੯੩)

ਇਨ੍ਹਾਂ ਸੱਤ ਪ੍ਰਮਾਣਾਂ ਵਿਚੋਂ ਉਤਪਤੀ ਦਾ ਕਿਹੜਾ ਤਰੀਕਾ ਤੁਹਾਡੀ ਬੁੱਧੀ ਠੀਕ ਮੰਨਦੀ ਹੈ ਜਾਂ ਇਹ ਸਾਰੀਆਂ ਵਿਧੀਆਂ ਠੀਕ ਹਨ ?

"ਜੇ ਪਹਿਲ ਪੁਰੀਏ ਪੁੰਡਰਕ ਵਨਾ" ਅਤੇ 'ਨਾਂਭਿ ਕਮਲ ਤੇ ਬ੍ਰਹਮਾ ਉਪਜੇ" ਠੀਕ ਹੋ ਸਕਦਾ ਹੈ ਤਾਂ ਫਿਰ ਬਚਿਤ੍ਰ ਨਾਟਕ ਵਾਲੀ ਕੰਨ ਦੀ ਮੈਲ ਤੋਂ ਉਤਪਤੀ ਕਿਸ ਤਰ੍ਹਾਂ ਗਲਤ ਹੋ ਸਕਦੀ ਹੈ ? ਇਸ ਬੰਦ ਤੋਂ ਅਗਲਾ ਬੰਦ ਗੌਰ ਨਾਲ ਸੁਣੋ :

ਤਿਨ ਕੋ ਕਾਲ ਬਹੁਰ ਬਧ ਕਰਾ ॥
ਤਿਨ ਕੋ ਮੇਧ ਸਮੁੰਦ ਮੋ ਪਰਾ ॥

ਅਰਥ : ਫਿਰ ਕਾਲ ਨੇ ਉਸ ਕਾਲਧੁਜ ਦਾ ਬਧ ਕਰ ਦਿੱਤਾ ਅਤੇ ਉਸ ਦੀ ਮਿਝ (ਚਰਬੀ) ਸਮੁੰਦਰ ਵਿਚ ਗਿਰੀ ।

ਚਿਕਨਤਾਸ ਜਲ ਪਰ ਤਿਰ ਰਹੀ ॥ ਮੇਧਾ ਨਾਮ ਤਬਹਿ ਤੇ ਕਹੀ ॥੧੪॥

ਅਰਥ : ਉਸ ਦੀ ਚਰਬੀ ਪਾਣੀ ਵਿਚ ਤਰਦੀ ਰਹੀ ਜਿਸ ਤੋਂ ਧਰਤੀ ਬਣੀ ਇਸ ਲਈ ਧਰਤੀ ਦਾ ਨਾਮ ਮੇਧਾ ਜਾਂ ਮੇਧਨੀ ਪੈ ਗਿਆ । ਮਹਾਨ ਕੋਸ਼ ਵਿਚ ਮੇਦਨੀ ਦੇ ਅਰਥ ਵੀ ਕਾਨ੍ਹ ਸਿੰਘ ਜੀ ਨੇ ਇਹੀ ਕੀਤੇ ਹਨ ।

ਮੇਧਨੀ ਸ਼ਬਦ ਗੁਰਬਾਣੀ ਵਿਚ ਪੰਨਾ ਨੰ: ੫੪੨. ੧੪੦੭, ੪੭੨, ੫੮੦, ੭੧੨, ੭੨੪, ੯੩੬, ੧੦੯੨, ੧੦੯੬, ੧੧੦, ੧੨੮੧, ੧੨੮੩, ੧੨੮੮ ਅਤੇ ੧੪੧੬ ਵਿਚ ਆਇਆ ਹੈ ਅਤੇ ਹਰ ਵਾਰੀ ਧਰਤੀ ਦੇ ਅਰਥ ਵਿਚ ਵਰਤਿਆ ਗਿਆ ਹੈ । ਇਸ ਲਈ ਜੇ ਗੁਰਬਾਣੀ ਬਚਿਤ੍ਰ ਨਾਟਕ ਦੇ ਬੰਦ ੧੪ ਨੂੰ ਪ੍ਰਵਾਨ ਕਰਦੀ ਹੈ ਤਾਂ ਬੰਦ ਨੰ: ੧੩ ਕਿਵੇਂ ਗਲਤ ਹੋ ਸਕਦਾ ਹੈ ?

੬. "ਖੰਡਾ ਪ੍ਰਿਥਮੈ ਸਾਜਿਕੈ ਜਿਨਿ ਸਭ ਸੈਸਾਰੁ ਉਪਾਇਆ" ਭਾਵ ਲੋਹੇ ਦੇ ਖੰਡੇ ਤੋਂ ਧਰਤੀ ਬਣੀ ਝੂਠ ਹੈ ।

ਸਭ ਨੂੰ ਪਤਾ ਹੈ, ਇਕ ਸ਼ਬਦ ਦਾ ਇਕੋ ਅਰਥ ਨਹੀਂ ਬਲਕਿ ਕਈ ਅਰਥ ਹੁੰਦੇ ਹਨ ਅਤੇ ਪ੍ਰਕਰਣ ਅਨੁਸਾਰ ਉਸ ਦੇ ਅਰਥ ਕੀਤੇ ਜਾਂਦੇ ਹਨ । ਉਦਾਹਰਣ ਦੇ ਤੌਰ 'ਤੇ ਮਹਾਨ ਕੋਸ਼ ਵਿਚ ਸਾਰੰਗ ਪਦ ਦੇ ਬਾਰਾਂ ਅਰਥ ਲਿਖੇ ਹਨ । ਨਾਲ ਹੀ ਭਾਈ ਸਾਹਿਬ ਨੇ ਮਹਾਂ ਕਵੀ ਸੰਤੋਖ ਸਿੰਘ ਜੀ ਦਾ ਇਕ ਸਵੱਯਾ ਦਿੱਤਾ ਹੈ ਜਿਸ ਵਿਚ ਉਨ੍ਹਾਂ ਨੇ ਸ੍ਰੀ ਗੁਰੂ ਹਰਿਗੋਬਿੰਦ ਸਿੰਘ ਜੀ ਦੀ ਉਸਤਤਿ ਵਿਚ ਬਾਰਾਂ ਵਾਰ ਹੀ ਸਾਰੰਗ ਪਦ ਵਰਤਿਆ ਹੈ। ਇਸ ਲਈ ਮੈਂ ਬੇਨਤੀ ਕਰਾਂਗਾ "ਖੰਡਾ" ਸ਼ਬਦ ਦੇ ਅਰਥ ਦੇਖਣ ਲਈ ਮਹਾਨ ਕੋਸ਼ ਦੇਖਣ ਦੀ ਖੇਚਲ ਕਰੋ । ਇਸ ਦੇ ਦੋ ਅਰਥ ਹਨ:-



# ਸ੍ਰੀ ਦਸਮ ਗ੍ਰੰਥ ਸਾਹਿਬ ਦੇ ਰਾਮ ਅਤੇ ਸ਼ਾਯਮ ਕਵੀ

ਆਦਿ ਕਾਲ ਤੋਂ ਗੁਰੂ ਕੇ ਸਿੱਖ ਸ੍ਰੀ ਦਸਮ ਗ੍ਰੰਥ ਸਾਹਿਬ ਨੂੰ ਦਸਮੇਸ਼ ਪਿਤਾ ਦੀ ਕ੍ਰਿਤ ਮੰਨਦੇ ਆਏ ਹਨ । ਭਾਈ ਮਨੀ ਸਿੰਘ ਸ਼ਹੀਦ, ਬਾਬਾ ਦੀਪ ਸਿੰਘ ਸ਼ਹੀਦ ਅਤੇ ਬਾਬਾ ਬਿਨੋਦ ਸਿੰਘ ਆਦਿ, ਜੋ ਦਸਮੇਸ਼ ਜੀ ਦੇ ਸਮਕਾਲੀ ਸਨ ਅਤੇ ਜਿੰਨ੍ਹਾਂ ਦੀ ਮਤਬੁੱਧੀ ਜਾਂ ਪ੍ਰਮਾਰਥਕ ਜੀਵਨ ਦੀਆਂ ਬੁਲੰਦੀਆਂ ਨੂੰ ਛੂਹਣਾ ਕਿਸੇ ਐਰੇ ਗੈਰੇ ਦੇ ਵੱਸ ਦੀ ਗੱਲ ਨਹੀਂ, ਨੇ ਆਪ ਜਿਥੋਂ ਕਿਤੋਂ ਪ੍ਰਾਪਤ ਕਰਕ ਕੇ ਦਸਮ ਗ੍ਰੰਥ ਦੀਆਂ ਬਾਣੀਆਂ ਨੂੰ ਇਕੱਠਾ ਕਰਕੇ ਬੀੜਾਂ ਤਿਆਰ ਕੀਤੀਆਂ ਜੋ ਪੰਥ ਨੇ ਪ੍ਰਵਾਨ ਕਰੀਆਂ। ਇਸੇ ਤਰ੍ਹਾਂ ਅਗੋਂ ਇਨ੍ਹਾਂ ਦੇ ਉਤਾਰੇ ਹੋ ਕੇ ਗੁਰਸਿੱਖਾਂ ਕੋਲ ਪਹੁੰਚਦੇ ਰਹੇ ।

ਇਸ ਗ੍ਰੰਥ ਦੀਆਂ ਤਿੰਨ ਬਾਣੀਆਂ, ਸ੍ਰੀ ਜਾਪ ਸਾਹਿਬ, ਸੁਧਾ ਸਵਯੇ ਅਤੇ "ਕਬਿਯੋ ਬਾਚ ਬੇਨਤੀ ਚੌਪਈ" ਦਸਮੇਸ਼ ਜੀ ਨੇ ਖੰਡਾ ਪਾਹੁਲ ਤਿਆਰ ਕਰਨ ਵੇਲੇ ਆਪ ਪੜ੍ਹੀਆਂ । ਗੁਰੂ ਸਾਹਿਬ ਦੇ ਜੀਵਨ ਸਾਥੀ ਅਨਿਨ ਸਿੱਖ ਭਾਈ ਜੈਤਾ (ਭਾਈ ਜੀਵਨ ਸਿੰਘ) ਨੇ ਆਪਣੀ ਰਚਨਾ ਖੰਡਾ ਪਾਹੁਲ ਤਿਆਰ ਕਰਨ ਦੀ ਵਿਧੀ ਇਸ ਤਰ੍ਹਾਂ ਲਿਖੀ ਹੈ :

ਜਪੁ ਕੋ ਪਾਠ ਕਰਹਿ ਸੰਗ ਤਿਹ ਸਿਖ ਪਾਤਰ ਦੂਸਰ ਹਾਥ ਧਰੀਜੈ ॥੨੧੨॥
ਪਾਂਚਹੁੰ ਮਹਿ ਚਾਰ ਸੁ ਹੋਵਹਿ ਅਵਰ ਜੋਇ ਪਾਤਰ ਉਪਰ ਹਾਥ ਰਖੀਜੈ ।
ਆਪਨ ਆਪਨ ਬਾਰ ਯੇ ਪਾਂਚਹੁ ਪਾਂਚ ਹੀ ਬਾਣੀ ਕੋ ਪਾਠ ਪੜ੍ਹੀਜੈ ।
ਜਪੁ ਜਾਪ ਸਵੈਯੇ ਚੋਪਈ ਆਨੰਦ ਕੋ ਪਾਠ ਸੋਂ ਪਾਹੁਲ ਤਿਆਰ ਕਰੀਜੈ ।
ਪਾਂਚੋਂ ਚੁਲੇ ਮੁਖ ਪਾਵਹਿ ਸੁ ਯਾਚਕ ਏਤ ਹੀ ਨੇਤਰ ਕੇਸ ਪਵੀਜੈ ॥੨੨੩॥
(ਭਾਈ ਜੈਤਾ ਜੀਵਨ ਤੇ ਰਚਨਾ ਕ੍ਰਿਤ ਡਾ. ਗੁਰਮੁਖ ਸਿੰਘ ਪੰਨਾ ੭੮)

ਪਰ ਹੁਣ ਬਹੁਤ ਸਾਰੇ ਸੱਜਣ, ਜਿੰਨ੍ਹਾਂ ਨੇ ਕਦੇ ਇਸ ਗ੍ਰੰਥ ਦੇ ਦਰਸ਼ਨ ਵੀ ਨਹੀਂ ਕੀਤੇ ਜਾਂ ਉਹ ਸੱਜਣ ਕਿਸੇ ਖਾਸ ਕਾਰਣ ਕਰਕੇ ਆਪਣੇ ਮਤਲਬ ਦੀਆਂ ਤੁਕਾਂ ਵਿਚੋਂ ਕੱਢ ਕੇ ਪ੍ਰਚਾਰ ਕਰ ਰਹੇ ਹਨ ਕਿ ਇਸ ਗ੍ਰੰਥ ਦਾ ਬਹੁਤਾ ਭਾਗ ਵਿਸ਼ੇਸ਼ ਰੂਪ ਵਿਚ, "ਚੌਬੀਸ ਅਵਤਾਰ", ਚੰਡੀ ਚਿਤ੍ਰਰ ਦੋਨੋਂ ਭਾਗ ਅਤੇ ਚਰਿਤ੍ਰੋਪਖਯਾਨ ਗੁਰੂ ਕ੍ਰਿਤ ਨਹੀਂ ਇਹ ਗੁਰੂ ਦਰਬਾਰੀ ਕਵੀ ਰਾਮ ਅਤੇ ਸ਼ਯਾਮ ਦੀਆਂ ਲਿਖੀਆਂ ਹੋਈਆਂ ਹਨ, ਕਿਉਂਕਿ ਕ੍ਰਿਸ਼ਨਾ ਅਵਤਾਰ ਵਿਚ ਸ਼ਯਾਮ ਕਵੀ ਦਾ ਨਾਮ ਆਉਂਦਾ ਹੈ। ਦੂਸਰਾ ਇਨ੍ਹਾਂ ਦਾ ਕਹਿਣਾ ਹੈ ਕਿ ਗੁਰਮਤਿ ਵਿਚ ਅਵਤਾਰਵਾਦ ਦਾ ਖੰਡਨ ਹੈ ਪਰ ਇਨ੍ਹਾਂ ਰਚਨਾਵਾਂ ਵਿਚ ਸਨਾਤਨ ਧਰਮ ਦੇ ਅਵਤਾਰਾਂ ਅਤੇ ਦੇਵੀਆਂ ਦੀ

ਉਸਤਤਿ ਹੈ। ਇਸੇ ਤਰ੍ਹਾਂ ਚਰਿਤ੍ਰੋ ਪਖਯਾਨ ਅਤੇ ਹਕਾਇਤਾਂ ਵਿਚ ਅਸ਼ਲੀਲਤਾ ਦਾ ਦੋਸ਼ ਹੋਣ ਕਰ ਕੇ ਇਨ੍ਹਾਂ ਮੁਤਾਬਿਕ, ਇਹ ਗੁਰੂ ਕ੍ਰਿਤ ਨਹੀਂ ਹਨ । ਅਸੀਂ ਇਨ੍ਹਾਂ ਸਾਰੀਆਂ ਗੱਲਾਂ ਦਾ ਵਿਸ਼ਲੇਸ਼ਣ ਕਰ ਕੇ ਤੱਤਸਾਰ ਸੰਗਤਾਂ ਵਿਚ ਰੱਖਣ ਦੀ ਕੋਸ਼ਿਸ਼ ਕਰ ਰਹੇ ਹਾਂ ।

ਸਾਨੂੰ ਇਹ ਕਹਿਣ ਵਿਚ ਕੋਈ ਗੁਰੇਜ਼ ਨਹੀਂ ਕਿ ਦਸਮ ਗ੍ਰੰਥ ਦੇ ਵਿਰੋਧੀ ਸਭ ਤੋਂ ਵੱਧ ਮਿਸ਼ਨਰੀ ਕਾਲਜਾਂ ਦੇ ਸੰਚਾਲਕ ਅਤੇ ਉਹ ਅਖੌਤੀ ਬੁੱਧੀਜੀਵੀ ਹਨ ਜਿੰਨ੍ਹਾਂ ਦੇ ਹਿਰਦੇ ਵਿਚ ਗੁਰੂ ਪਿਆਰ ਅਤੇ ਬ੍ਰਹਮ ਗਯਾਨ ਨਾਲੋਂ ਕਿਤੇ ਵੱਧ ਵਿਗਿਆਨ ਵਸਿਆ ਹੋਇਆ ਹੈ ।

ਇਨ੍ਹਾਂ ਵਿਚੋਂ ਇਕ ਤਬਕਾ ਸ੍ਰੀ ਦਸਮ ਗ੍ਰੰਥ ਤੋਂ ਇਲਾਵਾ ਭਾਈ ਗੁਰਦਾਸ, ਭੱਟਾਂ ਦੇ ਸਵੱਯੇ ਅਤੇ ਬਹੁਤ ਸਾਰੀ ਭਗਤ ਬਾਣੀ ਵੀ ਮੰਨਣ ਤੋਂ ਇਨਕਾਰੀ ਹੈ। ਇਹ ਖੁਲ੍ਹੰਮ ਖੁੱਲ੍ਹਾ ਕਹਿ ਰਹੇ ਹਨ ਕਿ ਦਸਮ ਗ੍ਰੰਥ ਦੀਆਂ ਖੰਡਾ ਪਾਹੁਲ ਵਾਲੀਆਂ ਬਾਣੀਆਂ ਜਾਪ ਸਾਹਿਬ, ਸਵੱਯੇ ਅਤੇ ਚੌਪਈ ਬਾਣੀ ਨਹੀਂ ਪੜ੍ਹਨੀ ਚਾਹੀਦੀ ਕਿਉਂਕਿ ਇਹ ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਬਾਹਰ ਦੀ ਬਾਣੀ ਹੈ । ਇੰਦਰ ਸਿੰਘ ਘੱਗਾ ਅਤੇ ਇਸ ਦੇ ਸਮਰਥਕ ਇਸ ਤਬਕੇ ਦੇ ਮੋਢੀ ਹਨ। ਇਹ ਚੰਡੀ ਦੀ ਵਾਰ ਵਿਚੋਂ ਲਈ ਅਰਦਾਸ ਦੀ ਪਹਿਲੀ ਪਾਉੜੀ ਤੋਂ ਵੀ ਮੁਨਕਰ ਹਨ। ਬੇਸ਼ਕ ਜਦ ਇਨ੍ਹਾਂ ਨੇ ਆਪ ਅੰਮ੍ਰਿਤ ਛੱਕਿਆ ਸੀ ਤਾਂ ਇਨ੍ਹਾਂ ਬਾਣੀਆਂ ਨਾਲ ਹੀ ਅੰਮ੍ਰਿਤ ਦਾ ਬਾਟਾ ਤਿਆਰ ਕੀਤਾ ਗਿਆ ਸੀ ਅਤੇ ਜ਼ਿੰਦਗੀ ਦੇ ਕਾਫੀ ਹਿੱਸੇ ਤਕ ਇਹ ਬਾਣੀਆਂ ਪੜ੍ਹਦੇ ਰਹੇ ਹਨ ਪਰ ਹੁਣ ਕੁਝ ਸਾਲਾਂ ਤੋਂ ਖਾਸ ਕਰ ਕੇ ਕਾਲਾ ਅਫਗਾਨਾ ਤੋਂ ਇਨ੍ਹਾਂ ਨੂੰ ਅਕਲ ਆਈ ਹੈ ਕਿ ਅਸੀਂ ਹੁਣ ਤੱਕ ਹਰਾਮ ਦੇ ਬਣੇ ਰਹੇ ਅਤੇ ਹੁਣ ਹਲਾਲ ਦੇ ਬਣ ਜਾਣਾ ਚਾਹੀਦਾ ਹੈ ।

ਦੂਸਰਾ ਤਬਕਾ ਖੰਡਾ ਪਾਹੁਲ ਦੀਆਂ ਬਾਣੀਆਂ ਵਿਚੋਂ "ਕਬਿਯੋ ਬਾਚ ਬੇਨਤੀ ਚੌਪਈ" ਤੇ ਕਿੰਤੂ ਕਰਨ ਤੋਂ ਇਲਾਵਾ ਉਪਰ ਦੱਸੀਆਂ ਰਚਨਾਵਾਂ ਨੂੰ ਖੰਡਣ ਨਹੀਂ ਕਰਦਾ ਪਰ ਸ਼ੱਕੀ ਨਿਗਾਹ ਨਾਲ ਦੇਖਦਾ ਹੈ । ਜਦੋਂ ਭਾਈ ਬਾਲੇ ਨੂੰ ਇਤਿਹਾਸ ਵਿਚੋਂ ਖਾਰਜ ਕਰਨਾ ਹੋਵੇ ਤਾਂ ਭਾਈ ਗੁਰਦਾਸ ਦੀ ਬਾਂਹ ਫੜ੍ਹ ਲੈਣਗੇ, ਕਿਉਂਕਿ ਭਾਈ ਸਾਹਿਬ ਦੀ ਬਾਣੀ ਵਿਚ ਇਸ ਦਾ ਜ਼ਿਕਰ ਨਹੀਂ ਪਰ ਜਦੋਂ ਭਾਈ ਸਾਹਿਬ ਦੀਆਂ ਵਾਰਾਂ ਵਿਚ ਮੱਕਾ ਫੇਰਨ ਦੀ ਗੱਲ ਆਉਂਦੀ ਹੈ ਤਾਂ ਕਹਿਣਗੇ ਸਾਇੰਸ ਇਸ ਨੂੰ ਨਹੀਂ ਮੰਨਦੀ ਇਸ ਲਈ ਗ਼ਲਤ ਹੈ। ਇਸੇ ਤਰ੍ਹਾਂ ਭਗਤ ਬਾਣੀ ਵਿਚ ਦੇਹੁਰਾ ਫਿਰਨਾ, ਮਰੀ ਗਊ ਜਿਉਂਦੀ ਕਰਨ ਨੂੰ ਵੀ ਮੰਨਣ ਤੋਂ ਮੁਨਕਰ ਹਨ । ਦਸਮ ਗ੍ਰੰਥ ਦੇ ਵਿਰੋਧੀਆਂ ਵਿਚੋਂ ਬਹੁਤਿਆਂ ਨੇ ਨਾ ਤਾਂ ਸਹੀ ਤੌਰ ਤੇ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਮਨ ਚਿੱਤ ਲਾ ਕੇ ਪਾਠ ਕੀਤਾ ਹੈ ਅਤੇ ਨ ਦਸਮ ਗ੍ਰੰਥ ਦੇਖਿਆ ਹੈ,



ਬਸ! ਦੋ ਸਾਲ ਦਾ ਮਿਸ਼ਨਰੀ ਕੋਰਸ ਕਰਕੇ ਆਲਮ ਫਾਜ਼ਲ ਬਣ ਕੇ ਭਾਈ ਵੀਰ ਸਿੰਘ, ਅਕਾਲੀ ਕੌਰ ਸਿੰਘ ਨਿਹੰਗ, ਭਾਈ ਕਾਨ੍ਹ ਸਿੰਘ ਅਤੇ ਸਿ. ਕਪੂਰ ਸਿੰਘ ਅਤੇ ਹੋਰ ਪੰਥਕ ਪ੍ਰਸਿੱਧ ਵਿਦਵਾਨਾਂ ਨੂੰ ਚੈਲਿੰਜ ਕਰ ਰਹੇ ਹਨ ।

ਅਸੀਂ ਹੁਣ ਮੂਲ ਵਿਸ਼ੇ ਵੱਲ ਮੁੜਦੇ ਹਾਂ ਜਿਥੇ ਤੱਕ ਦਸਮ ਗ੍ਰੰਥ ਵਿਚ ਅਵਤਾਰਾਂ ਅਤੇ ਦੇਵੀਆਂ ਦੀ ਉਸਤਤਿ ਦਾ ਸਵਾਲ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਿਧਾਂਤ ਅਨੁਸਾਰ :

ਸਭ ਮਹਿ ਜੋਤਿ ਜੋਤਿ ਹੈ ਸੋਇ ॥ ਪੰਨਾ ੬੬੩
ਸਹਸ ਤਵ ਨੈਨ ਨਨ ਨੈਨ ਹਹਿ ਤੋਹਿ ਕਉ
ਸਹਸ ਮੂਰਤਿ ਨਨਾ ਏਕੁ ਤੋਹੀ ॥ ਪੰਨਾ ੧੩

ਜਦ ਗੁਰੂ ਸਾਹਿਬ ਪਰਮੇਸ਼ਰ ਨੂੰ ਕਣ ਕਣ ਵਿਚ ਵਿਆਪਕ ਦੇਖਦੇ ਹਨ ਤਾਂ ਸਨਾਤਨ ਧਰਮ ਦੇ ਪ੍ਰਵਾਣਤ ਅਵਤਾਰਾਂ ਦੀ ਵਡਿਆਈ ਨਹੀਂ ਕਰਦੇ ਹੁੰਦੇ; ਬਲਕਿ ਉਨ੍ਹਾਂ ਵਿਚ ਅਕਾਲੀ ਜੋਤ ਨੂੰ ਦੇਖ ਕੇ ਪ੍ਰਮੇਸ਼ਰ ਦੀ ਹੀ ਸਿਫਤ ਕਰਦੇ ਹਨ ।

ਬ੍ਰਹਮ ਮਹੇਸ਼ ਸਿਧ ਮੁਨਿ ਇੰਦਰਾ
ਮੋਹਿ ਠਾਕੁਰ ਹੀ ਦਰਸਾਰੇ ॥ ਪੰਨਾ ੫੩੪
ਆਪੇ ਗੋਪੀ ਕਾਨੁ ਹੈ ਪਿਆਰਾ ਬਨਿ ਆਪੇ ਗਊ ਚਰਾਹਾ ॥
ਆਪੇ ਸਾਵਲ ਸੁੰਦਰ ਹੈ ਪਿਆਰਾ ਆਪੇ ਵੰਸੁ ਵਜਾਹਾ ॥ ਪੰਨਾ ੬੦੭
ਆਪੇ ਸੁਰ ਨਰ ਗਣ ਗੰਧਰਬਾ ਆਪੇ ਖਟ ਦਰਸ਼ਨ ਕੀ ਬਾਣੀ ॥
ਆਪੇ ਸ਼ਿਵ ਸ਼ੰਕਰ ਮਹੇਸ਼ਾ ਆਪੇ ਗੁਰਮੁਖਿ ਅਕਥ ਕਹਾਣੀ ॥
ਆਪੇ ਜੋਗੀ ਆਪੇ ਭੋਗੀ ਆਪੇ ਸੰਨਿਆਸੀ ਫਿਰੈ ਬਿਬਾਣੀ ॥ ਪੰਨਾ ੫੫੩

ਇਸੇ ਤਰ੍ਹਾਂ ਦਸਮੇਸ਼ ਜੀ ਨੇ ਆਪਣੀਆਂ ਕ੍ਰਿਤਾਂ ਵਿਚ ਇਸੇ ਨਜ਼ਰੀਏ ਤੋਂ ਦੇਖ ਕੇ ਜਿਥੇ ਕਿਤੇ ਵੀ ਸਿਫਤ ਸਲਾਹ ਕੀਤੀ ਹੈ ਨਿਰੰਕਾਰ ਦੀ ਸਿਫਤ ਕੀਤੀ ਹੈ। ਦੂਸਰੇ ਪਾਸੇ ਆਦਿ ਗੁਰੂ ਗ੍ਰੰਥ ਸਾਹਿਬ ਵਿਚ ਬ੍ਰਹਮਾ, ਵਿਸ਼ਨੂੰ, ਮਹੇਸ਼ ਜਾਂ ਕ੍ਰਿਸ਼ਨ ਜੀ ਅਤੇ ਰਾਮ ਚੰਦ੍ਰ ਜੀ ਦਾ ਨਿਜ ਰੂਪ ਦੇਖ ਕੇ ਸ਼ੁਭ ਗੁਣਾਂ ਦੀ ਸ਼ੋਭਾ ਅਤੇ ਗਲਤ ਗੱਲਾਂ ਦਾ ਖੰਡਨ ਕੀਤਾ ਹੈ। ਅਸੀਂ ਇਸ ਪੱਖੋਂ ਹੀ ਦਸਮ ਗ੍ਰੰਥ ਦੀ ਬਾਣੀ ਵੀਚਾਰਨੀ ਹੈ। ਬਚਿਤ੍ਰ ਨਾਟਕ ਦੇ ਪਹਿਲੇ ਅਧਿਆਇ ਦੇ ਪਹਿਲੇ ਛੰਦ ਵਿਚ ਅਤੇ ਹੋਰ ਥਾਉਂ ਗੁਰੂ ਸਾਹਿਬ ਨੇ ਇਹ ਵਿਧੀ ਅਪਨਾਈ ਹੈ ।

ਪੁਰਾਤਨ ਕਾਲ ਵਿਚ ਹਰ ਇਕ ਕਵੀ ਆਪਣੀ ਰਚਨਾ ਸ਼ੁਰੂ ਕਰਨ ਤੋਂ ਪਹਿਲਾਂ ਆਪਣੇ ਇਸ਼ਟ ਨੂੰ ਧਿਆਉਂਦਾ ਸੀ ਫਿਰ ਆਪਣੇ ਗੁਰੂ ਨੂੰ, ਆਪਣੇ ਵਿਸ਼ਾ ਵਸਤੂ ਬਾਰੇ ਦੱਸ ਕੇ ਰਚਨਾ ਸ਼ੁਰੂ ਕਰਦਾ ਸੀ । ਅਸੀਂ ਜਦ ਦਸਮ ਗ੍ਰੰਥ ਦੀਆਂ ਰਚਨਾਵਾਂ ਦੀ ਆਰੰਭਤਾ ਦੇਖਦੇ ਹਾਂ ਤਾਂ ਤੱਤ ਇਸ ਤਰ੍ਹਾਂ ਨਿਕਲਦਾ ਹੈ ।

੧. ਜਾਪੁ :
੧ਓ ਸਤਿਗੁਰ ਪ੍ਰਸਾਦਿ ਵਾਹਿਗੁਰੂ ਜੀ ਕੀ ਫਤਿਹ
ਸ੍ਰੀ ਅਕਾਲ ਪੁਰਖ ਜੀ ਤੇਰੀ ਸਰਣਿ ।।
(ਇਹ ਸਤਰ ਸ਼ਬਦਾਰਥ ਵਿਚ ਹੈ)
੨. ਅਕਾਲ ਉਸਤਤਿ
੧ਓ ਸਤਿਗੁਰ ਪ੍ਰਸਾਦਿ ।।
ਸ੍ਰੀ ਭਗਉਤੀ ਜੀ ਸਹਾਇ ਸ੍ਰੀ ਅਕਾਲ ਜੀ ਕੀ ਉਸਤਤਿ ।
(ਭਗਉਤੀ ਦੇ ਅਰਥਾਂ ਲਈ ਮਹਾਨ ਕੋਸ਼ ਭਾਈ ਕਾਨ੍ਹ ਸਿੰਘ ਜੀ ਅਤੇ ਗੁਰਮਤਿ ਸੁਧਾਰਖ ਦੇਖੋ)
੪. ਚੰਡੀ ਚਰਿਤ੍ਰ : ੧ਓ ਵਾਹਿਗੁਰੂ ਜੀ ਕੀ ਫਤਿਹ
ਅਥਿ ਚੰਡੀ ਚਰਿਤ੍ਰ ਉਕਤਿ ਬਿਲਾਸ ਲਿਖਯਤੇ

ਅਖੀਰ ਤੇ ਦਸਮੇਸ਼ ਜੀ ਨੇ ਲਿਖਿਆ ਹੈ, ਇਤਿ ਸ੍ਰੀ ਮਾਰਕੰਡੇ ਪੁਰਾਣੇ ਸ੍ਰੀ ਚੰਡੀ ਚਰਿਤ੍ਰ ਉਕਤਿ ਬਿਲਾਸ ਸੁੰਭ ਬਧਹਿ ਨਾਮੁ ਅਸ਼ਟਮੋ ਧਿਆਇ ਸਮਾਪਤਮ ਸਤ ਸੁਭਮ ਸਤ-ਅਫਜੁ

ਸਾਫ ਦਸਦਾ ਹੈ ਕਿ ਗੁਰੂ ਸਾਹਿਬ ਨੇ ਇਹ ਮਾਰਕੰਡੇ ਪਰਾਣ ਦੇ ਅਠਵੇਂ ਅਧਿਆਏ ਵਿਚ ਜੋ ਸੁੰਭ (ਰਾਕਖਸ਼ ਦਾ ਬੱਧ ਕਰਨਾ ਲਿਖਿਆ ਹੈ ਉਸੇ ਅਧਾਰਾ ਤੇ ਲਿਖਿਆ ਹੈ। ਸੋ ਇਸ ਵਿਚ ਜਿਥੇ ਕਿਤੇ ਵੀ ਦੇਵੀ ਦੀ ਉਸਤਤਿ ਹੈ ਉਹ ਉਸੇ ਆਧਾਰ ਤੇ ਹੈ ਨਾ ਕਿ ਕਵੀ (ਦਸਮੇਸ਼ ਜੀ) ਉਸਤਤਿ ਕਰ ਰਹੇ ਹਨ। ਆਖੀਰ ਤੇ ਆਪਣੇ ਮਨ ਦੀ ਇੱਛਾ ਪ੍ਰਗਟ ਕਰ ਰਹੇ ਹਨ ।

ਦੇਹਿ ਸਿਵਾ ਬਰ ਮੋਹਿ ਇਹੈ ਸ਼ੁਭ ਕਰਮਨ ਤੇ ਕਬਹੂੰ ਨਾ ਡਰੋਂ ।।
ਨ ਡਰੋਂ ਅਰਿ ਸਉ ਜਬ ਜਾਇ ਲਰੋ ਨਿਸਚੈ ਕਰਿ ਆਪਨੀ ਜੀਤ ਕਰੋਂ ।।
(ਇਥੇ ਵੀ ਸਿਵਾ ਦੇ ਸਹੀ ਅਰਥ ਮਹਾਨ ਕੋਸ਼ ਵਿਚ ਮਿਲਣਗੇ)
੫. ਚੰਡੀ ਚਰਿਤ੍ਰ ਦੂਸਰਾ :-
੧ਓ ਸਤਿਗੁਰ ਪ੍ਰਸਾਦਿ ਸ੍ਰੀ ਭਗਉਤੀ ਜੀ ਸਹਾਇ
ਅਥ ਚੰਡੀ ਚਰਿਤ੍ਰ ਲਿਖਯਤੇ ਆਖੀਰ ਵਿਚ
ਇਤਿ ਸ੍ਰੀ ਬਚਿਤ੍ਰ ਨਾਟਕ ਚੰਡੀ ਚਰਿਤ੍ਰੇ ਉਸਤਤਿ ਬਰਨੇ ਨਾਮ
ਅਸ਼ਟਮੋ ਅਧਿਆਇ ਸੰਪੂਰਣੰ ਸਤ ਸੁਭਮ ਸਤੁ ਅਫਜੁ

ਇਥੇ ਮਹਾਰਾਜ ਨੇ ਦਸ ਦਿੱਤਾ ਕਿ ਮਾਰਕੰਡੇ ਪੁਰਾਣ ਦਾ ਅਠਵਾਂ ਅਧਿਆਯ ਸੰਪੂਰਣ ਹੋ ਗਿਆ ਹੈ ।

੬. ਬਚਿਤ੍ਰ ਨਾਟਕ :



੧ਓ ਸਤਿਗੁਰ ਪ੍ਰਸਾਦਿ ਅਥ ਬਚਿਤ੍ਰ ਨਾਟਕ
ਗ੍ਰੰਥ ਲਿਖਯਤੇ ਸ੍ਰੀ ਮੁਖ ਵਾਕ ਪਾਤਸ਼ਾਹੀ ੧੦

ਜਿਨ੍ਹਾ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਮਹਾਰਾਜ ਦਾ ਪਾਠ ਮਨ ਬਿਰਤੀ ਲਗਾ ਕੇ ਨਹੀਂ ਕੀਤਾ ਉਨ੍ਹਾਂ ਦਾ ਤਰਕ ਹੈ ਕਿ ਦਸਮੇਸ਼ ਜੀ ਆਪਣੇ ਆਪ ਸ੍ਰੀ ਮੁਖ ਵਾਕ ਪਾਤਸ਼ਾਹੀ ੧੦ ਕਿਵੇਂ ਲਿਖ ਸਕਦੇ ਹਨ? ਜਦ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਭੱਟਾਂ ਦੇ ਸਵੱਯੇ ਲਿਖਣ ਤੋਂ ਪਹਿਲਾਂ ਸਵੱਯੇ ਸ੍ਰੀ ਮੁਖ ਬਾਕ੍ਯ ਮ: ੫: ਲਿਖ ਕੇ ਪੰਚਮ ਪਿਤਾ ਨੇ ਇਸ ਪੱਧਤੀ ਨੂੰ ਪ੍ਰਵਾਣ ਕੀਤਾ ਹੈ। ਇਸ ਤੋਂ ਅੱਗੇ

ਦੋਹਰਾ

ਨਮਸਕਾਰ ਸ੍ਰੀ ਖੜਗ ਕੋ ਕਰੋ ਸੁ ਹਿਤੁ ਚਿਤ ਲਾਇ ।।
ਪੂਰਨ ਕਰੌ ਗਿਰੰਥ ਇਹ ਤੁਮ ਮੋਹਿ ਕਰਹੁ ਸਹਾਇ ।।
ਤ੍ਰਿਭੰਗੀ ਛੰਦ ।। ਸ੍ਰੀ ਕਾਲ ਜੀ ਕੀ ਉਸਤਤਿ ।।
ਖਗ ਖੰਡ ਬਿਹੰਡੰ ਖਲ ਦਲ ਖੰਡੰ ਅਤਿ ਰਣ ਮੰਡੰ ਬਰ ਬੰਡੰ ।।

"ਸ੍ਰੀ ਕਾਲ ਜੀ ਕੀ ਉਸਤਤਿ" ਪੜ੍ਹ ਕੇ ਫੌਰਨ ਇਹ ਕਿਹਾ ਜਾਂਦਾ ਹੈ ਕਿ ਇਹ ਸ਼ਿਵ ਪੁਰਾਣ ਵਾਲੇ ਕਾਲ ਦੀ ਉਸਤਤਿ ਹੈ ਪਰ ਦਸਮੇਸ਼ ਜੀ ਨੇ ਖੁਦ ਇਸ ਗੱਲ ਦਾ ਨਿਰਣਾ ਚੌਬੀਸ ਅਵਤਾਰ ਦੀ ਗਾਥਾ ਦੇ ਆਰੰਭ ਵਿਚ ਕਰ ਦਿੱਤਾ ਹੈ :

ਅੰਤਿ ਕਰਤ ਸਭ ਜਗ ਕੋ ਕਾਲਾ ।।
ਨਾਮ ਕਾਲਾ ਤਾਂ ਤੇ ਜਗ ਡਾਲਾ ।।
ਸਮੇਂ ਸੰਤ ਪਰ ਹੋਤ ਸਹਾਈ ।। ਤਾਂ ਤੇ ਸੰਖਯਾ ਸੰਤ ਸੁਨਾਈ ।।੯।।

ਅਰਥ : (ਕਿਉਂਕਿ ਸਾਰੀ ਸ੍ਰਿਸਟੀ ਦਾ ਅੰਤ ਕਰਨ ਹਾਰ ਪਰਮੇਸ਼ਰ ਹੈ ਇਸ ਲਈ ਉਸਦਾ ਨਾਮ ਕਾਲ (ਕਾਲਾ) ਸੰਸਾਰ ਬਿਖਿਆਤ ਹੈ। (ਦੂਸਰੇ ਪਾਸੇ) ਸੰਤ (ਸਾਂਤ ਭਾਵ ਮਰਣ ਵੇਲੇ) ਸਹਾਈ ਹੁੰਦਾ ਹੈ ਇਸ ਲਈ ਉਸ ਨੂੰ ਸੰਤ ਆਖਦੇ ਹਨ। ਇਨਾਂ ਸਪੱਸ਼ਟ ਲਿਖਣ ਦੇ ਬਾਵਜੂਦ ਦਸਮ ਗ੍ਰੰਥ ਦੀ ਬਾਣੀ ਵਿਚ ਲਿਖੇ ਕਾਲ ਨੂੰ ਇਨ੍ਹਾਂ ਨੇ ਸ਼ਿਵ ਪੁਰਾਣ ਵਾਲੇ ਕਾਲ ਨੂੰ ਮੰਨਣ ਦੀ ਰੱਟ ਲਗਾ ਰੱਖੀ ਹੈ ।

ਗੁਰਬਾਣੀ ਦੱਸ ਰਹੀ ਹੈ :

ਭਾਈ ਮਤ ਕੋਈ ਜਾਣਹੁ ਕਿਸੀ ਕੈ ਕਿਛੁ ਹਾਥਿ ਹੈ ਸਭ ਕਰੇ ਕਰਾਇਆ ।।
ਜਰਾ ਮਰਾ ਤਾਪ ਸਿਰਤ ਸਾਪ ਸਭ ਹਰਿ ਕੈ ਵਸਿ ਹੈ
ਕੋਈ ਲਾਗ ਨ ਸਾਕੈ ਬਿਨ ਹਰਿ ਕਾ ਲਾਇਆ ।। ਪੰਨਾ ੧੬੮।।

ਇਸ ਗੁਰ ਫੁਰਮਾਣ ਨੂੰ ਦੇਖ ਕੇ ਕੌਣ ਕਹਿ ਸਕਦਾ ਹੈ ਕਿ ਦਸਮੇਸ਼ ਪਿਤਾ ਦਾ ਪਰਮੇਸ਼ ਨੂੰ ਕਾਲ ਕਹਿਣਾ ਬ੍ਰਾਹਮਣਵਾਦੀ ਗੱਲ ਹੈ?

ਉਂਜ ਜੇ ਦੇਖਿਆ ਜਾਇ ਕੋਈ ਬੰਦਾ ਕਿਸੇ ਕਾਰਣ ਕਿਸੇ ਨੂੰ ਮਾਰਣ ਜਾਇ ਤਾਂ

ਦੁਸ਼ਮਨ ਨੂੰ ਆਖਦਾ ਹੈ, ਤੇਰਾ ਕਾਲ ਬਣ ਕੇ ਆਇਆ ਹਾਂ। ਮਹਾਰਾਜ ਆਖ ਰਹੇ ਹਨ ਕਿ ਸਭ ਤੋਂ ਵੱਡੇ ਕਾਲ ਦਾ ਵੀ ਕਾਲ ਹੈ, ਉਹ ਮਹਾਂਕਾਲ ਹੈ। ਜੇ ਇੰਨੀ ਗੱਲ ਵੀ ਕਿਸੇ ਦੇ ਸਮਝ ਨਾ ਆਏ ਤਾਂ ਕੀ ਕੀਤਾ ਜਾ ਸਕਦਾ ਹੈ ?

੬. ਚੰਡੀ ਦੀ ਵਾਰ (ਵਾਰ ਦੁਰਗਾ ਕੀ)

ਇਹ ਦਸਮੇਸ਼ ਜੀ ਦੀ ਪੰਜਾਬੀ ਬੋਲੀ ਵਿਚ ਮਾਰਕੰਡੇ ਪੁਰਾਣ ਦੇ ਅਧਾਰਤ ਆਪਣੀ ਸੁਤੰਤਰ ਰਚਨਾ ਹੈ। ਇਸ ਦੀ ਆਰੰਭਤਾ ਹੈ :

ੴ ਵਾਹਿਗੁਰੂ ਜੀ ਕੀ ਫਤਹਿ ॥ ਸ੍ਰੀ ਭਗਉਤੀ ਜੀ ਸਹਾਇ
ਵਾਰ ਸ੍ਰੀ ਭਗਉਤੀ ਜੀ ਕੀ ॥ ਪਾਤਸ਼ਾਹੀ ੧੦॥

੭. ਚੌਬੀਸ ਅਵਤਾਰ :

ੴ ਸਤਿਗੁਰ ਪ੍ਰਸਾਦਿ ਵਾਹਿਗੁਰੂ ਜੀ ਕੀ ਫਤਹਿ ॥
ਅਬ ਚੌਬੀਸ ਅਉਤਾਰ ਬਰਨੰ ਪਾ: ੧੦ ਤ੍ਰ ਪ੍ਰਸਾਦਿ ॥

ਇਸੇ ਤਰ੍ਹਾਂ ਇਨ੍ਹਾਂ ਵਿਚੋਂ ਉਨੀ ਅਵਤਾਰਾਂ ਦੀਆਂ ਗਥਾਵਾਂ ਵਿਚ ਕਿਤੇ ਵੀ ਕਿਸੇ ਰਾਮ ਜਾਂ ਸ਼ਯਾਮ ਦਾ ਨਉਂ ਨਹੀਂ ਆਉਂਦਾ। ਸਭ ਦੀ ਆਰੰਭਤਾ ਉਪਰ ਦੱਸੇ ਮੰਗਲਾ ਚਰਨ ਨਾਲ ਹੀ ਹੁੰਦੀ ਹੈ। ਕੇਵਲ ਚੌਬੀਸ ਅਵਤਾਰ ਦੀ ਆਰੰਭਤਾ ਵਿਚ ਵੀਹਵੇਂ ਅਵਤਾਰ ਰਾਮ ਅਵਤਾਰ ਦੀ ਆਰੰਭਤਾ ਅਤੇ ਬਹੁਤੀ ਵਾਰੀ ਕ੍ਰਿਸ਼ਨਾ ਅਵਤਾਰ ਵਿਚ ਸ਼ਯਾਮ ਦਾ ਨਾਉਂ ਆਉਂਦਾ ਹੈ। ਪਰ ਚੌਬੀਸ ਅਵਤਾਰ ਦੀ ਆਰੰਭਤਾ ਤੇ ਝਾਤੀ ਮਾਰੀਏ ਤਾਂ ਇਸ ਤਰ੍ਹਾਂ ਲਿਖਿਆ ਹੈ :

ਅਬ ਚਉਬੀਸ ਉਚਰੋ ਅਵਤਾਰਾ। ਜਿਹ ਬਿਧ ਤਿਨ ਕਾ ਲਖਾ ਅਖਾਰਾ।
ਸਨੀਅਹੁ ਸੰਤ ਸਬੈ ਚਿਤ ਲਾਈ। ਬਰਨਤ ਸਯਾਮ ਜਥਾ ਮਤਿ ਭਾਈ।
ਜੋ ਚੌਬੀਸ ਅਵਤਾਰ ਕਹਾਏ। ਤਿਹ ਭੀ ਤੁਮ ਪ੍ਰਭ ਤਨਿਕ ਨ ਪਾਏ।
ਸਭ ਜਗ ਭਰਮੇ ਭਰਮਾਯੰ। ਤਾਂ ਤੇ ਨਾਮ ਬਿਅੰਤ ਕਹਾਯੰ। ੭
ਸਭ ਹੀ ਛਲਤ ਨ ਆਪ ਛਲਾਯਾ। ਤਾ ਤੇ ਛਲੀਆ ਆਪ ਕਹਾਯਾ।
(ਹਰਿ ਠਗ ਜਗ ਕਉ ਚਗਉਰੀ ਲਾਈ।)

ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ ੩੩੧

ਸੰਤਨ ਦੁਖੀ ਨਿਰਖ ਅਕਲਾਵੈ। ਦੀਨ ਬੰਧੁ ਤਾ ਤੇ ਕਹਿਲਾਵੈ। ੮
ਅੰਤ ਕਰਤ ਸਭ ਜਗ ਕੋ ਕਾਲਾ। ਨਾਮ ਕਾਲਾ ਤਾ ਤੇ ਜਗ ਡਾਲਾ।
ਸਮੇ ਸੰਤ ਪਰ ਹੋਤ ਸਹਾਈ। ਤਾ ਤੇ ਸੰਖਯਾ ਸੰਤ ਬਤਾਈ। ੯
ਕਿਨਹੂੰ ਕਹੂੰ ਨ ਤਾਹਿ ਲਖਾਯੋ। ਇਹ ਕਰ ਨਾਮ ਅਲਖ ਕਹਾਯੋ।
ਜੋਨਿ ਜਗਤ ਮੈ ਕਬਹੂੰ ਨ ਆਯੋ। ਤਾਂ ਤੇ ਸਭੋ ਅਜੋਨ ਬਤਾਯੋ। ੧੩
ਬ੍ਰਹਮਾਦਿਕ ਸਬ ਹੀ ਪਚ ਹਾਰੇ। ਬਿਸਨ ਮਹੇਸ਼ਵਰ ਕਉਨ ਬਿਚਾਰੇ।



ਚੰਦ ਸੂਰ ਜਿਨ ਕਰੇ ਬਿਚਾਰਾ। ਤਾਂ ਤੇ ਜਾਨੀਅਤ ਹੈ ਕਰਤਾਰਾ। ੧੪
ਇਕ ਮੜੀਅਨ ਕਬਰਨ ਵੇ ਜਾਹੀ। ਦੁਹੂੰਅਨ ਮੈ ਪਰਮੇਸ਼ਰ ਨਾਹੀ।
ਦੋਊ ਮੋਹ ਬਾਅਦ ਮੇ ਪਚੇ। ਤਿਨ ਤੇ ਨਾਥ ਨਿਰਾਲੇ ਬਚੇ।
ਜਾ ਤੇ ਛੂਟਿ ਗਯੋ ਭ੍ਰਮ ਉਰ ਕਾ। ਤਿਹ ਆਗੇ ਹਿੰਦੂ ਕਿਆ ਤੁਰਕਾ। ੧੯
ਇਕ ਤਸਬੀ ਇਕ ਮਾਲਾ ਧਰਹੀ। ਏਕ ਕੁਰਾਨ ਪੁਰਾਨ ਉਚਰਹੀ।
ਕਰਤ ਬਿਰੁਧ ਗਏ ਮਰਿ ਮੂੜ੍ਹਾ। ਪ੍ਰਭ ਕੋ ਰੰਗ ਨ ਲਾਗਾ ਗੂੜ੍ਹਾ। ੨੦
ਜੋਗੀ ਸੰਨਿਆਸੀ ਹੈ ਜੇਤੇ। ਮੁੰਡੀਆਂ ਮੁਸਲਮਾਨ ਮੁਨਿ ਕੇਤੇ।
ਭੇਖ ਧਰੇ ਲੂਟਤ ਸੰਸਾਰਾ। ਛਪਤ ਸਾਧ ਜਿਹ ਨਾਮ ਅਧਾਰਾ। ੨੩
ਜਿਨ ਪ੍ਰਭ ਏਕ ਵਹੈ ਠਹਰਾਯੋ। ਤਿਨ ਕਰ ਭਿੰਡ ਨ ਕਿਸੂ ਦਿਖਾਯੋ।
ਸੀਸ ਦਿਯੇ ਪਰ ਸਿਰਰ ਨ ਦੀਨਾ। ਰੰਚ ਸਮਾਨ ਦੇਹ ਕਰਿ ਚੀਨਾ। ੨੬

ਭਾਵ ਜਿਸ ਨੇ ਆਪਣੇ ਹਿਰਦੇ ਵਿਚ ਇਕ ਪ੍ਰਮੇਸ਼ਰ ਨੂੰ ਵਸਾਇਆ ਹੈ ਉਹ ਕਿਸੇ ਨੂੰ ਪਾਖੰਡ ਨਹੀਂ ਦਿਖਾਉਂਦੇ। (ਗੁਰੂ ਤੇਗ਼ ਬਹਾਦਰ ਸਾਹਿਬ ਦੀ ਉਦਾਹਰਣ ਦੇ ਕੇ ਦੱਸਦੇ ਹਨ) ਕਿ ਉਹ ਸਰੀਰ ਨੂੰ ਤੁਛ ਮਾਤ੍ਰ ਸਮਝਦੇ ਹਨ ਆਪਣਾ ਸਿਰ ਦੇ ਦਿੰਦੇ ਹਨ ਪਰ ਆਪਣੇ ਪ੍ਰਣ ਤੇ ਅਟੱਲ ਰਹਿੰਦੇ ਹਨ।

ਪ੍ਰਥਮ ਕਾਲ ਸਭ ਜਗ ਕੋ ਤਾਤਾ। ਤਾ ਤੇ ਭਯੋ ਤੇਜ ਬਿਖਿਯਾਤਾ।
ਸੋਈ ਭਵਾਨੀ ਨਾਮ ਕਹਾਈ। ਜਿਨਿ ਸਿਗਰੀ ਯਹ ਸ੍ਰਿਸਟੀ ਉਪਾਈ। ੨੯
ਪ੍ਰਿਥਮੈ ਓਅੰਕਾਰ ਤਿਨ ਕਹਾ। ਸੋ ਧੁਨਿ ਪੂਰ ਜਗਤ ਮੋ ਰਹਾ।
ਤਾਂ ਤੇ ਜਗ ਭਯੋ ਬਿਸਥਾਰਾ। ਪੁਰਖ ਪ੍ਰਕ੍ਰਿਤ ਜਬ ਦੁਹੂੰ ਬਿਚਾਰਾ। ੩੦

(ਪੁਰਖ=ਅਕਾਲ ਪੁਰਖ – ਪ੍ਰਕ੍ਰਿਤ=ਮਾਯਾ, ਆਦਿ ਸ਼ਕਤੀ ਕੁਦਰਤ)

ਇਹ ਸਭ ਕੁਝ ਪੜ੍ਹ ਕੇ ਵੀ ਜੇ ਕਿਸੇ ਨੂੰ ਸਮਝ ਨਾ ਆਵੇ ਕਿ ਚੌਬੀਸ ਅਵਤਾਰ ਦੇ ਕਰਤਾ ਜੀ ਕਿਸ ਦੀ ਵਡਿਆਈ ਕਰ ਰਹੇ ਹਨ ਫਿਰ ਉਸ ਦੀ ਮਤ ਨੂੰ ਕੀ ਕਹੀਏ ? ਜਦ ਕਿ ਮਹਾਰਾਜ ਨੇ ਆਪਣੇ ਸਿੱਖਾਂ ਦੇ ਗਿਆਨ ਲਈ ਇਹ ਸਨਾਤਨ ਗ੍ਰੰਥਾਂ ਦੇ ਉਲੱਥੇ ਜਾਂ ਉਨ੍ਹਾਂ ਦੇ ਆਧਾਰਤ ਇਹ ਰਚਨਾਵਾਂ ਆਪ ਕੀਤੀਆਂ ਹਨ ਅਤੇ ਸਭ ਭਰਮ ਭੁਲੇਖੇ ਦੂਰ ਕਰਨ ਲਈ ਆਪਣੇ ਨਿੱਜੀ ਵੀਚਾਰ ਨਾਲ ਹੀ ਲਿਖ ਦਿੱਤੇ ਹਨ :

ਮਛ ਅਵਤਾਰ ਦੇ ਅਧਿਆਯ ਦੇ ਮਧ ਕੀਟਵ ਦੇ ਪ੍ਰਸੰਗ ਵਿਚ :
ਕਾਲ ਪੁਰਖ ਦੀ ਦੇਹਿ ਮਹਿ ਕੋਟਿਕ ਬਿਸ਼ਨ ਮਹੇਸ਼।
ਕੋਟਿ ਇੰਦ੍ਰ ਬ੍ਰਹਮਾ ਕਿਤੇ ਰਵਿ ਸਸ ਕੋਟਿ ਜਲੇਸ਼।
ਰਾਮਾ ਅਵਤਾਰ ਦੀ ਕਥਾ ਲਿਖ ਕੇ ਆਖੀਰ ਤੇ ਦੱਸ ਦਿੱਤਾ।
ਪਾਂਇ ਗਹੇ ਜਬ ਤੇ ਤੁਮਰੇ ਤਬ ਤੇ ਕੋਊ ਆਂਖ ਤਰੇ ਨਹੀਂ ਆਨਯੋ।

ਰਾਮ ਰਹੀਮ ਪੁਰਾਨ ਕੁਰਾਨ ਅਨੇਕ ਕਹੈਂ ਮਤ ਏਕ ਨ ਮਾਨਯੋ ।
ਸਿਮ੍ਰਿਤ ਸਾਸਤ੍ਰ ਬੇਦ ਸਬੈ ਬਹੁ ਭੇਦ ਕਹੈਂ ਹਮ ਏਕ ਨ ਜਾਨਿਯੋ ।
ਸ੍ਰੀ ਅਸਪਾਨ ਕ੍ਰਿਪਾ ਤੁਮਰੀ ਕਰਿ ਮੈ ਨ ਕਹਿਯੋ ਸਬ ਤੋਹਿ ਬਖਾਨਿਯੋ ।੮੬੩

ਦੋਹਰਾ

ਸਗਲ ਦੁਆਰ ਕੋ ਛਾਡ ਕੈ ਗਹਿਯੋ ਤੁਹਾਰੋ ਦੁਆਰਾ ।
ਬਾਂਹ ਗਹੇ ਕੀ ਲਾਜ ਅਸ ਗੋਬਿੰਦ ਦਾਸ ਤੁਹਾਰ । ੮੬੪

ਅੱਗੇ ਲਿਖ ਦਿੱਤਾ :

ਸਾਧ ਅਸਾਧ ਜਾਨੋ ਨਹੀਂ ਬਾਦ ਸੁ ਬਾਦ ਬਿਬਾਦ ।
ਗ੍ਰੰਥ ਸਗਲ ਪੂਰਣ ਕੀਯੋ ਭਗਵਤਿ ਕ੍ਰਿਪਾ ਪ੍ਰਸਾਦਿ । ੮੬੨

ਅਰਥਾਤ : ਇਸ ਵਿਚ ਕੀ ਚੰਗਾ ਜਾਂ ਠੀਕ ਹੈ ਅਤੇ ਕੀ ਗਲਤ ਹੈ ਮੈਂ ਇਸ ਨੂੰ ਨਹੀਂ ਜਾਨਿਆ ਇਹ ਕਥਾ ਝਗੜੇ ਵਾਲੀ ਹੈ, ਚਰਚਾ ਵੀਚਾਰ ਹੈ । ਗ਼ੈਰ ਜ਼ਰੂਰੀ ਹੈ ਇਨਾਂ ਗੱਲਾਂ ਦਾ ਅਸੀਂ ਖਿਆਲ ਨਹੀਂ ਕੀਤਾ । ਭਗਵਤ (ਪ੍ਰਮੇਸ਼ਰ ਦੀ ਕ੍ਰਿਪਾ ਸਦਕਾ ਗ੍ਰੰਥ ਸੰਪੂਰਨ ਕੀਤਾ ਹੈ)

ਰਾਮਾ ਅਵਤਾਰ ਦੀ ਕਥਾ ਵਿਚ ਕੇਵਲ ਆਰੰਭ ਵਿਚ ਸਯਾਮ ਦਾ ਨਾਉਂ ਆਇਆ ਹੋਰ ਕਿਤੇ ਨਹੀਂ ਹੈ।

੨. (ੳ) ਕ੍ਰਿਸ਼ਨਾ ਅਵਤਾਰ ਆਰੰਭਤਾ

ੴ ਵਾਹਿਗੁਰੂ ਜੀ ਕੀ ਫਤਹਿ ਸ੍ਰੀ ਅਕਾਲ ਪੁਰਖ ਜੀ ਸਹਾਇ
ਅਬ ਕ੍ਰਿਸ਼ਨਾਵਤਾਰ ਇਕੀਸਮੋ ਕਥਨੰ ।
ਜੇ ਜੇ ਕ੍ਰਿਸ਼ਨ ਚਰਿਤ੍ਰ ਦਿਖਾਏ । ਦਸਮ ਬੀਚ ਸਭ ਭਾਖਿ ਬਕਾਏ ।
ਗਯਾਰਾ ਸੈ ਬਾਂਨਵੈ ਛੰਦਾ । ਕਹੇ ਦਸਮ ਪੁਰ ਬੈਠਿ ਅਨੰਦਾ ।

ਅਰਥ : ਜੋ ਜੋ ਕ੍ਰਿਸ਼ਨ ਨੇ (ਆਪਣੇ ਜੀਵਨ ਵਿਚ) ਚਰਿਤ੍ਰ ਦਿਖਾਏ ਅਤੇ (ਜਿਨਾਂ ਨੂੰ ਭਗਵਤ ਪੁਰਾਣ ਦੇ) ਦਸਵੇਂ ਸਕੰਧ ਵਿਚ ਲਿਖ ਕੇ ਬਿਆਨ ਕੀਤਾ ਗਿਆ ਹੈ। ਉਸ ਦੇ ਗਿਆਰਾਂ ਸੌ ਬਾਨਵੇਂ ਛੰਦ ਆਨੰਦਪੁਰ ਵਿਚ ਬੈਠ ਕੇ ਲਿਖੇ ਹਨ (ਬਾਕੀ ਛੰਦ ਪਾਉਂਟੇ ਸਾਹਿਬ ਲਿਖੇ ਗਏ) ਸਿੱਖ ਸੰਗਤਾਂ ਦੀ ਜਾਣਕਾਰੀ ਲਈ ਚਰਿਤ੍ਰ ਆਰੰਭ ਕਰਨ ਤੋਂ ਪਹਿਲਾਂ ਹੀ ਲਿਖ ਦਿੱਤਾ :

ਮੈ ਨ ਗਨੇਸਹਿ ਪ੍ਰਿਥਮ ਮਨਾਊਂ । ਕ੍ਰਿਸ਼ਨ ਬਿਸ਼ਨ ਕਬਹੂ ਨ ਧਿਆਊ ।
ਕਾਨ ਸੁਨੇ ਪਹਿਚਾਨ ਨ ਤਿਨ ਸੋ । ਲਿਵ ਲਾਗੀ ਮੇਰੀ ਪਗ ਇਕ ਸੋ । ੪੩੪
ਮਹਾਂ ਕਾਲ ਰਖਵਾਰ ਹਮਾਰੋ । ਮਹਾਂ ਲੋਹ ਮੈ ਕਿੰਕਰ ਥਾਰੋ ।
ਆਪਨਾ ਜਾਨ ਕਰੋ ਰਖਵਾਰ । ਬਾਂਹ ਗਹੇ ਕੀ ਲਾਜ ਬਿਚਾਰ । ੪੩੪

ਹੁਣ ਅਸੀਂ ਇਸ ਵਾਰਤਾ ਦਾ ਦੂਸਰਾ ਪੱਖ ਦੇਖਦੇ ਹਾਂ । ਉਸ ਸਮੇਂ ਦੇ ਸਾਰੇ



ਕਵੀ ਆਪਣੀ ਰਚਨਾ ਲਿਖਣ ਤੋਂ ਪਹਿਲਾਂ ਆਪਣੇ ਇਸ਼ਟ ਦੀ ਉਪਾਸਨਾ ਕਰਦੇ ਸਨ। ਆਪਣੇ ਗੁਰੂ ਦਾ ਆਸ਼ੀਰਵਾਦ ਲੈਣ ਪਿਛੋਂ ਆਪਣੀ ਜਾਣਕਾਰੀ, ਆਪਣੇ ਪਿੰਡ, ਸਥਾਨ, ਜਾਤ, ਕੁੱਲ, ਰਚਨਾ, ਕਿਥੇ ਕੀਤੀ ਵਾਰੇ ਦੱਸਦੇ ਸਨ, ਨਾਲ ਹੀ ਆਪਣੇ ਸਰਪ੍ਰਸਤ ਜਿਸ ਦੀ ਛਤਰ ਛਾਯਾ ਹੇਠ ਕੰਮ ਕਰਦੇ ਸੀ ਉਸ ਦਾ ਗੁਣਗਾਨ ਕਰਦੇ ਸਨ । ਐਸਾ ਕੋਈ ਕਵੀ ਅੱਜ ਤੱਕ ਨਹੀਂ ਦੇਖਿਆ ਜੋ ਆਪਣੇ ਇਸ਼ਟ ਦੇ ਪੜਦੇ ਉਘਾੜ ਕੇ ਦੁਨਿਆਂ ਸਾਹਮਣੇ ਰੱਖੇ ।

੧. ਦਸਮ ਗ੍ਰੰਥ ਦੀਆਂ ਸਾਰੀਆਂ ਰਚਨਾਵਾਂ ਦੀ ਆਰੰਭਤਾ ਗੁਰਮਤਿ ਅਨੁਸਾਰ ੧ੴ ਸਤਿਗੁਰ ਪ੍ਰਸਾਦਿ ਅਤੇ ੧ੴ ਸ੍ਰੀ ਵਾਹਿਗੁਰੂ ਜੀ ਫਤਿਹ ਨਾਲ ਹੀ ਹੈ ਇਸ ਲਈ ਇਹ ਕਿਸੇ ਅਖਉਤੀ ਰਾਮ, ਸਯਾਮ, ਕਵੀ ਦੀ ਨਹੀਂ ਹੋ ਸਕਦੀ ।

੨. ਅਖਉਤੀ ਰਾਮ, ਸ਼ਯਾਮ ਕਵੀ ਦੇ ਜਨਮ ਸਥਾਨ, ਕੁਲ, ਜਾਤ, ਮਾਤ ਪਿਤਾ ਅਤੇ ਇਸ਼ਟ ਦਾ ਇਸ ਵਿਚ ਕੋਈ ਵਰਨਣ ਨਹੀਂ ਹੈ । ਜਦ ਕਿ ਬਚਿਤ੍ਰ ਨਾਟਕ ਵਿਚ ਦਸਮੇਸ਼ ਜੀ ਨੇ ਆਪਣੇ ਜਨਮ-ਸਥਾਨ, ਮਾਤਾ ਪਿਤਾ, ਮਾਮਾ ਕ੍ਰਿਪਾਲ ਚੰਦ ਆਪਣੇ ਭੂਆ ਦੇ ਪੁੱਤਰਾਂ ਸੰਗੋ ਸਾਹ ਆਦਿ ਦਾ ਸਾਫ ਸਾਫ ਵਰਨਣ ਕੀਤਾ ਹੈ। ਆਪਣੇ ਪਿਤਾ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਸ਼ਹੀਦੀ ਦਾ ਕਾਰਨ ਵੀ ਦੱਸਿਆ ਹੈ। ਸੰਸਾਰ ਤੇ ਆਪਣੇ ਆਉਣ ਦਾ ਪ੍ਰਯੋਜਨ ਵੀ ਦਸਿਆ ਹੈ ।

੩. ਚੰਡੀ ਦੀ ਵਾਰ ਆਰੰਭ ਕਰਨ ਵੇਲੇ ਪਹਿਲਾਂ ਅਕਾਲ ਪੁਰਖ ਨੂੰ ਧਿਆ ਕੇ ਨੌਂ ਗੁਰੂਆਂ ਨੂੰ ਧਿਆਇਆ ਹੈ । ਇਸ ਤੋਂ ਅੱਗੇ ਸਪੱਸ਼ਟ ਕਰਨ ਲਈ

ਖੰਡਾ ਪ੍ਰਿਥਮੈ ਸਾਜ ਕੇ ਜਿਨ ਸਭ ਸੰਸਾਰ ਉਪਾਯਾ ॥
..... ..... ..... ..... .....
ਤੈਹੀ ਦੁਰਗਾ ਸਾਜ ਕੇ ਦੈਂਤਾਂ ਦਾ ਨਾਸ ਕਰਾਇਆ ॥

ਇਸ ਤੋਂ ਸਾਫ ਸਿੱਧ ਹੁੰਦਾ ਹੈ ਗੁਰੂ ਸਾਹਿਬ ਕਿਸੇ ਦੇਵੀ ਦੇਵਤੇ ਦੀ ਉਸਤਤਿ ਨਹੀਂ ਕਰ ਰਹੇ ਬਲਕਿ ਦੇਵੀ ਦੇਵਤਿਆਂ ਨੂੰ ਸਾਜਣ ਵਾਲੇ ਪ੍ਰਮੇਸ਼ਰ ਦੀ ਸਿਫਤ ਕਰ ਰਹੇ ਹਨ ।

ਨਾਲ ਹੀ ਗੁਰੂ ਸਾਹਿਬ ਨੇ ਆਪਣੀਆਂ ਰਚਨਾਵਾਂ ਦੇ ਸੰਬਤ ਅਤੇ ਸਥਾਨ ਵੀ ਲਿਖ ਦਿੱਤੇ ਹਨ ।

(ੳ) ਸਤ੍ਰਹ ਸੈ ਚਤਾਵਲ ਮੈ ਸਾਵਨ ਸੁਦਿ ਬੁਧਵਾਰ ।
ਨਗਰ ਪਾਂਵਟਾ ਮੋ ਤੁਮੋ ਰਚਿਯੋ ਗ੍ਰੰਥ ਸੁਧਾਰ । ੯੮੩ ।
(ਅ) ਸਤ੍ਰਹ ਸੈ ਪੈਤਾਲ ਮੇ ਸਾਵਨ ਸੁਦਿ ਥਿਤਿ ਦੀਪ ।
ਨਗਰ ਪਾਂਵਟਾ ਸ਼ੁਭ ਕਰਨ ਜਮੁਨਾ ਬਹੈ ਸਮੀਪ । ੨੪੯੦ ।
(ਕ੍ਰਿਸ਼ਨਾਵਤਾਰ)

(ੲ) ਸੰਬਤ ਸੱਤ੍ਰਹ ਸਹਸ ਭਣਿਜੈ ।
ਅਰਧ ਸਹਸ ਫੁਨਿ ਤੀਨਿ ਕਹਿਜੈ ।
ਭਾਦ੍ਰਵ ਸੁਦੀ ਅਸਟਮੀ ਰਵਿਵਾਰਾ ।
ਤੀਰ ਸਤੁਦ੍ਰਵ ਗ੍ਰੰਥ ਸੁਧਾਰਾ । (ਚਰਿਤ੍ਰ ੪੦੫)

੫. ਕਿਹੜਾ ਸ਼ਯਾਮ (ਸਾਕਤ ਮਤ ਦਾ ਕਵੀ) ਹੈ ਜੋ ਆਪਣੇ ਇਸ਼ਟ ਕ੍ਰਿਸ਼ਨ ਜੀ ਦੇ ਪਰਦੇ ਉਘਾਰੇਗਾ ? ਕ੍ਰਿਸ਼ਨਾਵਤਾਰ ਦੇ ਚੀਰ ਹਰਨ ਕਾਂਡ ਵਿਚ ਜੋ ਜੋ ਅਠਕੇਲੀਆਂ ਕ੍ਰਿਸ਼ਨ ਜੀ ਦੀਆਂ ਗੋਪੀਆਂ ਨਾਲ ਹੋਈਆਂ, ਜਿਸ ਨੂੰ ਪੜ੍ਹ ਕੇ ਬੰਦਾ ਖੁਦ ਸ਼ਰਮਸਾਰ ਹੁੰਦਾ ਹੈ ਦਸਮੇਸ਼ ਜੀ ਤੋਂ ਬਗੈਰ ਕੌਣ ਹਿੰਦੂ ਕਵੀ ਦਸ ਸਕਦਾ ਹੈ? ਇਸੇ ਤਰ੍ਹਾਂ ਬਿਰਹਾ ਵਾਲੇ ਕਾਂਡ ਨੂੰ ਪੜ੍ਹ ਕੇ ਹੀ ਅੰਦਾਜ਼ਾ ਲਗਾਇਆ ਜਾ ਸਕਦਾ ਹੈ।

ਜੁਜ ਮਹਿ ਜੋਰਿ ਛਲੀ ਇੰਦਰ ਬਨ ਮਹਿ ਰੰਗ ਕੀਆ ॥ (ਵਾਰ ਆਸਾ)

ਅਤੇ ਰੁਕਮਣੀ ਨੂੰ ਕਿਸ ਤਰ੍ਹਾਂ ਹਰਨ ਕੀਤਾ ਸਭ ਖੋਲ੍ਹ ਕੇ ਦੱਸਿਆ ਹੈ ।

੬. ਸਾਰੀਆਂ ਰਚਨਾਵਾਂ ਵਿਚ ਬੇਦਾਂ ਅਤੇ ਕਤੇਬਾਂ ਦਾ ਖੰਡਨ ਹੈ ਕਿਹੜਾ ਸ਼ਯਾਮ ਕਵੀ ਹੈ ਜੋ ਹਿੰਦੂ ਧਰਮ ਗ੍ਰੰਥਾਂ ਦਾ ਖੰਡਨ ਕਰੇਗਾ ? ਇਸੇ ਤਰ੍ਹਾਂ ਕਿਹੜਾ ਸਯਾਮ ਕਵੀ ਹੈ ਜੋ ਔਰੰਗਜ਼ੇਬ ਦੇ ਸ਼ਾਸ਼ਨ ਕਾਲ ਵਿਚ ਕਹੇਗਾ ।

"ਪ੍ਰਭੂ ਨਾ ਭੀਜਤ ਲਾਂਡ ਕਟਾਇ" (ਬਚਿਤ੍ਰ ਨਾਟਕ)

ਜਦ ਹਿੰਦੂਆਂ ਦੇ ਰਗ ਰੇਸ਼ੇ ਵਿਚ ਜਾਤ ਪਾਤ ਧੱਸੀ ਹੋਣ ਕਾਰਨ ਬ੍ਰਾਹਮਣ ਸਭ ਤੋਂ ਸਰੇਸ਼ਟ ਮੰਨਿਆ ਗਿਆ ਤਾਂ ਬ੍ਰਾਹਮਣ ਸਯਾਮ ਕਵੀ ਕਿਸ ਤਰ੍ਹਾਂ ਕਹਿ ਸਕਦਾ ਹੈ?

"ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੋ"

ਅਤੇ ਖਾਲਸੇ ਦੀ ਮਹਿਮਾ ਵਿਚ ਕਿਹੜਾ ਸਯਾਮ ਕਵੀ ਲਿਖੇਗਾ ।

ਸੇਵ ਕਰੀ ਇਨ ਹੀ ਕੀ ਭਾਵਤ ਅਉਰ ਕੀ ਸੇਵ ਸੁਹਾਤ ਨਾ ਜੀਅ ਕਉ ।
ਮੋ ਗ੍ਰਿਹ ਮਹਿ ਮਨ ਤੇ ਧਨ ਤੇ ਤਨ ਤੇ ਸਿਰ ਸੌਂ ਸਭ ਹੈ ਇਨ ਹੀ ਕਉ ॥

ਹਿੰਦੂਆਂ ਦੀ ਮਾਨਸਿਕਤਾ ਦੀ ਸੀਮਾ ਹੀ ਕਸ਼ਮੀਰ ਤੋਂ ਲੈ ਕੇ ਕੰਨਿਆ ਕੁਮਾਰੀ ਤੱਕ ਹੈ ਅਤੇ 'ਜੈ ਭਾਰਤ ਮਾਤਾ' ਤੋਂ ਉਪਰ ਨਹੀਂ ਜਾਂਦੀ ਤਾਂ ਸਯਾਮ ਕਵੀ ਕਿਸ ਤਰ੍ਹਾਂ ਆਖੇਗਾ ।

ਬੰਗ ਕੇ ਬੰਗਾਲੀ ਫਿਰੰਗ ਕੇ ਫਿਰੰਗਾ ਵਾਲੀ
ਦਿਲੀ ਕੇ ਦਿਲਵਾਲੀ ਤੇਰੀ ਆਗਿਆ ਮੇਂ ਚਲਤ ਹੈ ।
ਰੋਹ ਕੇ ਰੁਹੇਲੇ ਮਾਘ ਦੇਸ ਕੇ ਬਘੇਲੇ ਬੀਰ
ਬੰਗਸੀ ਬੁੰਧੇਲੇ ਪਾਪ ਪੁੰਜ ਕੋ ਮਲਤ ਹੈ ॥
ਗੋਖਾ ਗੁਨ ਗਾਵਹਿ ਚੀਨ ਮਚੀਨ ਕੇ ਸੀਸ ਨਿਆਵਹਿ ।



ਤਿਬਤੀ ਧਿਆਵੈਹਿ ਦੋਖ ਦੇਹ ਕੋ ਦਲਿਤ ਹੈ ॥

(ਅਕਾਲ ਉਸਤਤਿ)

੭. ਗੁਰੂ ਸਾਹਿਬ ਦੇ ਸਾਰੇ ਦਰਬਾਰੀ ਕਵੀਆਂ ਸੈਨਾਪਤਿ, ਭਾਈ ਨੰਦ ਲਾਲ ਆਦਿ, ਆਪਣੀਆਂ ਰਚਨਾਵਾਂ ਵਿਚ ਗੁਰੂ ਸਾਹਿਬ ਦੀਆਂ ਵਡਿਆਈਆਂ ਕਰਦੇ ਥਕਦੇ ਨਹੀਂ । ਸਾਰੇ ਰਾਜਿਆਂ ਦੇ ਦਰਬਾਰੀ ਕਵੀ ਆਪਣੀਆਂ ਰਚਨਾਵਾਂ ਵਿਚ ਆਪਣੇ ਪਾਲਕਾਂ ਦੀ ਵਡਿਆਈ ਕਰਦੇ ਹਨ ਪਰ ਦਸਮ ਗ੍ਰੰਥ ਦੀ ਸਾਰੀ ਰਚਨਾ ਵਿਚ ਕਿਤੇ ਇਕ ਥਾਂ ਵੀ ਦਸਮੇਸ਼ ਜੀ ਦੀ ਤਾਰੀਫ ਲਈ ਇਕ ਲਾਈਨ ਵੀ ਨਹੀਂ ਲਿਖੀ ਹੋਈ। ਬਚਿਤ੍ਰ ਨਾਟਕ ਵਿਚ ਕਲਗੀਧਰ ਮਹਾਰਾਜ ਦੀ "ਆਪਣੀ ਕਥਾ" ਅਤੇ ਹੋਰ ਯੁੱਧਾਂ ਦਾ ਵਰਨਣ "ਉਤਮ ਪੁਰਖ" ਵਿਚ ਹੋਇਆ । ਜੇ ਕਿਸੇ ਕਵੀ ਦੀ ਰਚਨਾ ਹੁੰਦੀ ਤਾਂ ਵਿਆਕਰਣ ਅਨੁਸਾਰ "ਅਨਯ ਪੁਰਖ" (3rd Person) ਵਿਚ ਹੋਣੀ ਸੀ। ਇਸ ਲਈ ਇਸ ਨੂੰ ਕਿਸੇ ਮਨਘੜੰਤ ਸਯਾਮ ਕਵੀ ਨਾਲ ਜੋੜਨਾ ਅਗਿਆਨਤਾ ਅਤੇ ਮੂਰਖਤਾ ਹੈ। ਬਲਕਿ ਅਨੇਕਾਂ ਥਾਵਾਂ ਤੇ ਗੁਰੂ ਮਹਾਰਾਜ ਨੇ ਆਪਣਾ ਨਾਉਂ ਲਿਖਿਆ ਹੈ ।

ਸਗਲ ਦੁਆਰ ਕੋ ਛਾਡਿ ਕੈ ਗਹਿਯੋ ਤੁਹਾਰੋ ਦੁਆਰ ।
ਬਾਂਹ ਗਹੇ ਕੀ ਲਾਜ ਅਸਿ ਗੋਬਿੰਦ ਦਾਸ ਤੁਹਾਰ । (ਰਾਮਾ ਵਤਾਰ)
ਸਦਾ ਦਾਹਿਨੇ ਦਾਸ ਕੋ ਦਾਨ ਦੀਜੈ ।
ਗੁਰੂ ਸ਼ਾਹ ਗੋਬਿੰਦ ਕੀ ਰਖ ਲੀਜੈ । (ਭਗਉਤੀ ਸਤੋਤਰ)

੮. ਜਿਸ ਤਰ੍ਹਾਂ ਖੋਜੀ ਬੰਦੇ ਚੋਰ ਦੀ ਪੈੜ ਨੱਪਣ ਲਈ, ਪੈਰ ਦਾ ਸਾਈਜ਼, ਪੁਲਾਂਘ ਦੀ ਲੰਬਾਈ, ਧਰਤੀ ਤੇ ਪਏ ਪੈਰ ਦੀ ਛਾਪ ਦਾ ਨਮੂਨਾ ਆਦਿ ਗੱਲਾਂ ਦੇਖ ਕੇ ਦਸਦੇ ਹਨ ਕਿ ਪੈੜ ਕਿਸ ਬੰਦੇ ਦੀ ਹੈ । ਇਸੇ ਤਰ੍ਹਾਂ ਵਿਦਵਾਨ ਬੰਦੇ ਕਿਸੇ ਰਚਨਾ ਦੀ ਸ਼ਬਦਾਵਲੀ, ਸ਼ੈਲੀ, ਅਲੰਕਾਰ ਅਤੇ ਪ੍ਰਮਾਣਿ ਆਦਿ ਦੇਖ ਕੇ ਨਿਰਣਾ ਕਰ ਲੈਂਦੇ ਹਨ ਕਿ ਰਚਨਾ ਇਕ ਕਵੀ ਦੀ ਹੈ ਜਾਂ ਇਕ ਤੋਂ ਵੱਧ ਦੀ ਹੈ । ਦਸਮ ਗ੍ਰੰਥ ਦੀ ਸਾਰੀ ਰਚਨਾ ਇਕੋ ਪ੍ਰਬੰਧ ਹੇਠ ਹੈ ਅਤੇ ਕਈ ਥਾਂਈ ਵੱਖ ਵੱਖ ਕਾਂਡਾ ਵਿਚ ਸਮਾਨਤਾ ਵਾਲੀ ਸ਼ਬਦਾਵਲੀ, ਸ਼ੈਲੀ ਅਤੇ ਅਲੰਕਾਰ ਨਾਲ ਨਿਰੂਪਣ ਹਨ ।

ਸਭ ਜਗਾ ਪਰਮੇਸ਼ਰ ਦੇ ਨਿਰਗੁਣ ਅਤੇ ਸਰਗੁਣ ਰੂਪ ਦੋਨਾਂ ਦਾ ਪ੍ਰਗਟਾਵਾ ਹੈ। ਪਰਮੇਸ਼ਰ ਅਤੇ ਪ੍ਰਮੇਸ਼ਰ ਦੀ ਆਦਿ ਸ਼ਕਤੀ ਸਭ ਜਗਾ ਦ੍ਰਿਸ਼ਟਮਾਨ ਹੈ। ਜੁਧਾਂ ਦੇ ਵਰਨਣ ਦੀ ਸ਼ੈਲੀ, ਸ਼ਬਦਾਵਲੀ ਇਕ ਸਮਾਨ ਹੈ। ਜੋ ਸ਼ਬਦਾਵਲੀ ਚੰਡੀ ਦੀ ਵਾਰ ਵਿਚ ਹੈ ਉਹੋ ਸ਼ਬਦਾਵਲੀ ਰਾਮਵਤਾਰ ਦੇ "ਇੰਦਰਜੀਤ" (ਰਾਵਣ ਦੇ ਪੁੱਤਰ) ਜੁੱਧ ਵਰਨਣ ਵਿਚ ਹੈ ।

ਜੁਟੇ ਵੀਰ ਜੁਝਾਰੇ ਧੱਗਾ ਵਜੀਆਂ । ਬਜੇ ਨਾਦ ਕਰਾਰੇ ਦਲਾਂ ਮੁਸ਼ਾਹਦਾ ।
ਲੁਕੇ ਕਾਰਣਯਾਰੇ ਸੰਘਰ ਸੂਰਮੇ । ਵੁਠੇ ਜਾਣ ਡਰਾਲੇ ਘਣੀਅਰ ਕੈਬਰੀ ॥ ੪੬੭॥

ਵਜੇ ਸੰਗਲੀਆਲੇ ਹਾਠਾਂ ਜੁਟੀਆਂ । ਖੇਤਿ ਬਹੇ ਮੁਛਾਲੇ ਕਹਰ ਤਤਾਰਚੇ ।
ਡਿਗੇ ਵੀਰ ਜੁਝਾਰੇ ਘੁੰਮਾਂ ਫੁਟੀਆਂ।ਬੱਕੇ ਜਾਣ ਮਤਵਾਲੇ ਭੰਗਾਂ ਖਾਇ ਕੈ ।।੪੬੯।।
ਓਰੜਾਏ ਹੰਕਾਰੀ ਧੱਗਾਂ ਵਾਇਕੈ । ਵਾਹਿ ਫਿਰੇ ਤਰਵਾਰੀ ਸੂਰੇ ਸੂਰਮਿਆਂ ।
ਵਗੈ ਰੱਤ ਝੁਲਾਰੀ ਝਾੜੀ ਕੈਬਰੀ । ਪਾਈ ਧੂਮ ਝੁਝਾਰੀ ਰਾਵਣ ਰਾਮ ਦੀ।।੪੬੯।।
ਚੋਬੀਂ ਧਉਸ ਵਜਾਈ ਸੰਘਰੁ ਮੱਚਿਆ । ਬਾਹ ਫਿਰੈ ਵੈਰਾਈ ਤੁਰੇ ਤਤਾਰਚੇ।
ਹੂਰਾਂ ਚਿਤ ਵਧਾਈ ਅੰਬਰ ਪੂਰਿਆ।ਜੋਧਾਂ ਦੇਖਣ ਤਾਂਈ ਹੂਲੇ ਹੋਈਆਂ ।।੪੭੦।।

ਜੋ ਸ਼ਬਦਾਵਲੀ ਜਾਪ ਸਾਹਿਬ ਵਿਚ ਹੈ ਓਹੋ ਸ਼ਬਦਾਵਲੀ ਇਸੇ ਕਾਂਡ ਵਿਚ ਹੈ:-

ਅਨਕਾ ਛੰਦ

ਪ੍ਰਭ ਹੈ । ਅਜੂ ਹੈ । ਅਹੈ ਹੈ । ਅਭੈ ਹੈ ।। ੭੦੬।।
ਅਜਾ ਹੈ । ਅਤਾ ਹੈ । ਅਲੈ ਹੈ । ਅਜੈ ਹੈ ।। ੭੦੭ ।।

ਰਾਮ ਵਤਾਰ ਦੇ ਆਰੰਭ ਵਿਚ ਲਿਖਦੇ ਹਨ :-

ਪੁਨਿ ਰੀਝ ਦਏ ਦੋਊ ਤੀਆ ਬਰੰਗ । ਚਿਤ ਮੋ ਸੁ ਬਿਚਾਰ ਕਛੂ ਨ ਕਰੰ।।
ਕਹੀ ਨਾਟਕ ਮੱਧ ਚਰਿਤ੍ਰ ਕਥਾ । ਜਯਾ ਦੀਨ ਸੁਰੇਸ਼ ਨਰੇਜ ਜਥਾ ।।੧੭।।

ਦਮਸੇਸ਼ ਪਿਤਾ ਦੱਸਦੇ ਹਨ ਕਿ ਮੈਂ ਦਸਰਥ ਦੀਆਂ ਦੋ ਰਾਣੀਆਂ ਦੇ ਬਿਆਹ ਦਾ ਪ੍ਰਸੰਗ "ਬਚਿਤ੍ਰ ਨਾਟਕ" ਗ੍ਰੰਥ ਵਿਚ ਚਰਿਤ੍ਰੋ ਪਖਯਾਨ ਵਿਚ ਭੀ ਲਿਖੀ ਹੈ।

ਮੇਰਾ ਕਰੋ ਤ੍ਰਿਣ ਤੇ ਮੁਹਿ ਜਾਹਿ ਗਰੀਬ ਨਿਵਾਜ ਨ ਦੂਸਰ ਤੋ ਸੋ ।।
ਭੂਲ ਛਿਮੋ ਹਮਰੀ ਪ੍ਰਭ ਆਪਨ ਭੂਲਨਹਾਰ ਕਹਾਂ ਕੋਊ ਮੋ ਸੋ ।।
ਸੇਵ ਕਰੀ ਤੁਮਰੀ ਤਿਨ ਕੇ ਸਭ ਹੀ ਗ੍ਰਿਹ ਦੇਖੀਅਤ ਦ੍ਰਬ ਭਰੋਸੋ ।।
ਯਾ ਕਲ ਮੈਂ ਸਭ ਕਾਲ ਕ੍ਰਿਪਾਨ ਕੇ ਭਾਰੀ ਭੁਜਾਨ ਕੋ ਭਾਰੀ ਭਰੋਸੋ ।
(ਬ. ਨਾਟਕ ੯੨)

ਇਹੋ ਸਵੱਯਾ ਚਰਿਤ੍ਰਾਂ ਦਾ ਆਰੰਭ ਵਿਚ ਇਸ ਤਰ੍ਹਾਂ ਹੈ ।

ਮੇਰ ਕਿਯੋ ਤ੍ਰਿਣ ਕੇ ਮੁਹਿ ਜਾਇ ਗਰੀਬ ਨਿਵਾਜ ਨ ਦੂਸਰ ਤੋ ਸੌ ।।
ਭੂਲ ਛਿਮੋ ਹਮਰੀ ਪ੍ਰਭ ਆਪਨ ਭੂਲਨ ਹਾਰ ਕਹੂੰ ਕੋਊ ਮੋ ਸੌ ।।
ਸੇਵ ਕਰੈ ਤੁਮਰੀ ਤਿਨ ਕੇ ਛਿਨ ਮੈਂ ਧਨ ਲਾਗਤ ਧਾਮ ਭਰੋਸੋ ।।
ਯਾ ਕਲਿ ਮੈਂ ਸਭ ਕਾਲ ਕ੍ਰਿਪਾਨ ਕੀ ਭਾਰੀ ਭੁਜਾਨ ਕੋ ਭਾਰੀ ਭਰੋਸੌ ।।੪੭।।

ਇਹ ਉਸੇ ਤਰ੍ਹਾਂ ਹੈ ਜਿਸ ਤਰ੍ਹਾਂ ਆਦਿ ਗੁਰੂ ਗ੍ਰੰਥ ਸਾਬਿਬ ਵਿਚ ਸੋਦਰ ਦਾ ਪਾਠ ਤਿੰਨ ਵਾਰੀ ਅੱਡ ਅੱਡ ਸ਼ਬਦ ਭੇਦਾਂ ਨਾਲ ਆਇਆ ਹੈ ।

ਬਚਿਤ੍ਰ ਨਾਟਕ ਵਿਚ ਦਸਮੇਸ਼ ਜੀ ਇੰਜ ਪਿਤਾ ਗੁਰੂ ਦੀ ਸ਼ਹੀਦੀ ਬਾਰੇ ਲਿਖਦੇ ਹਨ :

ਸਾਧਨ ਹੇਤਿ ਇਤੀ ਜਿਨਿ ਕਰੀ ।। ਸੀਸ ਦੀਆ ਪਰ ਸੀ ਨਾ ਉਚਰੀ ।।

ਇਸੇ ਤਰ੍ਹਾਂ ਚੌਬੀਸ ਅਵਤਾਰਾਂ ਦੀ ਕਥਾ ਦੇ ਆਰੰਭ ਵਿਚ ਇੰਜ ਲਿਖਦੇ ਹਨ :



ਜਿਨ ਪ੍ਰਭ ਏਕ ਵਹੈ ਠਹਰਾਯੋ ।। ਤਿਨ ਕਰ ਭਿੰਡ ਨ ਕਿਸੂ ਦਿਖਾਯੋ ।।
ਸੀਸ ਦੀਆ ਪਰ ਸਿਰਰ ਨ ਦੀਨਾ ।। ਰੰਚ ਸਮਾਨ ਦੇਹਿ ਕਰ ਚੀਨਾ ।।੨੬।।

ਇਸੇ ਤਰ੍ਹਾਂ ਸ. ਅਮਰਜੀਤ ਸਿੰਘ ਖੋਸਾ ਕੈਨੇਡਾ ਨਿਵਾਸੀ ਨੇ "ਸ੍ਰੀ ਦਸਮ ਗ੍ਰੰਥ ਸਾਹਿਬ ਦਸਮੇਸ਼ ਕ੍ਰਿਤ ਪ੍ਰਾਮਣਿਕਤਾ" ਪੁਸਤਕ ਵਿਚ ਬੜੀ ਮਿਹਨਤ ਨਾਲ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ, ਭਾਈ ਗੁਰਦਾਸ ਜੀ ਦੀ ਰਚਨਾ ਦਾ ਦਸਮ ਗ੍ਰੰਥ ਦੀ ਬਾਣੀ ਨਾਲ ਟਾਕਰਾ ਕਰ ਕੇ ਫਲਸਫਾ, ਸਿਧਾਂਤ ਅਤੇ ਪ੍ਰਮਾਣ ਇਕੋ ਸਾਬਤ ਕੀਤੇ ਹਨ । ਪਰ ਇਹ ਗੱਲਾਂ ਸਭ ਗਿਆਨਵਾਨਾਂ ਵਾਸਤੇ ਹਨ ਪਸ਼ੂ ਬਿਰਤੀ ਵਾਲਿਆਂ ਲਈ ਨਹੀਂ ਹਨ ।

੯. ਐਸਾ ਰਾਮ ਸਯਾਮ ਕਵੀ ਕਿਹੜਾ ਹੈ ਜੀ ਜਿਸਨੇ ਪਾਉਂਟੇ ਰਹਿ ਕੇ ਸ਼ਿਕਾਰ ਕੀਤਾ ਹੋਵੇ ਅਤੇ ਸ਼ੇਰ, ਰਿੱਛ ਮਾਰੇ ਹੋਣ :

ਰਾਜ ਸਾਜ ਹਮ ਪਰ ਜਬ ਆਯੋ।। ਜਥਾ ਸਕਤ ਤਬ ਧਰਮ ਚਲਾਯੋ।।
ਭਾਂਤਿ ਭਾਂਤਿ ਸਨ ਖੇਲ ਸਿਕਾਰਾ।। ਮਾਰੇ ਰੀਝ ਰੋਝ ਝੰਖਾਰਾ ।।੧।।
ਦੇਸ ਚਾਲ ਹਮ ਤੇ ਪੁਨਿ ਭਈ।। ਸਹਰ ਪਾਵਟਾ ਕੀ ਸੁਧਿ ਲਈ ।।
ਕਾਲਿੰਦ੍ਰ ਤਟ ਕਰੇ ਬਿਲਾਸਾ।। ਅਨਿਕ ਭਾਂਤ ਕੇ ਪੇਖ ਤਮਾਸ਼ਾ ।।੨।।
ਤਹ ਕੇ ਸਿੰਘ ਘਨੇ ਚੁਨਿ ਮਾਰੇ।। ਰੋਝ ਰੀਛ ਬਹੁ ਭਾਂਤਿ ਬਿਚਾਰੇ ।।੩।।

ਜਦ ਕਿ ਗੁਰੂ ਸਾਹਿਬ ਦੀ ਯਾਦ ਵਿਚ ਗੁ: ਸ਼ੇਰ ਗਾਹ ਅਜ ਵੀ ਪਾਉਂਟਾ ਸਾਹਿਬ ਕਾਇਮ ਹੈ ।

ਕੌਣ ਰਾਮ ਸਯਾਮ ਮਨਘੜੰਤ ਅਖਉਤੀ ਕਵੀ ਇਹ ਦਾਨ ਮੰਗਦਾ ਹੈ

ਅਬ ਰੀਝ ਕੇ ਦੇਹੁ ਵਹੈ ਹਮ ਕੋਊ ਜੋ ਹੌ ਬੇਨਤੀ ਕਰ ਜੋਰਿ ਕਰੋਂ ।।
ਜਬ ਆਉ ਕੀ ਅਉਧ ਨਿਦਾਨ ਬਨੈ ਅਤਿ ਹੀ ਰਨ ਮੈ ਤਬ ਜੂਝ ਮਰੌਂ ।।

ਕ੍ਰਿਸ਼ਨਾਵਤਾਰ ਦੇ ਅੰਤ ਵਿਚ ਗੁਰੂ ਸਾਹਿਬ ਲਿਖਦੇ ਹਨ,

ਦਸਮ ਕਥਾ ਭਗੌਤ ਕੀ ਭਾਖਾ ਕਰੀ ਬਨਾਇ ।।
ਅਵਰ ਬਾਸਨਾ ਨਾਹਿ ਪ੍ਰਭ ਧਰਮ ਜੁਧ ਕੋ ਚਾਇ ।।

ਅਰਥ : ਭਗਵਤ ਪੁਰਾਣ ਦੇ ਦਸਵੇਂ ਸਕੰਧ ਵਿਚ ਜੋ ਕ੍ਰਿਸ਼ਨਾਵਤਾਰ ਬਾਰੇ ਲਿਖਿਆ ਹੈ ਮੈਂ ਉਸ ਨੂੰ ਆਪਣੀ ਬੋਲੀ ਪਹਿਨਾ ਕੇ ਲਿਖਿਆ ਹੈ । ਇਸ ਬਾਰੇ ਮੈਨੂੰ ਹੋਰ ਕੋਈ ਲਾਲਸਾ ਨਹੀਂ (ਕਾਮਨਾ ਨਹੀਂ) ਕੇਵਲ ਧਰਮ ਜੁਧ ਲਈ (ਆਪਣੇ ਸਿੱਖਾਂ ਵਿਚ) ਜੋਸ਼ ਭਰਨ ਲਈ ਮੈਂ ਇਹ ਲਿਖਿਆ ਹੈ ।

ਇਸ ਤੋਂ ਪਹਿਲਾਂ ਦਾ ਸਵੱਯਾ ਦੇਖੋ :

ਹਰਿ ਚਲੇ ਗ੍ਰਿਹ ਆਪਨੇ ਕੋ ਬਨ ਮੈ ਬਹੁਤੋ ਤਿਨ ਧਯਾਨ ਲਗਾਏ ।।
ਸਿਧ ਸਮਾਧ ਅਗਾਧ ਕਥਾ ਮੁਨਿ ਖੋਜ ਰਹੇ ਹਰਿ ਹਾਥ ਨਾ ਆਏ ।।
ਸਯਾਮ ਕਹੈ ਸਭ ਬੇਦ ਕਤੇਬਨ ਸੰਤਨ ਕੈ ਮਤਿ ਯੌ ਠਹਰਾਏ ।।
ਭਾਖਤ ਹੈ ਕਬਿ ਸੰਤ ਸੁਨੋ ਜਿਨ ਪ੍ਰੇਮ ਕੀਏ ਤਿਹ ਸ੍ਰੀ ਪ੍ਰਭਿ ਪਾਏ ।।੨੪੯੯।।

ਇਹੋ ਸਿਧਾਂਤਕ ਗੱਲ ਦਸ਼ਮੇਸ਼ ਜੀ ਨੇ ਅਕਾਲ ਉਸਤਤਿ ਵਿਚ ਇੰਜ ਲਿਖੀ ਹੈ।

ਸਾਚ ਕਹੌਂ ਸੁਨਿ ਲੇਹੁ ਸਭੈ ਜਿਨ ਪ੍ਰੇਮ ਕੀਯੋ ਤਿਨ ਹੀ ਪ੍ਰਭ ਪਾਇਓ ॥

(ਅਕਾਲ ਉਸਤਤਿ)

ਇਸ ਤੋਂ ਸਿੱਧ ਹੁੰਦਾ ਹੈ ਕਿ ਰਾਮ ਸਯਾਮ ਅਤੇ ਗੋਬਿੰਦ ਕੋਈ ਮਨ ਘੜੰਤ ਅਖਉਤੀ ਹੋਰ ਕਵੀ ਨਹੀਂ ਬਲਕਿ ਇਹ ਤਿੰਨੇ ਲਫਜ਼ ਇਕੋ ਦੇ ਸਮਾਨ ਅੰਤਰ ਅਰਥ ਵਾਲੇ ਹਨ। ਜਥਾ :

ਸੰਤਾਂ ਮਧੇ ਗੋਬਿੰਦੁ ਆਛੈ ਗੋਕਲ ਮਧੇ ਸਿਆਮਗੋ ॥
ਨਾਮੇ ਮਧੇ ਰਾਮੁ ਆਛੈ ਰਾਮ ਸਿਆਮ ਗੋਬਿੰਦਗੋ ॥ ਅੰਕ ੭੧੮ ॥

ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪ੍ਰਾਯਬਾਚੀ ਨਾਮ ਹਨ।

ਜਿਹੜੇ ਬੰਦੇ ਦਸਮ ਗ੍ਰੰਥ ਦੀ ਬਾਣੀ ਨੂੰ ਕਵੀਆਂ ਦੀ ਬਾਣੀ ਅਤੇ ਕੰਜਰ ਬਾਣੀ ਕਹਿੰਦੇ ਹਨ ਅਸੀਂ ਉਨ੍ਹਾਂ ਨੂੰ ਪੁੱਛਦੇ ਹਾਂ ਕਿ ਕੀ ਗੁਰੂ ਸਾਹਿਬ ਅਜੇਹੀ ਰਚਨਾ ਕਰਨ ਵਾਲੇ ਕਵੀਆਂ ਨੰ ਹਾਥੀ ਤੇ ਚੜ੍ਹਾ ਕੇ ਜਲੂਸ ਦੀ ਸ਼ਕਲ ਵਿਚ ਸਨਮਾਨ ਕਰਦੇ ਰਹੇ ਅਤੇ ਉਸ ਜ਼ਮਾਨੇ ਸੱਠ ਸੱਠ ਹਜ਼ਾਰ ਦੇ ਇਨਾਮ ਦਿੰਦੇ ਰਹੇ ? ਜਦ ਕਿ ਇਤਿਹਾਸ ਗਵਾਹ ਹੈ ਕਿ ਇਕ ਕਵੀ ਨੇ ਜਦ ਗੁਰ ਦਰਬਾਰ ਵਿਚ ਆ ਕੇ ਆਪਣੀ ਕਵਿਤਾ ਦਾ ਪਹਿਲਾ ਸ਼ਿਅਰ ਇਦਾਂ ਪੜ੍ਹਿਆ :

ਮਰਦ ਸੋਹੇ ਮੁੱਛ ਬਾਂਕੈ ਨੈਣ ਬਾਂਕੇ ਗੋਰੀਆਂ।

ਤਾਂ ਗੁਰੂ ਸਾਹਿਬ ਨੇ ਉਸ ਨੂੰ ਫੌਰਨ ਬੈਠ ਜਾਣ ਲਈ ਹੁਕਮ ਦਿੱਤਾ ਅਤੇ ਕਿਹਾ ਅਸੀਂ ਅਜੇਹੇ ਮਰਦ ਔਰਤ ਪ੍ਰਵਾਨ ਕਰਦੇ ਹਾਂ "

ਮਰਦ ਸੋਹੇ ਕੌਲ ਬਾਂਕੇ ਸ਼ਰਮ ਬਾਂਕੇ ਗੋਰੀਆਂ।

ਕਿਹੜਾ ਸ਼ਿਵ ਭਗਤ ਹਿੰਦੂ ਕਵੀ ਇਹ ਕਹੇਗਾ "

ਏਕ ਸਿਵ ਭਏ ਏਕ ਗਏ ਏਕ ਫੇਰ ਭਏ
ਰਾਮ ਚੰਦ੍ਰ ਕ੍ਰਿਸਨ ਕੇ ਅਵਤਾਰ ਭੀ ਅਨੇਕ ਹੈਂ ॥
ਬ੍ਰਹਮਾ ਅਰੁ ਬਿਸ਼ਨ ਕੇਤੇ ਬੇਦ ਔ ਪੁਰਾਨ ਕੇਤੇ
ਸਿਮ੍ਰਿਤ ਸਮੂਹਨ ਕੈ ਹੁਇ ਹੁਇ ਬਿਤਾਏ ਹੈਂ ॥
ਮੋਨਦੀ ਮਦਾਰ ਕੇਤੇ ਅਸੁਨੀ ਕੁਮਾਰ ਕੇਤੇ ॥
ਅੰਸਾ ਅਵਤਾਰ ਕੇਤੇ ਅਸ਼ਨੀ ਕੁਮਾਰ ਕੇਤੇ
ਪੀਰ ਔ ਪਿੰਕਾਬਰ ਕੇਤੇ ਗਨੇ ਨ ਪਰਤ ਏਤੇ
ਭੂਮ ਹੀ ਤੇ ਹੁਇਕੈ ਫੇਰਿ ਭੂਮ ਹੀ ਮਿਲਏ ਹੈਂ ॥੧॥੭੭॥

(ਅਕਾਲ ਉਸਤਤਿ)

ਖਾਲਸੇ ਦੀ ਜੋ ਮਹਿਮਾ ਕਲਗੀਆਂ ਵਾਲੇ ਨੇ ਦਸਮ ਗ੍ਰੰਥ ਵਿਚ ਕੀਤੀ ਹੈ ਕਿਹੜਾ ਬ੍ਰਾਹਮਣ ਰਾਮ, ਜਾਂ ਸ਼ਯਾਮ ਕਵੀ ਕਰ ਸਕਦਾ ਹੈ ? ਬੇ ਸਮਝੀ ਕਾਰਨ



# ਅੰਧੇ ਏਹਿ ਨ ਆਖੀਅਨਿ ਜਿਨ ਮੁਖਿ ਲੋਇਣ ਨਾਹਿ

ਸਾਡੇ ਦੇਸ਼ ਵਾਸੀਆਂ ਦੀ ਅਤੇ ਖਾਸ ਕਰਕੇ ਪੰਜਾਬੀਆਂ ਦੀ ਇਕ ਖਾਸ ਮਨੋਬ੍ਰਿਤੀ ਬਣੀ ਹੋਈ ਹੈ ਕਿ ਜੋ ਸਾਡਾ ਮਿੱਤਰ ਹੈ ਉਸ ਦੇ ਸਾਰੇ ਗੁਨਾਹ ਮੁਆਫ ਹਨ ਅਤੇ ਜਿਸ ਨਾਲ ਸਾਡੀ ਦੁਸ਼ਮਣੀ ਪੈ ਜਾਵੇ ਉਸ ਦੇ ਸਾਰੇ ਗੁਣ ਵੀ ਅਉਗਣ ਦਿਸਦੇ ਹਨ। ਦੂਸਰੀ ਗੱਲ ਜੋ ਸਾਡੇ ਮਨ 'ਤੇ ਹਾਵੀ ਹੈ, ਕਿ ਜਿਸ ਤਰ੍ਹਾਂ ਆਪਣੇ ਮਿੱਤਰ ਨੂੰ ਵਡਿਆਉਣ ਅਤੇ ਮਦਦ ਕਰਨ ਵਿਚ ਪੂਰੀ ਵਾਹ ਲਾਂਦੇ ਹਾਂ ਉਸ ਤੋਂ ਜਿਆਦਾ ਜ਼ੋਰਦਾਰ, ਜਾਇਜ਼-ਨਾਜਾਇਜ਼ ਤਰੀਕਾ ਵਰਤ ਕੇ ਆਪਣੇ ਦੁਸ਼ਮਣ ਨੂੰ ਬਦਨਾਮ ਕਰਨ ਵਿਚ ਕੋਈ ਕਸਰ ਨਹੀਂ ਛੱਡਦੇ।

ਜਦ ਅਸੀਂ ਗੁਰਬਖਸ਼ ਸਿੰਘ ਕਾਲਾ ਅਫਗਾਨਾ ਦੀ ਲਿਖੀ ਪੁਸਤਕ "ਬਿਪ੍ਰਨ ਕੀ ਰੀਤ ਤੋਂ ਸੱਚ ਦਾ ਮਾਰਗ-ਬਚਿਤ੍ਰ ਨਾਟਕ" ਦਾ ਅਧਿਐਨ ਕਰਦੇ ਹਾਂ ਤਾਂ ਉਨ੍ਹਾਂ ਦੇ ਮਨੋਵੇਗ ਦੀਆਂ ਦੋਨਾਂ ਬ੍ਰਿਤੀਆਂ ਦੇ ਦਰਸ਼ਨ ਸਹਿਜੇ ਹੀ ਹੋ ਜਾਂਦੇ ਹਨ। ਅਪਣੇ ਮਨ ਦੀ ਬਣਾਈ ਪਰਪੱਕ ਧਾਰਨਾ ਅਨੁਸਾਰ ਬਚਿਤ੍ਰ ਨਾਟਕ ਨੂੰ ਮਨੋ-ਕਲਪਿਤ ਕਿਸੇ ਸ਼ਿਵ ਭਗਤ ਬ੍ਰਹਾਮਣ ਦੀ ਕ੍ਰਿਤ ਸਾਬਤ ਕਰਦੇ ਇਨ੍ਹਾਂ ਨੂੰ ਪਤਾ ਹੀ ਨਹੀਂ ਰਹਿੰਦਾ ਕਿ ਉਹ ਕਿਥੇ ਕੀ ਲਿਖ ਰਹੇ ਹਨ ਅਤੇ ਕਿੱਦਾਂ ਲਿਖ ਰਹੇ ਹਨ ਅਤੇ ਜੋ ਦਲੀਲ ਦੇ ਰਹੇ ਹਨ ਉਸ ਦਾ ਪ੍ਰਕਰਣ ਨਾਲ ਕੋਈ ਤੁਅੱਲਕ ਹੈ ਜਾਂ ਨਹੀਂ। ਪਾਠਕਾਂ ਦੀ ਜਾਣਕਾਰੀ ਲਈ ਅਸੀਂ ਉਨ੍ਹਾਂ ਦੀ ਇਸ ਕਿਤਾਬ ਵਿਚੋਂ ਉਨ੍ਹਾਂ ਦੀ ਲਿਖਤ ਦੇ ਹੀ ਦਰਸ਼ਨ ਕਰਾਉਣ ਦੀ ਕੋਸ਼ਿਸ਼ ਕਰਾਂਦੇ ਹਾਂ ਤਾਂ ਜੋ ਪਾਠਕ ਸਹੀ ਨਿਰਣਾ ਲੈ ਸਕਣ :

ਤਿਲਕ ਜੰਞੂ ਰਾਖਾ ਪ੍ਰਭ ਤਾ ਕਾ ॥
ਕੀਨੋ ਬਡੋ ਕਲੂ ਮਹਿ ਸਾਕਾ ॥
ਸਾਧਨ ਹੇਤਿ ਇਤੀ ਜਿਨਿ ਕਰੀ ॥
ਸੀਸੁ ਦੀਆ ਪਰ ਸੀ ਨ ਉਚਰੀ ॥੧੩॥

(ਬਿਪ੍ਰਨ ਕੀ ਰੀਤ... ਬਚਿਤ੍ਰ ਨਾਟਕ - ਪੰਨਾ ੪੯)

ਅਰਥ : ਉਨ੍ਹਾਂ (ਦੁਖੀ ਬ੍ਰਾਹਮਣਾਂ ਦਾ) ਤਿਲਕ ਅਤੇ ਜੰਞੂ ਸ੍ਵਾਮੀ (ਸ੍ਰੀ ਗੁਰੂ ਤੇਗ਼ ਬਹਾਦਰ ਜੀ) ਨੇ ਰੱਖ ਲਿਆ। ਕਲਜੁੱਗ ਵਿਚ (ਆਪ ਜੀ ਨੇ) ਵੱਡਾ ਸਾਕਾ ਕੀਤਾ। ਸੰਤਾਂ ਦੀ (ਰੱਖਿਆ) ਵਾਸਤੇ ਜਿਨ੍ਹਾਂ ਨੇ (ਕੁਰਬਾਨੀ ਦੀ) ਹੱਦ ਕਰ ਦਿੱਤੀ ਤੇ ਆਪਣਾ ਸੀਸ ਦੇ ਦਿੱਤਾ ਪਰ ਮੂੰਹੋਂ ਸੀ ਵੀ ਨਹੀਂ ਉਚਰੀ।

ਦਲੀਲ : ਜੇ ਉਹੀ ਜਨੇਊ ਠੱਗਾਂ, ਲੁਟੇਰਿਆਂ, ਧੋਖ਼ੇਬਾਜ਼ਾਂ, ਪਾਖੰਡੀਆਂ, ਤਸਕਰੀਆਂ ਕਾਤਲਾਂ ਅਤੇ ਬਲਾਤਕਾਰੀਆਂ ਨੇ ਪਾਇਆ ਹੋਇਆ ਹੋਵੇ, ਜੇ ਉਸੇ

ਤਿਲਕ, ਜਨੇਊ ਦਾ ਧਾਰਨੀ, ਕੁਟਿਲ ਗਿਆਨੀ ਲੋਕਾਂ ਨੂੰ ਸੁਰਗਾਂ ਦੇ ਝਾਂਸੇ ਵਿਚ ਫਸਾ ਕੇ ਹਜ਼ਾਰਾਂ ਬੱਚੀਆਂ ਨੂੰ ਪੱਥਰਾਂ ਦੇ ਭਗਵਾਨਾਂ ਨਾਲ ਵਿਆਹ ਕੇ ਆਪਣੀ ਹਵਸ ਦਾ ਸ਼ਿਕਾਰ ਬਣਾ ਰਿਹਾ ਹੋਵੇ ਤਾਂ ਸਤਿਗੁਰਾਂ ਲਈ ਫਿਰ ਵੀ ਜ਼ਰੂਰੀ ਸੀ ਕਿ ਉਹ ਤਿਲਕ ਜੰਞੂ ਦਾ ਰਾਖਾ ਬਣਦੇ ?

ਇਸ ਤੋਂ ਅੱਗੇ ਕਾਲਾ ਅਫਗਾਨਾ ਨੇ ਪੰਜ ਉਦਾਹਰਣਾ ਗੁਰਬਾਣੀ ਦੀਆਂ, ਬ੍ਰਾਹਮਣ ਦੇ ਭੇਖ ਨੂੰ ਖੰਡਣ ਲਈ ਦਿੱਤੀਆਂ ਹਨ ਜਿਨ੍ਹਾਂ ਦਾ ਮੂਲ ਵਿਸ਼ੇ-ਵਸਤੂ ਨਾਲ ਕੋਈ ਸਰੋਕਾਰ ਨਹੀਂ ਹੈ। ਅੱਗੇ ਉਹ ਲਿਖਦੇ ਹਨ ਕਿ ਕਿਸੇ ਦੇ ਧਰਮ ਚਿਨ੍ਹਾਂ ਨਾਲ ਗੁਰੂ ਜੀ ਦਾ ਕੋਈ ਵਾਸਤਾ ਨਹੀਂ, ਸ਼ੁਭ ਅਮਲਾਂ ਦੀ ਗੱਲ ਹੈ ਅਤੇ ਜੂਝਣਾ "ਦੀਨ ਕੇ ਹੇਤ" ਹੈ।" ਗੁਰਮਤਿ ਤਾਂ ਮਜ਼ਲੂਮਾਂ, ਦੁਖਿਆਰਿਆਂ, ਨਿਆਸਰਿਆਂ, ਆਤੁਰਾਂ ਦੀ ਰੱਖਿਆ ਕਰਦਿਆਂ ਪੁਰਜ਼ਾ-ਪੁਰਜ਼ਾ ਹੋ ਕੇ ਕੱਟ ਮਰਨ ਦਾ ਸਿਧਾਂਤ ਹੈ :

ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ ॥
ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ ॥

(ਪੰਨਾ ੧੧੦੫)

ਹੇਠਾਂ ਫੁੱਟ ਨੋਟ ਵਿਚ ਲਿਖਦੇ ਹਨ ਕਿ ਇਥੇ ਦੀਨ ਦਾ ਅਰਥ ਧਰਮ ਕਰਨਾ ਕੁਟਿਲਤਾ ਹੈ ਜਾਂ ਅਗਿਆਨਤਾ।

ਪ੍ਰਸ਼ਨ : ਕੀ ਇਹ ਠਾਣੇਦਾਰੀ ਹੁਕਮ ਮੰਨਣਾ ਸਭ ਲਈ ਜ਼ਰੂਰੀ ਹੈ ? ਇਥੇ ਫਾਰਸੀ ਦੇ "ਦੀਨ" ਵਾਲੇ ਅਰਥ ਧਰਮ ਕਿਉਂ ਨਹੀਂ ਕੀਤੇ ਜਾ ਸਕਦੇ ?

ਮਾਰੂ ਰਾਗ ਵਿਚ ਇਹ ਸਲੋਕ ਕਬੀਰ ਸਾਹਿਬ ਦਾ ਹੈ। ਅਸੀਂ ਕਾਲਾ ਅਫਗਾਨਾ ਨੂੰ ਪੁੱਛਦੇ ਹਾਂ ਕਿ ਕਬੀਰ ਸਾਹਿਬ ਨੇ ਕਿਹੜੇ ਮਜ਼ਲੂਮ ਅਤੇ ਨਿਆਸਰੇ ਲਈ ਤੇਗ ਵਾਹੀ ਸੀ। ਸਪੱਸ਼ਟ ਹੈ ਕਿ ਕਬੀਰ ਸਾਹਿਬ ਧਾਰਮਕ ਅਸੂਲਾਂ ਤੇ ਡਟ ਕੇ ਪਹਿਰਾ ਦੇਣ ਲਈ ਉਪਦੇਸ਼ ਦੇ ਰਹੇ ਹਨ। ਪਰ ਕਾਮਰੇਡ ਕਾਲਾ ਅਫਗਾਨਾ ਅਤੇ ਉਨ੍ਹਾਂ ਦੀ ਜੁੰਡਲੀ ਆਪਣੀ ਸੋਚ ਅਨੁਸਾਰ ਹੀ ਅਰਥ ਕਰੇਗੀ।

ਕਾਲਾ ਅਫਗਾਨਾ ਦੀ ਉਪਰਲੀ ਲਿਖਤ ਦੇ ਸੰਦਰਭ ਵਿਚ ਅਸੀਂ ਉਨ੍ਹਾਂ ਨੂੰ ਹੇਠਲੇ ਸਪੱਸ਼ਟੀਕਰਨ ਦੇਣ ਲਈ ਬੇਨਤੀ ਕਰਾਂਗੇ -

(੧) ਜਦ ਕੋਈ ਬੰਦਾ ਕਿਸੇ ਨੂੰ ਇਹ ਵਾਸਤਾ ਪਾਂਦਾ ਹੈ ਕਿ ਮੇਰੀ ਦਾੜ੍ਹੀ, ਪੱਗ ਦੀ ਲਾਜ ਰੱਖੀਂ ਤਾਂ ਕੀ ਉਸ ਦਾ ਭਾਵ ਪੱਗ ਮੈਲੀ ਹੋਣ ਤੋਂ ਅਤੇ ਦਾੜ੍ਹੀ ਵਿਚ ਰੇਤ ਦੀ ਬੁੱਕ ਪਾਉਣ ਤੋਂ ਹੁੰਦਾ ਹੈ ਜਾਂ ਬੰਦੇ ਦੀ ਵਿਅਕਤੀਗਤ ਸਮਾਜਿਕ ਬੇਇੱਜ਼ਤੀ ਵੱਲ ਇਸ਼ਾਰਾ ਹੁੰਦਾ ਹੈ ?

(੨) ਜੇ ਕੋਈ ਬੰਦਾ ਕਿਸੇ ਦੀ ਦਾੜ੍ਹੀ ਫੜ ਲਵੇ ਤਾਂ ਉਹ ਦਾੜ੍ਹੀ ਦੇ ਬੇ-ਇੱਜ਼ਤੀ ਹੈ ਜਾਂ ਬੰਦੇ ਦੇ ਸ੍ਵੈ-ਅਭਿਮਾਨ ਦੀ ?



(੩) ਜਦ ਸਿੱਖ ਅਰਦਾਸ ਕਰਦਾ ਹੈ ਕਿ ਮੇਰੀ ਸਿੱਖੀ ਕੇਸਾਂ, ਸੁਆਸਾਂ ਨਾਲ ਨਿਭੇ ਤਾਂ ਕੀ ਇਹ ਸਿਰਫ ਕੇਸਾਂ ਲਈ ਹੁੰਦੀ ਹੈ ਜਾਂ ਸਿੱਖੀ ਆਦਰਸ਼ ਲਈ ਹੁੰਦੀ ਹੈ?

(੪) ਜਿਸ ਸਮੇਂ ਇਹ ਰਚਨਾ ਹੈ ਕਿ ਉਸ ਸਮੇਂ ਹਿੰਦੀਆਂ, ਖਾਸ ਕਰਕੇ ਬ੍ਰਾਹਮਣਾਂ ਤੋਂ ਸਿਵਾਏ ਕੋਈ ਮੁਸਲਮਾਨ, ਪਾਰਸੀ, ਯਹੂਦੀ, ਜੈਨੀ ਜਾਂ ਬੋਧੀ ਤਿਲਕਧਾਰੀ ਜਾਂ ਜੰਞੂ ਰੱਖਦਾ ਸੀ ?

(੫) ਜਦ ਤੁਸੀਂ ਗੁਰਬਾਣੀ ਦੇ ਅਰਥ ਕਰਦੇ ਹੋ ਤਾਂ ਕਹਿੰਦੇ ਹੋ ਕਿ ਕੇਵਲ ਅੱਖਰੀ ਅਰਥ ਠੀਕ ਨਹੀਂ ਭਾਵਨਾਤਮਕ ਅਰਥਾਂ ਨੂੰ ਲੈਣਾ ਚਾਹੀਦਾ ਹੈ ਪਰ ਇਸ ਮਾਮਲੇ ਵਿਚ ਤੁਸੀਂ ਕੇਵਲ ਅੱਖਰੀ ਅਰਥ ਹੀ ਕਿਉਂ ਕਰ ਰਹੇ ਹੋ ?

(੬) ਤੁਸੀਂ ਕਿਸ ਤਰ੍ਹਾਂ ਸਾਬਤ ਕਰੋਗੇ ਕਿ ਭਾਈ ਕਿਰਪਾ ਰਾਮ ਦੀ ਅਗਵਾਈ ਵਿਚ ਆਏ ਫਰਿਆਦੀ ਕਸ਼ਮੀਰੀ ਬ੍ਰਾਹਮਣ, ਚੋਰ, ਡਾਕੂ, ਲੁਟੇਰੇ, ਕਾਤਲ ਅਤੇ ਬਲਾਤਕਾਰੀ ਸਨ ਜਾਂ ਉਹ ਮਜ਼ਲੂਮ, ਦੁਖਿਆਰੇ ਅਤੇ ਨਿਆਸਰੇ ਨਹੀਂ ਸਨ ? ਕੀ ਕਿਸੇ ਦਾ ਜਬਰੀ ਧਰਮ ਬਦਲਣਾ ਜ਼ੁਲਮ ਨਹੀਂ ?

ਠੀਕਰਿ ਫੋਰਿ ਦਿਲੀਸ ਸਿਰਿ ਪ੍ਰਭ ਪੁਰ ਕੀਯਾ ਪਯਾਨ ॥
ਤੇਗ਼ ਬਹਾਦਰ ਸੀ ਕ੍ਰਿਆ ਕਰੀ ਨ ਕਿਨਹੂੰ ਆਨ ॥੫॥

(ਬਿਪ੍ਰਨ ਕੀ ਰੀਤ..... ਕਾਂਡ ੧੯, ਪੰਨਾ ੫੩)

ਅਰਥ : (ਸ੍ਰੀ ਗੁਰੂ ਤੇਗ਼ ਬਹਾਦਰ ਜੀ ਨੇ ਆਪਣਾ ਦੇਹ ਰੂਪੀ) ਠੀਕਰਾ, ਔਰੰਗਜ਼ੇਬ ਦੇ ਸਿਰ ਉਤੇ ਭੰਨ ਦਿੱਤਾ ਅਤੇ ਆਪ ਸੱਚਖੰਡ ਨੂੰ ਚਲੇ ਗਏ। (ਸ੍ਰੀ ਗੁਰੂ) ਤੇਗ਼ ਬਹਾਦਰ ਵਰਗੀ ਕਰਨੀ ਕਿਸੇ ਹੋਰ ਅਵਤਾਰ ਨੇ ਨਹੀਂ ਕੀਤੀ।

ਤੇਗ਼ ਬਹਾਦਰ ਕੇ ਚਲਤ ਭਯੋ ਜਗਤ ਕੋ ਸੋਕ ॥
ਹੈ ਹੈ ਹੈ ਸਭ ਜਗ ਭਯੋ ਜੈ ਜੈ ਜੈ ਸੁਰ ਲੋਕ ॥੧੬॥

(ਬਿਪ੍ਰਨ ਕੀ ਰੀਤ ਤੋਂ ਸੱਚ ਦਾ ਮਾਰਗ ਬਚਿਤ੍ਰ ਨਾਟਕ ਪੰਨਾ ੪੦ ਤੋਂ ੫੩)

ਅਰਥ : (ਸ੍ਰੀ ਗੁਰੂ) ਤੇਗ਼ ਬਹਾਦਰ (ਜੀ) ਵਰਗੀ ਕਰਨੀ ਕਿਸੇ ਹੋਰ ਅਵਤਾਰ, ਪੈਗੰਬਰ ਨੇ ਨਹੀਂ ਕੀਤੀ। ਸਾਰੇ ਜਗਤ ਵਿਚ ਹਾਹਾਕਾਰ ਮੱਚ ਗਿਆ (ਬ੍ਰਹਮ ਲੋਕ, ਵਿਸ਼ਨੂੰ ਲੋਕ, ਸ਼ਿਵ ਲੋਕ ਤੇ) ਇੰਦਰ ਲੋਕ ਵਿਚ ਜੈ-ਜੈ ਕਾਰ ਹੋਣ ਲੱਗ ਪਿਆ, ਅਰਥਾਤ ਅਸਮਾਨੀ ਵਸਦਿਆਂ ਨੇ ਗੁਰੂ ਜੀ ਦੇ ਆਉਣ ਦੀ ਖੁਸ਼ੀਆਂ ਮਨਾਈਆਂ।

## ਗੰਭੀਰ ਸ਼ੰਕੇ :-

(੧) ਕਿੱਡੀ ਹੈਰਾਨੀ ਦੀ ਗੱਲ ਹੈ ਕਿ ਰਾਮਾਇਣ ਗਾਥਾ ਵਿਚ ਤਾਂ ਇਹ

ਦਰਸਾਇਆ ਗਿਆ ਹੈ ਕਿ ਜਦ ਸੁਰ ਲੋਕ ਦੇ ਵਾਸੀ ਦੇਵਤਿਆਂ ਨੇ ਸੁਣਿਆ ਕਿ ਵਿਸ਼ਨੂੰ ਜੀ ਰਾਮ ਰੂਪ ਦਸ਼ਰਥ ਦੇ ਘਰ ਜਨਮ ਲੈਣ ਲਈ ਰਾਜ਼ੀ ਹੋ ਗਏ ਹਨ, (ਭਾਵ ਸੁਰ ਲੋਕ ਤੋਂ ਧਰਤੀ ਤੇ ਚਲੇ ਜਾਣ ਦੀ ਖਬਰ ਸੁਣੀ) ਤਾਂ ਸਾਰੇ ਛੋਟੇ ਵੱਡੇ ਦੇਵਤੇ ਖੁਸ਼ੀ ਨਾਲ ਨੱਚਣ ਗਾਉਣ ਲੱਗ ਪਏ। 'ਕ੍ਰਿਸ਼ਨਾ' ਡਾਕੂਮੈਂਟਰੀ ਫਿਲਮ ਵਿਚ ਭਗਵਾਨ ਦੇ ਦੇਵਕੀ ਦੀ ਕੁੱਖੋਂ ਜਨਮ ਲੈਣਾ ਮੰਨ ਜਾਣ ਦੀ ਖ਼ਬਰ ਨਾਲ ਬ੍ਰਹਮਾ, ਸ਼ਿਵ ਆਦਿ ਸਾਰੇ ਭਗਵਾਨ ਅਤੇ ਸਾਰੇ ਦੇਵੀ ਦੇਵਤੇ ਖੁਸੀ ਨਾਲ ਗਾਉਂਦੇ-ਨੱਚਦੇ ਅਤੇ ਇਕ ਦੂਜੇ ਨੂੰ ਵਧਾਈਆਂ ਦਿੰਦੇ ਹੋਏ ਦਰਸਾਏ ਗਏ ਹਨ। ਪਰ ਇਧਰ ਸਾਰੇ ਸੁਰ ਲੋਕ ਦੇ ਵਸਨੀਕਾਂ ਦੀ ਖੁਸ਼ੀ ਦਾ ਕਾਰਣ ਉਲਟਾ ਹੈ। ਇਧਰ ਧਰਤੀ ਤੋਂ ਗੁਰੂ ਤੇਗ਼ ਬਹਾਦਰ ਜੀ ਦੇ ਵਿਦਾ ਹੋਣ 'ਤੇ ਖੁਸ਼ੀਆਂ ਕੀਤੀਆਂ ਜਾ ਰਹੀਆਂ ਹਨ। ਸੁਰ ਲੋਕ ਦੇ ਵਾਸੀਆਂ ਨੂੰ ਕਦੇ ਕਿਸੇ ਨੂੰ ਸੁਰਗਾਂ ਤੋਂ ਧਰਤੀ 'ਤੇ ਭੇਜਣ ਦੀ ਖੁਸ਼ੀ ਹੁੰਦੀ ਹੈ ਅਤੇ ਕਦੇ ਕਿਸੇ ਦੇ ਸੁਰਗਾਂ ਵਿਚ ਆਉਣ ਦੀ ਖੁਸ਼ੀ ਕਰ ਰਹੇ ਹੁੰਦੇ ਹਨ। ਪਤਾ ਨਹੀਂ ਇਨ੍ਹਾਂ ਭੰਡਾਂ ਨੂੰ ਕਿਸ ਵੇਲੇ ਕਿਹੜੀ ਗੱਲ ਦੀ ਖੁਸ਼ੀ ਨੇ ਆ ਘੇਰਨਾ ਹੈ।

ਸਪੱਸ਼ਟੀਕਰਨ : ਸ਼ਾਇਦ ਇਸ ਪੱਖ ਤੋਂ ਗੁਰਬਾਣੀ ਦਾ ਅਧਿਐਨ ਕਰਨਾ ਕਾਲਾ ਅਫਗਾਨਾ ਜੀ ਭੁੱਲ ਗਏ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪੰਨਾ ੨੫੨ 'ਤੇ ਗਉੜੀ ਬਾਵਨ ਅੱਖਰੀ ਵਿਚ ਪੰਚਮ ਪਿਤਾ ਉਪਦੇਸ਼ ਕਰ ਰਹੇ ਹਨ :

ਰਾਰਾ ਰੰਗਹੁ ਇਆ ਮਨੁ ਅਪਨਾ ॥
ਹਰਿ ਹਰਿ ਨਾਮੁ ਜਪਹੁ ਜਪੁ ਰਸਨਾ ॥
ਰੇ ਰੇ ਦਰਗਹ ਕਹੈ ਨ ਕੋਊ ॥
ਆਉ ਬੈਠੁ ਆਦਰੁ ਸੁਭ ਦੇਊ ॥

(ਪੰਨਾ ੨੫੨)

ਬਾਬਾ ਸੁੰਦਰ ਜੀ ਰਾਮਕਲੀ ਸਦੁ ਵਿਚ ਸ੍ਰੀ ਗੁਰੂ ਅਮਰਦਾਸ ਜੀ ਦੇ ਪਰਲੋਕ ਪਇਆਨੇ ਬਾਰੇ ਇਸ ਤਰ੍ਹਾਂ ਦਸ ਰਹੇ ਹਨ :

ਸਤਿਗੁਰੁ ਕਰੇ ਹਰਿ ਪਹਿ ਬੇਨਤੀ ਮੇਰੀ ਪੈਜ ਰਖਹੁ ਅਰਦਾਸਿ ਜੀਉ ॥
ਪੈਜ ਰਾਖਹੁ ਹਰਿ ਜਨਹ ਕੇਰੀ ਹਰਿ ਦੇਹੁ ਨਾਮੁ ਨਿਰੰਜਨੋ ॥
ਅੰਤਿ ਚਲਦਿਆ ਹੋਇ ਬੇਲੀ ਜਮਦੂਤ ਕਾਲੁ ਨਿਖੰਜਨੋ ॥
ਸਤਿਗੁਰੂ ਕੀ ਬੇਨਤੀ ਪਾਇ ਹਰਿ ਪ੍ਰਭਿ ਸੁਣੀ ਅਰਦਾਸਿ ਜੀਉ ॥
ਹਰਿ ਧਾਰਿ ਕਿਰਪਾ ਸਤਿਗੁਰੁ ਮਿਲਾਇਆ ਧਨੁ ਧਨੁ ਕਹੈ ਸਾਬਾਸਿ ਜੀਉ ॥

(ਪੰਨਾ ੯੨੩)

ਭੱਟਾਂ ਦੇ ਸਵੱਯੀਆ ਵਿਚ ਸ੍ਰੀ ਗੁਰੂ ਰਾਮਦਾਸ ਮਹਾਰਾਜ ਦੇ ਜੋਤੀ ਜੋਤਿ ਸਮਾਉਣ ਬਾਰੇ ਇਸ ਤਰ੍ਹਾਂ ਦਰਜ ਹੈ :



ਦੇਵ ਪੁਰੀ ਮਹਿ ਗਯਉ ਆਪਿ ਪਰਮੇਸ੍ਵਰ ਭਾਯਉ ॥
ਹਰਿ ਸਿੰਘਾਸਣੁ ਦੀਅਉ ਸਿਰੀ ਗੁਰੁ ਤਹ ਬੈਠਾਯਉ ॥
ਰਹਸੁ ਕੀਅਉ ਸੁਰ ਦੇਵ ਤੋਹਿ ਜਸੁ ਜਯ ਜਯ ਜੰਪਹਿ ॥
ਅਸੁਰ ਗਏ ਤੇ ਭਾਗਿ ਪਾਪ ਤਿਨ੍ ਭੀਤਰਿ ਕੰਪਹਿ ॥
ਕਾਟੇ ਸੁ ਪਾਪ ਤਿਨ੍ ਨਰਹੁ ਕੇ ਗੁਰੁ ਰਾਮਦਾਸੁ ਜਿਨ੍ ਪਾਇਯਉ ॥
ਛਤ੍ਰ ਸਿੰਘਾਸਨੁ ਪਿਰਥਮੀ ਗੁਰ ਅਰਜਨ ਕਉ ਦੇ ਆਇਅਉ ॥

(ਪੰਨਾ ੧੪੦੯)

ਉਪਰਲੇ ਮਹਾਂਵਾਕਾਂ ਤੋਂ ਪਾਠਕ ਹੁਣ ਆਪ ਹੀ ਅੰਦਾਜ਼ਾ ਲਾ ਲੈਣ ਕਿ ਕਾਲਾ ਅਫਗਾਨਾ ਜੀ ਦੀ ਦਲੀਲ ਕਿੰਨੀ ਹਾਸੋ-ਹੀਣੀ ਅਤੇ ਥੋਥੀ ਹੈ। ਇਸ ਤੋਂ ਅਗਲੀ ਉਨ੍ਹਾਂ ਬਾਰੇ ਲਿਖਤ ਹੋਰ ਵੀ ਅਗਿਆਨਤਾ ਦਾ ਪ੍ਰਗਟਾਵਾ ਕਰ ਰਹੀ ਹੈ। ਆਪ ਲਿਖਦੇ ਹਨ-

(੨) ਜੇ ਸੱਚਾਈ 'ਤੇ ਦ੍ਰਿੜ ਰਹਿ ਕੇ ਜ਼ੁਲਮ ਸਾਹਮਣੇ ਝੁਕਣ ਤੋਂ ਨਾਂਹ ਕਰਨ ਵਿਚ ਗੁਰੂ ਤੇਗ ਬਹਾਦਰ ਸਾਹਿਬ ਦੇ ਬਲੀਦਾਨ ਨੂੰ ਸਾਰੇ ਅਵਤਾਰਾਂ ਨਾਲੋਂ ਨਿਆਰਾ ਕਿਹਾ ਹੈ ਤਾਂ ਇਹ ਸੱਚ ਨਹੀਂ। ਵੇਰਵਾ ਇਸ ਪ੍ਰਕਾਰ ਹੈ :

(ੳ) ਮਨੁੱਖਤਾ ਦੇ ਉਚੇ ਅਸੂਲਾਂ ਦੀ ਖਾਤਰ ਕਈ ਦਿਨ ਅੱਗ ਤੇ ਪਾਣੀ ਦੇ ਦਿਲ-ਕੰਬਾਊ ਤਸੀਹੇ ਝੱਲ ਕੇ, ਪਰਮਾਤਮਾ ਦੇ ਭਾਣੇ ਨੂੰ ਖਿੜੇ ਮੱਥੇ ਮੰਨਦੇ ਹੋਏ ਸ਼ਹੀਦੀ ਪਾਉਣ ਵਾਲੇ ਪੰਚਮ ਪਾਤਸ਼ਾਹ ਜੀ ਦੀ ਕਰਨੀ ਦੀ ਮਿਸਾਲ, ਸੰਸਾਰ ਦੇ ਇਤਿਹਾਸ ਵਿਚੋਂ ਮਿਲਣੀ ਕਠਿਨ ਹੈ।

(ਅ) ਉਂਜ ਸੱਚਾਈ ਦੀ ਰੱਖਿਆ ਵਿਚ ਜ਼ਾਲਮ ਦੀ ਈਨ ਮੰਨਣ ਦੀ ਸਜ਼ਾ ਵਿਚ ਸੂਲਾਂ ਦਾ ਤਾਜ਼ ਕਈ ਦਿਨ ਸਿਰ 'ਤੇ ਪਾਈ ਰੱਖਣ ਦੇ ਵੱਡੇ ਤਸੀਹੇ ਝੱਲਣ ਉਪਰੰਤ ਕਈ ਦਿਨ ਸੂਲੀ 'ਤੇ ਟੰਗੇ ਰਹਿ ਕੇ ਜਾਨ ਕੁਰਬਾਨ ਕਰ ਦੇਣ ਵਿਚ ਹਜ਼ਰਤ ਈਸਾ ਜੀ ਦੀ ਮਿਸਾਲ ਵੀ ਨਿਵੇਕਲੀ ਹੈ।

(ੲ) ਅਸੂਲ 'ਤੇ ਦ੍ਰਿੜ ਰਹਿ ਕੇ ਜ਼ਹਿਰ ਦਾ ਪਿਆਲਾ ਪੀ ਲੈਣ ਵਾਲਾ ਮਹਾਂਪੁਰਖ 'ਸੁਕਰਾਤ' ਵੀ ਸੰਸਾਰ ਵਿਚ ਦੂਜਾ ਨਹੀਂ ਹੋਇਆ।

ਕਾਲ ਅਫਗਾਨਾ ਜੀ ਦੀ ਅਗਲੀ ਟਿੱਪਣੀ ਇਸ ਤੋਂ ਵੀ ਜਿਆਦਾ ਧਿਆਨਯੋਗ ਹੈ। "ਬਚਿਤ੍ਰ ਨਾਟਕ" ਨੂੰ ਦਸਮੇਸ਼ ਜੀ ਦੀ ਪਾਵਨ ਕਲਮ ਨਾਲ ਜੋੜਨ ਵਾਲੇ ਸਾਡੇ ਵਿਦਵਾਨਾਂ ਨੂੰ ਨਿਸ਼ਕਪਟ ਸੰਤ ਸੂਰਮਿਆਂ ਵਾਂਗ ਮੰਨ ਲੈਣਾ ਚਾਹੀਦਾ ਹੈ ਕਿ, ਸੱਚ ਦੇ ਅਵਤਾਰ, ਖੁਦਾਈ ਰਹਿਮਤਾਂ ਦੇ ਬੁੱਕੇ ਸ੍ਰੀ ਦਸਮੇਸ਼ ਜੀ, ਅਪਣੇ ਪਿਤਾਮਾ ਅਤੇ ਸ੍ਰੀ ਗੁਰੂ ਅਰਜਨ ਸਾਹਿਬ ਜੀ ਦੀ ਸ਼ਹੀਦੀ ਨੂੰ ਨਜ਼ਰ ਅੰਦਾਜ਼ ਕਰਕੇ ਅਜਿਹਾ ਕੋਰਾ ਝੂਠ ਕਦੇ ਨਹੀਂ ਲਿਖ ਸਕਦੇ।

ਸਪੱਸ਼ਟੀਕਰਨ : ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਮਹਾਰਾਜ ਦੀ ਸ਼ਹੀਦੀ ਬਾਰੇ ਸਿੱਖ ਇਤਿਹਾਸ ਦੱਸ ਰਿਹਾ ਹੈ ਕਿ ਫਰਿਆਦ ਵਿਚ ਆਏ ਕਸ਼ਮੀਰੀ ਬ੍ਰਾਹਮਣਾਂ ਦੀ ਫਰਿਆਦ ਪੂਰੀ ਕਰਨ ਲਈ ਸ਼ਹੀਦੀ ਦਿੱਤੀ । ਭਾਰਤੀ ਜਨਤਾ ਪਾਰਟੀ ਵਲੋਂ ਪਰਵਾਨੇ ਗਏ ਇਤਿਹਾਸਕਾਰ ਕਹਿ ਰਹੇ ਹਨ ਕਿ ਉਹ ਡਾਕੂ ਅਤੇ ਲੁਟੇਰੇ ਸੀ, ਜਨਤਾ ਕੋਲੋਂ ਜਬਰੀ ਪੈਸੇ ਉਗਰਾਹੁੰਦੇ ਸੀ ਇਸ ਲਈ ਔਰੰਗਜ਼ੇਬ ਨੇ ਉਨ੍ਹਾਂ ਨੂੰ ਕਤਲ ਕੀਤਾ । ਤੁਸੀਂ ਇਸ ਵਿਚੋਂ ਕਿਸ ਨੂੰ ਠੀਕ ਮੰਨਦੇ ਹੋ ? ਜਾਂ ਤੁਹਾਡੀ ਖੋਜ਼ ਅਨੁਸਾਰ ਉਨ੍ਹਾਂ ਦੀ ਸ਼ਹੀਦੀ ਦਾ ਕੀ ਕਾਰਣ ਸੀ ? ਨਾਲ ਹੀ ਇਸ ਪ੍ਰੋੜ੍ਹਤਾ ਲਈ ਇਤਿਹਾਸਕ ਹਵਾਲੇ ਵੀ ਦੇਣ ਦੀ ਕ੍ਰਿਪਾ ਕਰਨੀ ।

ਪਾਠਕ ਆਪ ਹੀ ਅੰਦਾਜਾ ਲਾਉਣ ਕਿ ਇਕ ਪਾਸੇ ਪਿਛਲੀਆਂ ਤਿੰਨ ਸਦੀਆਂ ਦੇ ਸਿੱਖ ਜਗਤ, ਸਿਰਦਾਰ ਕਪੂਰ ਸਿੰਘ, ਮਹਾਨ ਕੋਸ਼ ਦੇ ਕਰਤਾ ਭਾਈ ਕਾਨ੍ਹ ਸਿੰਘ, ਡਾਕਟਰ ਗੰਡਾ ਸਿੰਘ ਜੈਸੇ ਮਹਾਨ ਇਤਿਹਾਸਕਾਰ ਤੋਂ ਇਲਾਵਾ ਹੋਰ ਦੇਸੀ ਅਤੇ ਵਿਦੇਸ਼ੀ ਇਤਿਹਾਸਕਾਰਾਂ ਦੀ ਨਿਰਪੱਖ ਖੋਜਾਂ ਦੇ ਤੱਥਾਂ 'ਤੇ ਆਧਾਰਤ ਇਸ ਸ਼ਹੀਦੀ ਬਾਰੇ ਕੱਢੇ ਸਿੱਟੇ ਦੁਨੀਆਂ ਸਾਹਮਣੇ ਹਨ । ਦੂਸਰੇ ਪਾਸੇ ਸਾਰੀ ਉਮਰ ਲੈਫਟ ਰਾਈਟ ਕਰਨ ਵਾਲੇ ਪੁਲਸੀਏ ਦੇ ਕਿਆਸ ਰਾਈਆਂ ਅਧਾਰਿਤ ਮਨੋ-ਕਲਪਤ ਕੱਢੇ ਸਿੱਟੇ ਆਪ ਨੇ ਦੇਖ ਲਿੱਤੇ ਹਨ ।

ਕੁਲ ਦੁਨੀਆਂ ਨੂੰ ਪਤਾ ਹੈ ਕਿ ਕਾਲਾ ਅਫਗਾਨਾ ਦੇ ਉਪੱਰ ਦੱਸੇ ਸਾਰੇ ਗੁਰੂ ਪੈਗੰਬਰ ਅਤੇ ਸੰਤਾਂ ਨੂੰ ਵੇਲੇ ਦੀ ਸਰਕਾਰਾਂ ਦੀ ਕਰੋਪੀ ਦੇ ਸ਼ਿਕਾਰ ਹੋਣ ਪਿੱਛੇ ਸਿੱਧੇ ਉਨ੍ਹਾਂ 'ਤੇ ਲਾਏ ਬੇ-ਬੁਨਿਆਦੀ ਇਲਜ਼ਾਮ ਸਨ । ਪਰ ਗੁਰੂ ਤੇਗ਼ ਬਹਾਦਰ ਸਾਹਿਬ ਜੀ ਨੂੰ ਕਸ਼ਮੀਰੀ ਬ੍ਰਾਹਮਣਾ ਦੀ ਬਾਂਹ ਪਕੜਨ ਲਈ ਸ਼ਹੀਦ ਕੀਤਾ ਗਿਆ । ਇਸ ਲਈ ਦਸਮੇਸ਼ ਜੀ ਨੇ ਲਿਖਿਆ ਹੈ "ਤੇਗ਼ ਬਹਾਦਰ ਸੀ ਕ੍ਰਿਆ ਕਰੀ ਨ ਕਿਨਹੂੰ ਆਨ" ਧ੍ਰੂ ਤਾਰੇ ਨੂੰ ਕਉਣ ਮੱਤ ਦੇਵੇ ? ਜੋ ਦੇਵੇ ਸੋ ਬ੍ਰਾਹਮਣਵਾਦੀ ।

ਜਿਥੇ ਤਕ ਜ਼ਹਿਰ ਦਾ ਪਿਆਲਾ ਪੀਣ ਦਾ ਤੁਅੱਲਕ ਹੈ ਸਭ ਨੂੰ ਪਤਾ ਹੈ ਕਿ ਸੱਚੇ ਪਿਆਰ 'ਤੇ ਕੁਰਬਾਨ ਹੋਣ ਲਈ ਮੀਰਾਂ ਬਾਈ ਅਤੇ ਹੀਰ ਨੇ ਵੀ ਜ਼ਹਿਰ ਦਾ ਪਿਆਲਾ ਪੀ ਲਿੱਤਾ ਸੀ, ਕੀ ਫਿਰ ਇਨ੍ਹਾਂ ਨੂੰ ਵੀ ਸ਼ਹੀਦ ਕਹੀਏ ?

"ਜਿਥੇ ਖੜਕੇ ਤਵਾ ਪਰਾਂਤ ਉਥੇ ਗਾਵਾਂ ਸਾਰੀ ਰਾਤ" ਅਨੁਸਾਰ ਕਾਲਾ ਅਫਗਾਨਾ ਦੀ ਸੰਸਥਾ ਦਾ ਟੁੱਕੜ ਬੋਚ, ਸਪੋਕਸਮੈਨ ਦਾ ਐਡੀਟਰ, ਜਿਸ ਨੂੰ ਨਾ ਸਿਖ ਇਤਿਹਾਸ ਦਾ ਕੋਈ ਪਤਾ ਹੈ ਨਾ ਹੀ ਗੁਰਬਾਣੀ ਦਾ ਗਿਆਨ ਹੈ, ਜੇ ਕਾਲਾ ਅਫਗਾਨਾ ਨੂੰ ਸਿੱਖੀ ਦੀ ਅਕਾਸ਼ ਗੰਗਾਂ ਦਾ ਧ੍ਰੂ ਤਾਰਾ ਕਹੇ ਤਾਂ ਸਾਨੂੰ ਕੋਈ ਅਫਸੋਸ ਨਹੀਂ ਪਰ ਦਰਦ ਉਦੋਂ ਹੁੰਦਾ ਹੈ ਜਦ "ਨੈਸ਼ਨਲ ਪ੍ਰੋਫੈਸਰ ਆਫ ਸਿਖਇਜ਼ਮ" ਦੀ ਉਪਾਧੀ ਦਾ ਮਾਣ ਰੱਖਣ ਵਾਲੇ ਸ. ਗੁਰਤੇਜ ਸਿੰਘ ਵਰਗੇ ਵੀ ਇਸ ਕੁਫਰਗੜ੍ਹ ਦੀ



ਵਡਿਆਈ ਕਰਦੇ ਨਹੀਂ ਥੱਕਦੇ । ਅਸੀਂ ਉਮੀਦ ਕਰਦੇ ਹਾਂ ਕਿ ਸ. ਗੁਰਤੇਜ ਜੀ ਇਸ ਬਾਰੇ ਆਪਣੇ ਵੀਚਾਰ ਸੰਗਤਾਂ ਨੂੰ ਜ਼ਰੂਰ ਦੱਸਣ ਦੀ ਖੇਚਲ ਕਰਨਗੇ ।

ਇਸ ੧੯ਵੇਂ ਕਾਂਡ ਦੀ ਸਮਾਪਤੀ ਦੇ ਪੰਨਾ ੫੪ ਦੀ ਕਾਲਾ ਅਫਗਾਨਾ ਦੀ ਟਿੱਪਣੀ ਇਸ ਤੋਂ ਵੀ ਅਸਚਰਜ ਭਰੀ ਹੈ –

ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਪਾਤਸ਼ਾਹੀ ਬਰਨੰ ਨਾਮ
ਪੰਚਮੋਂ ਧਿਆਇ ਸਮਾਪਤ ਮਸਤੁ ਸੁਭ ਮਸਤੁ ॥੫॥ ਅਫਜੂ ॥੨੧੫॥

ਕਾਲਾ ਅਫਗਾਨਾ ਦੀ ਟਿੱਪਣੀ : ਸਮਾਪਤੀ ਦੀ ਇਸ ਘੋਸ਼ਣਾ ਤੋਂ ਸ਼ੰਕਾ ਉਪਜਦਾ ਹੈ ਕਿ ਕੀ ਪਾਤਸ਼ਾਹੀਆਂ ਨੌਂ ਹੀ ਹੋਈਆਂ ਸਨ ? ਜੇ ਦਸਵਾਂ ਸਰੂਪ ਵੀ ਪਾਤਸ਼ਾਹੀ ਸੀ, ਤਾਂ ਪਾਤਸ਼ਾਹੀਆਂ ਦਾ ਅਧਿਆਇ ਸਮਾਪਤ ਕਿਵੇਂ ਹੋ ਗਿਆ ? ਜੇ ਲਿਖਾਰੀ ਦਸਮੇਸ਼ ਜੀ ਹੀ ਸਨ ਤਾਂ ਉਨ੍ਹਾਂ ਨੇ ਇਸ ਅਧਿਆਇ ਵਿਚ ਦੂਜੀ ਵਾਰੀ ਆਪਣੇ ਆਪ ਨੂੰ ਦੱਸਣ ਦੀ ਲੋੜ ਕਿਉਂ ਨਹੀਂ ਸਮਝੀ ?

ਸਪੱਸ਼ਟੀਕਰਨ : ਕੈਸੀ ਬਚਕਾਨਾ ਦਲੀਲ ਹੈ ! ਜਦ ਦਸਮੇਸ਼ ਜੀ ਆਪਣੀ ਜਨਮ ਕਥਾ ਇਸ ਅਧਿਆਇ ਵਿਚ ਲਿਖਦੇ ਹਨ ਤਾਂ ਉਨ੍ਹਾਂ ਨੂੰ ਤਕਲੀਫ਼ ਹੈ ਇਹ ਕਿਉਂ ਲਿਖੀ। ਜੇ ਇਸ ਅਧਿਆਇ ਵਿਚ ਆਪ ਲੇਖਕ ਹੋਣ ਦੇ ਨਾਤੇ ਪਹਿਲੀਆਂ ਨੌਂ ਪਾਤਸ਼ਾਹੀਆਂ ਦੇ ਵਰਣਨ ਕਰਨ 'ਤੇ ਅਧਿਆਇ ਦੀ ਸਮਾਪਤੀ ਕਰਦੇ ਹਨ ਤਾਂ ਇਹ ਤਕਲੀਫ਼ ਹੈ ਕਿ ਇਸ ਵਿਚ ਆਪਣਾ ਬ੍ਰਿਤਾਂਤ ਕਿਉਂ ਨਹੀਂ ਲਿਖਿਆ ਜਦ ਕਿ ਸਾਰਾ ਬਚਿਤ੍ਰ ਨਾਟਕ ਹੀ ਉਨ੍ਹਾਂ ਦਾ ਹੀ ਜੀਵਨ ਬ੍ਰਿਤਾਂਤ ਹੈ ਅਤੇ ਆਪਣੇ ਨਾਲ ਸੰਬੰਧਤ ਘਟਨਾਵਾਂ ਦਾ ਵੇਰਵਾ ਉੱਤਮ ਪੁਰਖ ਵਿਚ ਕੀਤਾ ਹੈ ।

ਜੇ ਪ੍ਰਭੁ ਪਰਮ ਪੁਰਖ ਉਪਜਾਏ ॥
ਤਿਨ ਤਿਨ ਆਪਨੇ ਰਾਹ ਚਲਾਏ ॥
ਮਹਾਂਦੀਨ ਤਬ ਪ੍ਰਭੁ ਉਪਰਾਜਾ ॥
ਅਰਬ ਦੇਸ ਕੋ ਕੀਨੋ ਰਾਜਾ ॥
ਤਿਨ ਭੀ ਏਕ ਪੰਥ ਉਪਰਾਜਾ ॥
ਲਿੰਗ ਬਿਨਾ ਕੀਨੇ ਸਭ ਰਾਜਾ ॥
ਸਭ ਤੇ ਅਪਨਾ ਨਾਮੁ ਜਪਾਯੋ ॥
ਸਤਿਨਾਮੁ ਕਹੂੰ ਨ ਦ੍ਰਿੜਾਯੋ ॥

(ਬਿਪ੍ਰਨ ਕੀ ਰੀਤ ਤੋਂ ਸੱਚ ਦਾ ਮਾਰਗ ਭਾਗ ੧੦, ਪੰਨਾ ੬੯, ਕਾਂਡ ੨੦)

ਅਰਥ : ਪ੍ਰਭੂ ਨੇ ਜਿਹੜੇ ਵੀ "ਪਰਮ ਪੁਰਖ" (ਸੁਧਾਰਕ ਮਹਾਤਮਾ) ਪੈਦਾ ਕੀਤੇ, ਉਨ੍ਹਾਂ ਸਭਨਾ ਨੇ ਅਪਣੇ ਮਜ਼ਹਬ ਤੋਰ ਲਏ । ਪ੍ਰਭੂ ਨੇ ਫਿਰ (ਮਹਾਂਦੀਨ) ਮੁਹੰਮਦ ਜੀ ਨੂੰ ਪੈਦਾ ਕੀਤਾ, (ਜਿਸ ਨੂੰ) ਅਰਬ ਦੇਸ਼ ਦਾ ਬਾਦਸ਼ਾਹ ਬਣਾਇਆ ।

ਉਸ ਨੇ ਵੀ ਇਕ ਮਜ਼ਹਬ ਤੋਰ ਦਿੱਤਾ ਹੈ (ਅਤੇ ਆਪਣੇ) ਸਾਰੇ ਰਾਜਾਂ ਨੂੰ ਲਿੰਗ ਤੋਂ ਬਿਨਾਂ (ਇੰਦ੍ਰੀ ਕੱਟੇ) ਬਣਾ ਦਿੱਤਾ ਹੈ (ਅਰਥਾਤ ਉਸ ਨੇ ਆਪਣੇ ਸ਼ਰਧਾਲੂਆਂ ਨੂੰ ਸੁਨੰਤੀ ਬਣਾ ਦਿੱਤਾ) ਸਭਨਾਂ ਤੋਂ ਆਪਣਾ ਨਾਮ ਜਪਾਇਆ ਹੈ (ਇਸ ਤਰ੍ਹਾਂ) ਕਿਸੇ ਨੇ ਵੀ ਸਤਿਨਾਮ ਦਾ ਉਪਦੇਸ਼ ਨਹੀਂ ਦਿੱਤਾ।

ਕਾਲਾ ਅਫਗਾਨਾ ਦੀ ਟਿੱਪਣੀ : ਪਾਠਕ ਖਿਮਾ ਕਰਨ ਅਸ਼ਲੀਲਤਾ ਨੰਗੀ ਕਰਕੇ ਉਹ ਸੱਜਣ ਲਿਖਣ 'ਤੇ ਮਜ਼ਬੂਰ ਕਰ ਰਹੇ ਹਨ, ਜਿਹੜੇ ਇਸ ਦੁਖਦਾਈ ਅਤੇ ਪੰਥ ਲਈ ਹਾਨੀਕਾਰਕ ਨਾਟਕ ਨੂੰ ਦਸਮੇਸ਼ ਜੀ ਦੀ ਲਿਖਤ ਸਿੱਧ ਕਰਨ ਲਈ ਅੱਡੀ ਚੋਟੀ ਦਾ ਜ਼ੋਰ ਲਾ ਰਹੇ ਹਨ।

ਪਿੱਛੇ ਅਸੀਂ ਪੜ੍ਹ ਆਏ ਹਾਂ ਕਿ ਸੁੰਨਤ ਦੀ ਥਾਂ (ਕਥਿਤ ਤੌਰ 'ਤੇ) ਦਸਮੇਸ਼ ਜੀ ਨੇ 'ਨ ਭੀਜਤ ਲਾਂਡ ਕਟਾਏ' ਲਿਖਿਆ ਹੈ ਤੇ ਹੁਣ "ਲਿੰਗ ਬਿਨਾਂ" ਲਿਖ ਦਿੱਤਾ। ਜੇ ਅਸਾਂ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚੋਂ 'ਸੁੰਨਤ' ਦੇ ਅਰਥ ਨ ਸਮਝੇ ਹੁੰਦੇ ਅਤੇ ਇਸਲਾਮੀ ਸ਼ਰ੍ਹਾ ਤੋਂ ਜਾਣੂ ਨ ਹੁੰਦੇ ਤਾਂ 'ਲਾਂਡ ਕਟਾਏ' ਅਤੇ 'ਲਿੰਗ ਬਿਨਾਂ' ਸ਼ਬਦ ਤੋਂ ਅਸਾਂ ਕੀ ਸਮਝਣਾ ਸੀ ? ਮੁਸਲਮਾਨਾਂ ਕੋਲ ਅਸਾਂ ਇਉਂ ਪੁੱਛਣਾ ਆਰੰਭ ਨਹੀਂ ਸੀ ਕਰ ਦੇਣਾ ਕਿ ਹੇ ਭਾਈ ਗੁਆਂਢੀਓ ! ਤੁਹਾਡੇ ਘਰ ਬੱਚਿਆਂ ਦਾ ਵੱਗ ਕਿਥੋਂ ਆ ਵੜਿਆ ਹੈ ? ਸਾਡੇ ਗੁਰੂ ਜੀ ਦਾ ਤਾਂ ਫੁਰਮਾਨ ਹੈ ਕਿ ਤੁਹਾਡਾ ਲਾਂਡ ਤਾਂ ਕੱਟ ਦਿੱਤਾ ਅਤੇ ਤੁਸੀਂ ਲਿੰਗ ਤੋਂ ਬਿਨਾਂ ਹੀ ਹੋ? ਫਿਰ ਅੱਗੋਂ ਜੋ ਕੁਝ ਸਾਡੇ ਪੁਛਣ ਵਾਲਿਆਂ ਨਾਲ ਹੋਣੀ ਸੀ ਉਸ ਦੀ ਤਾਂ ਖ਼ੈਰ ਸੀ, ਪਰ ਜੋ ਕੁਝ ਗੁਰਦੇਵ ਜੀ ਦੀ ਸ਼ਾਨ ਵਿਚ ਸੁਣਨਾ ਪੈਂਦਾ ਅਤੇ ਫਿਰ ਅਣਖ ਜਾਗ ਪੈਣ 'ਤੇ ਮਜ਼ਹਬੀ ਫਸਾਦ ਚੱਲ ਪੈਣ ਦਾ ਅਨੁਭਵ - ਕਲੇਜਾ ਕੰਬ ਜਾਂਦਾ ਹੈ।

ਯਹੂਦੀਆਂ ਵਿਚ ਵਿਸ਼ਵਾਸ ਬਣਿਆ ਹੋਇਆ ਹੈ ਕਿ ਬੱਚਾ ਪੈਦਾ ਹੋਣ ਦੇ ਦਿਨ ਤੋਂ ਦਸਾਂ ਦਿਨਾਂ ਵਿਚ ਬੱਚੇ ਦੀ ਫੁੱਲੋ ਦਾਂ ਅਗਲਾ ਵਾਧੂ ਮਾਸ ਕੱਟ ਦਿੱਤਾ ਜਾਵੇ ਉਹ ਦਿਮਾਗ਼ੀ ਤੌਰ 'ਤੇ ਦੂਜੇ ਬੱਚਿਆਂ ਨਾਲੋਂ ਚੰਗਾ ਨਿਕਲਦਾ ਹੈ। ਇਸ ਗੱਲ ਨੂੰ ਸੱਚ ਸਿਧ ਕਰਨ ਲਈ ਉਹ ਕਈ ਉਦਾਹਰਣਾਂ ਦਿੰਦੇ ਹਨ। ਪਰ ਅੱਜ ਅਸੀਂ ਅਜਿਹੀ ਨੀਵੀਂ ਖੱਡ ਵਿਚ ਜਾ ਪਏ ਹਾਂ, ਕਿ ਕੋਈ ਬੇ-ਦਲੀਲਾਂ ਫ਼ਤਵਾ ਦੇਣ ਲੱਗੇ ਜਾਂ ਵਿਰੋਧੀ ਵਿਚਾਰਾਂ ਵਾਲੇ 'ਤੇ ਗੋਲੀ ਦਾਗਣ ਲੱਗੇ ਢਿੱਲ ਨਹੀਂ ਕਰਦੇ। ਗਿਆਨ ਰੂਪ ਖੜਗ ਦੀ ਵਰਤੋਂ ਕਰਨੀ ਭੁੱਲ ਭੁਲਾ ਬੈਠੇ ਹਾਂ। ਬਿਬੇਕਤਾ ਦਾ ਤਿਆਗ ਕਰਕੇ, ਕੱਚੀਆਂ ਗੱਲਾਂ ਸਤਿਗੁਰ ਦੇ ਪਾਵਨ ਨਾਮ ਨਾਲ ਜੋੜੀ ਜਾਣ ਨੂੰ ਸਿੱਖੀ ਦੀ ਸੇਵਾ ਮੰਨ ਬੈਠਣਾ ਬਦਕਿਸਮਤੀ ਦੀ ਨਿਸ਼ਾਨੀ ਹੈ।

ਅਰਥਾਂ ਦੇ ਅਨਰਥ ਕਰਨ ਲਈ ਇਸ ਤੋਂ ਵੱਧ ਬੇਈਮਾਨੀ ਅਤੇ ਮਕਰਪੁਣਾ ਕਾਲਾ ਅਫਗਾਨਾ ਤੋਂ ਵੱਧ ਹੋਰ ਕਈ ਨਹੀਂ ਕਰਦ ਸਕਦਾ। ਅਜਿਹੇ ਬੰਦੇ ਨੂੰ ਸਿੱਖੀ



ਦਾ ਧ੍ਰੂ ਤਾਰਾ ਕਹਿਣ ਵਾਲਿਆਂ ਨੂੰ ਵੀ ਸ਼ਰਮ ਅਤੇ ਹਯਾ ਨਹੀਂ ਆਉਂਦੀ।

ਸਮਾਧਾਨ : ਜੇ ਤਾਂ ਪ੍ਰੋਫੈਸਰ ਸਾਹਿਬ ਸਿੰਘ ਜੀ ਨੇ ਇਸ ਬਾਣੀ ਦਾ ਟੀਕਾ ਕੀਤਾ ਹੁੰਦਾ ਤਾਂ ਫੌਰਨ ਕਾਲਾ ਅਫਗਾਨਾ ਨੇ ਕੰਪਿਊਟਰ 'ਤੇ ਕਲਿਕ ਕਰਕੇ ਸਹੀ ਅਰਥ ਲਿਖ ਦੇਣੇ ਸੀ ਅਤੇ ਉਨ੍ਹਾਂ ਕੋਲ ਆਪਣੀ ਇੰਨੀ ਬੁੱਧੀ ਹੈ ਨਹੀਂ ਇਸ ਲਈ ਅਜਿਹੇ ਯੱਕੜ ਮਾਰੇ ਹਨ।

ਜੇ ਪਹਿਲੇ ਅਧਿਆਏ ਵਿਚ ਸਪੱਸ਼ਟ ਲਿਖ ਦਿੱਤਾ 'ਪ੍ਰਭੂ ਨ ਭੀਜੇ ਲਾਂਡ ਕਟਾਏ' ਤਾਂ ਕਾਲਾ ਅਫਗਾਨਾ ਨੂੰ ਅਸ਼ਲੀਲਤਾ ਨਜ਼ਰ ਅਉਂਦੀ ਹੈ। ਜੇ ਇਥੇ ਸੰਕੇਤਕ ਅਰਥਾਂ ਵਿਚ ਲਿਖ ਦਿੱਤਾ "ਲਿੰਗ ਬਿਨਾਂ ਕੀਨੇ ਸਭ ਰਾਜਾ" ਤਾਂ ਅੱਖਰੀ ਅਰਥ ਕਰਕੇ ਅਰਥ ਦਾ ਅਨਰਥ ਕਰ ਦਿੱਤਾ। ਜਦ ਕਿ ਮਹਾਨ ਕੋਸ਼ ਦੇ ਕਰਤਾ ਭਾਈ ਕਾਨ੍ਹ ਸਿੰਘ ਜੀ ਅਤੇ ਹੋਰ ਸਾਰੇ ਵਿਦਵਾਨਾਂ ਨੇ ਦੋਨਾਂ ਅਵਸਰਾਂ 'ਤੇ ਅਰਥ ਸੁੰਨਤ ਹੀ ਕੀਤੇ ਹਨ।

ਉਪਰਲੀ ਟਿੱਪਣੀ ਦੇ ਲਈ ਕਾਲਾ ਅਫਗਾਨਾ ਜੀ ਨੂੰ ਪ੍ਰਸ਼ਨ :-

(੧) ਤੁਸੀਂ ਆਪਣੀਆਂ ਲਿਖਤਾਂ ਵਿਚ ਬੜੇ ਗੱਜ ਵੱਜ ਕੇ ਕਹਿ ਰਹੇ ਹੋ ਕਿ ਤੁਸੀਂ ਆਦਿ ਤੋਂ ਅੰਤ ਤੱਕ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੀ ਬਾਣੀ ਦਾ ਅਧਿਐਨ ਬੜੇ ਗ਼ੌਰ ਨਾਲ ਕੀਤਾ ਹੈ ਅਤੇ ਪ੍ਰੋ. ਸਾਹਿਬ ਸਿੰਘ ਜੀ ਦਾ ਟੀਕਾ ਅੱਖਰ-ਅੱਖਰ ਤੁਹਾਡੇ ਹਿਰਦੇ ਵਿਚ ਹੈ, ਕੀ ਪੰਨਾ ੪੭੭ 'ਤੇ ਕਬੀਰ ਸਾਹਿਬ ਦਾ ਆਸਾ ਰਾਗ ਵਿਚ ਇਹ ਸ਼ਬਦ ਤੁਹਾਡੇ ਪਾਠ ਕਰਨ ਵਾਲੇ ਸਰੂਪ ਵਿਚ ਨਹੀਂ ਹੈ ?

ਸਕਤਿ ਸਨੇਹੁ ਕਰਿ ਸੁੰਨਤਿ ਕਰੀਐ ਮੈ ਨ ਬਦਉਗਾ ਭਾਈ ॥
ਜਉ ਰੇ ਖੁਦਾਇ ਮੋਹਿ ਤੁਰਕ ਕਰੈਗਾ ਆਪਨ ਹੀ ਕਟਿ ਜਾਇ ॥
ਸੁੰਨਤਿ ਕੀਏ ਤੁਰਕ ਜੇ ਹੋਇਗਾ ਅਉਰਤ ਕਾ ਕਿਆ ਕਰੀਐ ॥
ਅਰਧ ਸਰੀਰੀ ਨਾਰਿ ਨ ਛੋਡੈ ਤਾ ਤੇ ਹਿੰਦੂ ਹੀ ਰਹੀਐ ॥
ਛਾਡਿ ਕਤੇਬ ਰਾਮੁ ਭਜੁ ਬਉਰੇ ਜੁਲਮ ਕਰਤ ਹੈ ਭਾਰੀ ॥
ਕਬੀਰੈ ਪਕਰੀ ਟੇਕ ਰਾਮ ਕੀ ਤੁਰਕ ਰਹੇ ਪਚਿਹਾਰੀ ॥

(ਪੰਨਾ ੪੭੭)

'ਸਾਬਤ ਸੂਰਤ ਦਸਤਾਰ ਸਿਰਾ' ਦੇ ਹਾਮੀ ਦਸਮੇਸ਼ ਪਿਤਾ ਨੇ ਤਾਂ ਰਹਿਤਨਾਮਿਆਂ ਅਨੁਸਾਰ ਸਰੀਰ ਦੇ ਨੱਕ, ਕੰਨ ਛੇਦਣ ਤੋਂ ਵੀ ਮਨ੍ਹਾਂ ਕੀਤਾ ਹੈ ਪਰ ਤੁਹਾਡੀ ਬਿਬੇਕ ਬੁੱਧੀ ਅਤੇ ਗਿਆਨ ਖੜਗ ਇਸ ਦੇ ਵਿਰੁੱਧ ਕਿਉਂ ਹੈ ?

(੨) ਕੀ ਪ੍ਰੋ. ਸਾਹਿਬ ਸਿੰਘ ਜੀ ਦੀ ਵਿਆਕਰਣ ਵਾਲਾ ਟੀਕਾ ਤੁਹਾਡੇ ਨਾਲ ਸਹਿਮਤ ਹੈ ?

(੩) ਕੀ ਤੁਹਾਡੇ ਪਰਮ ਦਿਆਲੂ, ਕ੍ਰਿਪਾਲੂ, ਮਿਠ ਬੋਲੜਾ, ਸਰਬ ਸ਼ਕਤੀਮਾਨ

ਪਰਮੇਸ਼ਰ ਨੇ ਇਹ ਵਾਧੂ ਮਾਸ ਲਗਾ ਕੇ (ਜਿਸ ਨੂੰ ਕੱਟਣ ਨਾਲ ਬੰਦਾ ਬਾਕੀਆਂ ਨਾਲੋਂ ਬੁੱਧੀਮਾਨ ਬਣ ਜਾਂਦਾ ਹੈ) ਮੂਰਖਤਾ ਕੀਤੀ ਹੈ ?

(੪) ਕੀ ਜੇ ਤੁਹਾਡਾ ਪਰਮੇਸ਼ਰ ਪਹਿਲਾਂ ਇਹ ਭੁੱਲ ਕਰ ਬੈਠਾ ਹੁਣ ਉਸ ਨੂੰ ਅਕਲ ਦੇਵੇਗੋ ਕਿ ਅੱਗੇ ਨੂੰ ਜਿੰਨੇ ਬੱਚੇ ਪੈਦਾ ਹੋਣ ਉਨ੍ਹਾਂ ਦਾ ਇਹ ਵਾਧੂ ਮਾਸ ਧੁਰੋਂ ਹੀ ਕੱਟ ਕੇ ਭੇਜੋ ਤਾਂ ਕਿ ਇਥੇ ਇਹ ਜਹਿਮਤ ਨਾ ਕਰਨੀ ਪਵੇ ?

(੫) ਕੀ ਤੁਹਾਡੀ ਬਿਬੇਕ ਬੁੱਧੀ ਅਤੇ ਗਿਆਨ ਖੜਗ ਦਾ ਮਾਲਕ ਬਣਨ ਦਾ ਇਹੀ ਰਾਜ਼ ਹੈ ਕਿ ਤੁਸੀਂ ਆਪਣੀ ਇੰਦਰੀ ਦਾ ਇਹ ਵਾਧੂ ਮਾਸ ਕਟਾਇਆ ਹੋਇਆ ਹੈ । ਇਸ ਲਈ ਤੁਹਾਨੂੰ ਸਾਰਾ ਸਿੱਖ ਜਗਤ ਬ੍ਰਹਾਮਣਵਾਦੀ, ਅੰਧਵਿਸ਼ਵਾਸੀ ਅਤੇ ਮੂਰਖ ਜਾਪਦਾ ਹੈ?

(੬) ਕੀ ਤੁਸੀਂ ਹੁਣ ਵਰਲਡ ਹੈਲਥ ਔਰਗੇਨਾਈਜ਼ੇਸ਼ਨ (WHO) ਤੋਂ ਇਹ ਮਤਾ ਪਾਸ ਕਰਾਉਣ ਲਈ ਉਪਰਾਲਾ ਕਰੋਗੇ ਕਿ ਅੱਗੇ ਤੋਂ ਸਾਰੀ ਦੁਨੀਆਂ ਵਿਚ ਜਨਮ ਲੈਣ ਵਾਲੇ ਹਰ ਇਕ ਲੜਕੇ ਦਾ ਇਹ ਵਾਧੂ ਮਾਸ ਕੱਟ ਦਿੱਤਾ ਜਾਵੇ ਤਾਂ ਜੋ ਸਾਰੀ ਦੁਨੀਆਂ ਬੁੱਧੀਮਾਨਾਂ ਦੀ ਬਣ ਜਾਵੇ ?

(੭) ਲੜਕੀਆਂ ਨੂੰ ਬੁੱਧੀਮਾਨ ਕਰਨ ਲਈ ਇਹੋ ਫਾਰਮੂਲਾ ਅਪਨਾਓਗੇ ਜਾਂ ਕੋਈ ਹੋਰ ਢੰਗ?

(੮) ਭਾਈ ਕਾਨ੍ਹ ਸਿੰਘ ਜੀ ਨਾਭਾ ਨੇ ਮਹਾਨ ਕੋਸ਼ ਦੇ ਪੰਨਾ ੧੨੫ 'ਤੇ ਇਬਰਾਹਿਮ ਦੇ ਅਰਥਾਂ ਵਿਚ ਜੋ ਵਾਰਤਾ ਲਿਖੀ ਹੈ ਜੇ ਕਾਲਾ ਅਫਗਾਨਾ ਪੜ੍ਹ ਲੈਂਦੇ ਤਾਂ ਅਜਿਹੀ ਮੂਰਖਤਾ ਵਾਲੀ ਟਿੱਪਣੀ ਕਦੇ ਨਾ ਕਰਦੇ ।

(੯) ਸਭ ਨੂੰ ਪਤਾ ਹੈ ਕਿ ਸੁੰਨਤ (ਖਤਨਾ) ਕਰਾਉਣ ਬਾਰੇ, ਇਸਲਾਮੀ ਪਵਿੱਤਰ ਗ੍ਰੰਥ ਕੁਰਾਨ ਸ਼ਰੀਫ ਅਤੇ ਹਦੀਸ ਵਿਚ ਕੋਈ ਜ਼ਿਕਰ ਨਹੀਂ ਹੈ ।

ਪਾਠਕਾਂ ਨੇ ਦੇਖ ਲਿਆ ਹੈ ਕਿ ਕਾਲਾ ਅਫਗਾਨਾ ਨੇ ਕਿਸ ਤਰ੍ਹਾਂ ਸਹੀ ਤੱਥਾਂ ਨੂੰ ਤੋੜ ਮਰੋੜ ਕੇ ਜਨ ਸਾਧਾਰਨ ਨੂੰ ਗੁਮਰਾਹ ਕੀਤਾ ਹੈ । ਜੋ ਬੰਦੇ ਅਜੇਹੇ ਮੱਕਾਰ ਬੰਦੇ ਨੂੰ ਸਿੱਖਾਂ ਦਾ ਸਭ ਤੋਂ ਵਿਦਵਾਨ ਅਤੇ ਗਿਆਨਵਾਨ ਬੰਦਾ ਐਲਾਨਣ ਉਨ੍ਹਾਂ ਨੂੰ ਕੁਝ ਤੇ ਸ਼ਰਮ ਕਰਨੀ ਚਾਹੀਦੀ ਹੈ ।

ਜਿਸ ਪੈਰੇ ਨਾਲ ਅਸੀਂ ਇਹ ਲੇਖ ਸ਼ੁਰੂ ਕੀਤਾ ਸੀ, ਸਾਡੀ ਉਸ ਟਿੱਪਣੀ ਦਾ ਕਾਲਾ ਅਫਗਾਨਾ ਜੀ ਦੀ ਇਸ ਟਿੱਪਣੀ ਨਾਲ ਡੂੰਘਾ ਸੰਬੰਧ ਹੈ । ਪਾਠਕ ਜਨ ਗੌਰ ਕਰਨ:

ਅੰਧੇ ਏਹਿ ਨ ਆਖੀਅਨਿ ਜਿਨ ਮੁਖਿ ਲੋਇਣ ਨਾਹਿ ॥
ਅੰਧੇ ਸੋਈ ਨਾਨਕਾ ਖਸਮਹੁ ਘੁਥੇ ਜਾਹਿ ॥

(ਪੰਨਾ ੭੯੫੪)



# ਤ੍ਰਿਯਾ ਚਰਿਤ੍ਰ
# ਸਿ. ਕਪੂਰ ਸਿੰਘ ਜੀ ਦੀ ਦ੍ਰਿਸ਼ਟੀ ਵਿਚ

(ਸਿਰਦਾਰ ਕਪੂਰ ਸਿੰਘ ਜੀ, ਆਈ.ਸੀ.ਐਸ., ਨੈਸ਼ਨਲ ਪ੍ਰੋਫੈਸਰ ਆਫ਼ ਸਿੱਖਿਜ਼ਮ)

'ਗੁਰਮਤਿ ਪ੍ਰਕਾਸ਼' ਦੇ ਫਰਵਰੀ ੧੯੫੯ ਪੰਨਾ ਵਿਚ ਸ. ਰਾਮ ਪ੍ਰਕਾਸ਼ ਸਿੰਘ, ਐਮ.ਏ., ਐਲ.ਐਲ.ਬੀ., ਪ੍ਰੋਫਸਰ ਖਾਲਸਾ ਕਾਲਜਮ, ਅੰਮ੍ਰਿਤਸਰ ਦਾ ਇਕ ਲੇਖ 'ਚਾਨਣ ਮੁਨਾਰਾ' ਦੇ ਸਿਰਨਾਵੇਂ ਹੇਠ ਛਪਿਆ ਹੈ, ਜਿਸ ਵਿਚ ਦਸਮ ਪਾਤਸ਼ਾਹ ਗੁਰੂ ਗੋਬਿੰਦ ਸਿੰਘ ਜੀ ਨੂੰ 'ਮਹਾਂ ਪੁਰਖ ਚਾਨਣ ਮੁਨਾਰੇ' ਦੀ ਨਿਆਂਈ ਸਿੱਧ ਕਰਨ ਹਿੱਤ ਲਿਖਿਆ ਹੈ-

"ਭਰ ਜੁਆਨੀ ਵਿਚ ਇਕ ਸਨੁੱਖੀ ਤੇ ਮਾਲਦਾਰ ਮੁਟਿਆਰ ਆਪ 'ਤੇ ਆਸ਼ਕ ਹੋ ਜਾਂਦੀ ਹੈ । ਆਪ ਜੀ ਨੂੰ ਘਰ ਬੁਲਾ ਕੇ ਆਪਣੀ ਜੁਆਨੀ, ਆਪਣੇ ਹੁਸਨ ਤੇ ਆਪਣੇ ਮਾਲ ਦਾ ਜਾਦੂ ਪਾਉਣ ਦਾ ਯਤਨ ਕਰਦੀ ਹੈ । ਪਰ ਜਦੋਂ ਆਸ ਪੂਰੀ ਨਹੀਂ ਹੁੰਦੀ ਤਾਂ ਇਕ ਹੋਰ ਬੜਾ ਖਤਰਨਾਕ ਤੀਰ ਛੱਡਦੀ ਹੈ । ਆਪ ਜੀ ਨੂੰ ਸੰਬੋਧਨ ਕਰਕੇ ਆਖਦੀ ਹੈ- "ਤੁਸੀਂ ਮੇਰੀ ਜੁਆਨੀ ਅਤੇ ਮੇਰੇ ਹੁਸਨ ਦਾ ਅਪਮਾਨ ਕਰ ਰਹੇ ਹੋ । ਇਕ ਮੁਟਿਆਰ ਹੋਰ ਸਭ ਕੁਝ ਜਰ ਸਕਦੀ ਹੈ, ਪਰ ਹੁਸਨ ਤੇ ਜੁਆਨੀ ਦਾ ਅਪਮਾਨ ਉਸ ਤੋਂ ਜਰਿਆ ਨਹੀਂ ਜਾਂਦਾ। ਤੁਸੀਂ ਜਾਣਦੇ ਹੀ ਹੋਵੋਂਗੇ ਕਿ ਇਸੇ ਅਪਮਾਨ ਦਾ ਬਦਲਾ ਲੈਣ ਲਈ ਲੂਣਾ ਨੇ ਪੂਰਨ ਭਗਤ ਦਾ ਕੀ ਹਾਲ ਕੀਤਾ ਸੀ । ਲੂਣਾ ਦੀ ਰਹੂ ਇਸ ਵੇਲੇ ਮੇਰੇ 'ਚ ਪ੍ਰਵੇਸ਼ ਕਰ ਚੁੱਕੀ ਹੈ ।... ਮੈਂ ਹੁਣੇ ਹੀ ਰੌਲਾ ਪਾਉਣ ਲੱਗੀ ਹਾਂ । ਮੈਂ ਚੀਕਾਂ ਮਾਰਾਂਗੀ ਤੇ ਕਹਾਂਗੀ ਕਿ ਇਸ.. ਗੁਰੂ ਨੇ ਮੈਨੂੰ ਇਕੱਲਾ ਵੇਖ ਕੇ ਮੇਰੀ ਇੱਜ਼ਤ ਤੇ ਹੱਥ ਪਾਉਣ ਦਾ ਯਤਨ ਕੀਤਾ ਹੈ ।...ਜੇ ਭਲੀ ਚਾਹੁੰਦੇ ਹੋ ਤਾਂ ਸਮਝੋ ਤੇ ਹੱਠ ਨਾ ਕਰੋ ।...ਆਪਣੀ ਇੱਜ਼ਤ ਬਚਾਉ ਅਤੇ ਮੈਨੂੰ ਤਪਦੀ ਨੂੰ ਠਾਰੋ ।" ...ਪਰ ਸਤਿਗੁਰ ਘਬਰਾਏ ਨਹੀਂ...। ਬੋਲੇ, ਸਾਧੋ... ਕਾਮੁ ਕ੍ਰੋਧੁ ਸੰਗਤਿ ਦੁਰਜਨ ਕੀ ਤਾ ਤੇ ਅਹਿਨਿਸਿ ਭਾਗਉ ।...ਹੁਣ ਮੈਂ ਜਾਂਦਾ ਹੈ । ਇਸ ਤਰ੍ਹਾਂ ਦਸਮ ਪਿਤਾ ਉਸ ਦੇ ਜਾਲ 'ਚੋਂ ਅਡੋਲ ਹੋ ਨਿਕਲ ਗਏ ।"

(ਸਫਾ ੨੬-੨੭)

ਲੇਖਕ ਡਬਲ ਗ੍ਰੈਜੂਏਟ ਸਿੱਖ ਵਿਦਵਾਨ ਹੈ । ਕਾਨੂੰਨ ਤੇ ਨਿਆਂ ਦਾ ਸਨਾਤਕ ਹੈ ਤੇ ਇਉਂ ਉਕਤ ਯੁਕਤੀ, ਪ੍ਰਤੱਖ, ਪ੍ਰਮਾਣ, ਉਪਮਾ ਸ਼ਬਦ ਆਦਿ ਦੇ ਭੇਦ ਸਮਝਦਾ ਹੈ । ਖਾਲਸਾ ਕਾਲਜ ਦਾ ਪ੍ਰੋਫੈਸਰ ਹੈ ਤੇ ਗੁਰੂ ਗੋਬਿੰਦ ਸਿੰਘ ਜੀ ਦੀ

ਜੀਵਨ ਕਥਾ 'ਤੇ ਚਰਿਤ੍ਰ ਲਖਸ਼ ਤੋਂ ਅਨਜਾਣ ਨਹੀਂ ਕਿਹਾ ਜਾ ਸਕਦਾ ਅਤੇ ਇਸ ਵਿਸ਼ੇ ਉਤੇ ਜੋ ਸੰਬੰਧਤ ਸਾਹਿਤ ਮੌਜ਼ੂਦ ਹੈ, ਉਸ ਤੋਂ ਵੀ ਲੇਖਕ ਅਗਿਆਤ ਨਹੀਂ ਮੰਨਿਆ ਜਾ ਸਕਦਾ। ਫੇਰ ਇਹ ਲੇਖ ਸ਼੍ਰੋਮਣੀ ਗੁਰਦੁਆਰ ਪ੍ਰਬੰਧਕ ਕਮੇਟੀ ਨੇ ਨਿਜ ਪ੍ਰਮਾਣਿਕ ਰਸਾਲੇ ਵਿਚ ਛਪਿਆ ਹੈ, ਜਿਸ ਦੀਆਂ ਲਿਖਤਾਂ ਨੂੰ ਸਿੱਖ ਤੇ ਅਨਮੱਤ ਦੇ ਪੈਰੋਪਕ ਸਨਦ ਦੇ ਤੌਰ 'ਤੇ ਅਪਨਾ ਸਕਦੇ ਹਨ। ਕੀ ਸਮਝ ਕੇ ਵਿਦਵਾਨ ਲੇਖਕ ਨੇ ਇਸ ਕਹਾਣੀ ਨੂੰ ਜਿਹੜੀ ਕਿ ਲੋਕ ਵਾਰਤਾ ਤੇ ਲੋਕ-ਸਾਹਿਤ ਤੋਂ ਉਚੇਰਾ ਕੋਈ ਵਾਸਤਵਿਕ ਦਰਜਾ ਨਹੀਂ ਰੱਖਦੀ, ਇਕ ਇਤਿਹਾਸਕ ਘਟਨਾ ਸਵੀਕਾਰ ਕਰ ਲਿਆ ਹੈ ?

ਬਸੋਖਤ ਅਕਲ ਜ਼ ਹੈਰਫ ਕਿਹ ਈਂਨ ਚਿਤਬੁਲ ਅਜਬੀਸਤ !

ਇਹ ਰੂਪ ਕੌਰ 'ਸੁਨੱਖੀ ਤੇ ਮਾਲਦਾਰ ਮੁਟਿਆਰ' ਦੀ ਲੋਕ-ਵਾਰਤਾ ਦਸਮ-ਗ੍ਰੰਥ ਸੰਹਿਤਾ ਦੇ ਉਸ ਅਧਿਆਇ ਵਿਚ ਦਰਜ ਹੈ, ਜਿਸ ਨੂੰ 'ਤ੍ਰਿਯਾ ਚਰਿਤ੍ਰ' ਆਖਿਆ ਜਾਂਦਾ ਹੈ। 'ਅਥ ਪਖਯਾਨ ਚਰਿਤ੍ਰ ਲਿਖਯਤੇ' ਤੋਂ ਇਹ ਅਧਿਆਇ ਆਰੰਭ ਹੁੰਦਾ ਹੈ। 'ਉਪਾਖਯਾਨ' ਦੇ ਅਰਥ ਸੰਸਕ੍ਰਿਤ ਦੇ ਅਰਥ ਕੋਸ਼ਾਂ ਵਿਚ 'ਵਾਰਤਾ ਵਤ੍ਰ' ਦਿੱਤੇ ਹਨ, ਜਿਸ ਦੇ ਮਾਇਨੇ ਹਨ-ਲੌਕਿਕ ਕਹਾਣੀ (Secular Story) ਇਤਿਹਾਸ, ਵਾਸਤਵਿਕ, ਸੱਚੀ-ਮੁੱਚੀ ਵਾਪਰੀ ਹੋਈ ਘਟਨਾ ਸਹਿਤ, ਹਿਤਕਾਰ ਵਿਚਾਰਾਂ ਕਰਕੇ ਮਨੋਕਲਪਿਤ ਕੀਤੀ ਤੇ ਕਥੀ ਹੋਈ ਵਾਰਤਾ (Fiction), ਆਦਿ ਸਮਿਆਂ ਤੋਂ ਸਾਡੇ ਦੇਸ਼ ਦੀ ਪਰੰਪਰਾ ਵਿਚ ਕਥਾ-ਕਥਨੀ ਨੂੰ ਦੋਹਾਂ ਭਾਗਾਂ ਵਿਚ ਵੰਡਿਆ ਹੋਇਆ ਹੈ, ਪ੍ਰਭੁਸੰਹਿਤਾ ਤੇ ਸੁਹਿਦ੍ਰ ਸੰਹਿਤਾ। ਵੇਦ ਪ੍ਰਭੁਸੰਹਿਤਾ ਹਨ ਤੇ ਪੁਰਾਣ ਪੂਰਵਵਤ੍ਰ। ਬੀਤ ਚੁੱਕੀਆਂ ਕਥਾ-ਕਹਾਣੀਆਂ, ਸੁਹਿਦ੍ਰ ਸੰਹਿਤਾ ਹਨ। ਵੇਦ ਉਹ ਹਨ ਜਿਨ੍ਹਾਂ ਦਾ ਵਿਸ਼ਾ-ਵਸਤੂ ਤ੍ਰਿੰਨ ਕਾਲ ਸਤਯ ਹੈ ਤੇ ਇਸ ਲਈ ਵੇਦ ਵਿਚਾਰ ਪ੍ਰਭੂ ਆਗਿਆ ਦਾ ਦਰਜਾ ਰੱਖਦੇ ਹਨ। ਸੁਹਿਦ੍ਰ ਸੰਹਿਤਾ ਦਾ ਵਿਸ਼ਾ-ਵਸਤੂ ਵਾਸਤਵਿਕ ਸਤਯ ਨਹੀਂ ਹੈ, ਇਸ ਲਈ ਉਹ ਮਿੱਤਰ, ਦੋਸਤ ਦੇ ਨੇਕ ਸਲਾਹ ਮਸ਼ਵਰੇ ਦੇ ਤੁੱਲ ਹੈ, ਜਿਸ ਨੂੰ ਸੁਣਨ, ਵਿਚਾਰਨ ਨਾਲ ਲਾਭ ਪ੍ਰਾਪਤ ਹੁੰਦਾ ਹੈ। ਅਸਾਡੇ ਪੁਰਾਤਨ ਗ੍ਰੰਥਾਂ ਵਿਚ ਚਤ੍ਰਸੂਹ ਵਿਦਿਆ (Four branches of knowledge) ਦਾ ਵਰਨਣ ਹੈ-

੧. ਆਨਵਿਕਸ਼ੀ (Logic, meta Physics)
੨. ਤ੍ਰੈਯ (Three Vedas)
੩. ਵਾਰਤਾ (Secular arts and fiction) ਅਤੇ
੪. ਦੰਡਨੀਤੀ (Politics, Statecraft etc.) ਤੇ ਉਪਾਖਯਾਨ ਵਾਰਤਾ ਹੈ।

ਇਉਂ ਦਸਮ-ਗ੍ਰੰਥ ਵਿਚ 'ਤ੍ਰਿਯਾ ਚਰਿਤ੍ਰ'ਦੇ ਆਰੰਭ ਵਿਚ ਹੀ ਇਸ ਸਾਰੇ ਅਧਿਆਇ ਨੂੰ, ਜਿਸ ਵਿਚ ਕਿ ਪ੍ਰੋਫੈਸਰ ਰਾਮ ਪ੍ਰਕਾਸ਼ ਸਿੰਘ ਜੀ ਵਾਲੀ



"ਰੂਪਕੌਅਰ" ਦੀ ਵਾਰਤਾ ਦਰਜ ਹੈ, ਗੁਰੂ ਸਾਹਿਬ ਜੀ ਨੇ ਆਪ ਹੀ 'ਪਖਯਾਨ ਚਰਿਤ੍ਰ ਲਿਖਯਤੇ' ਕਹਿ ਕੇ ਗੱਲ ਸਪੱਸ਼ਟ ਕਰ ਦਿੱਤੀ ਹੈ ਕਿ ਰੂਪ ਕੌਰ ਦੀ ਕਥਾ ਇਕ ਮਨੋਕਲਪਿਤ ਦਾ ਕਹਾਣੀ ਕਿੱਸਾ ਹੈ, ਸੁਹਿਦ੍ਰਸੰਹਿਤਾ ਹੈ, ਜੋ ਕਿ ਮਨੋ ਵਿਲਾਸ ਲਈ ਤੇ ਹਿਤੋਪਦੇਸ਼, ਨਸੀਹਤ ਦੇਣ ਲਈ ਕਹੀ ਤੇ ਕਥੀ ਗਈ ਹੈ। ਇਉਂ ਦਸਮ-ਗ੍ਰੰਥ ਵਿਚ ਪਾਤਸ਼ਾਹ ਨੇ 'ਤ੍ਰਿਯਾ ਚਰਿਤ੍ਰ' ਦੇ ਅੰਤ ਵਿਚ, ਸਮਾਪਤ ਭਾਗ (Epilogue) ਰਾਹੀਂ ਆਪ ਕਿਹਾ ਹੈ :

ਸੁਨੈ ਗੁੰਗ ਜੋ ਯਾਹਿ ਸੁ ਰਸਨਾ ਪਾਵਈ ॥
ਸੁਨੈ ਮੂੜ੍ਹ ਚਿਤ ਲਾਇ ਚਤੁਰਤਾ ਆਵਈ ॥

(ਤ੍ਰਿਯਾ ਚਰਿਤ ੪੦੫)

'ਪਖਯਾਨ ਚਰਿਤ੍ਰ" ਅਥਵਾ 'ਤ੍ਰਿਯਾ ਚਰਿਤ੍ਰ' ਨਾਮੀ ਅਧਿਆਇ ਵਿਚ ਪਹਿਲਾ ਚਰਿਤ੍ਰ ਜਾਂ ਵਾਰਤਾ ਇਸਤ੍ਰੀ ਦੇ ਵਿਰਾਗ ਰੂਪ (Meta Physical reality) ਦੀ ਹੈ ਤੇ ਇਸ ਦੇ ਆਰੰਭ ਵਿਚ ਹੀ ਇਸਤ੍ਰੀ ਤੇ ਅਕਾਲ-ਪੁਰਖ ਨੂੰ ਅਭੇਦ ਕਰਕੇ ਦਰਸਾਇਆ ਹੈ:

ਤੁਹੀ ਖੜਗਧਾਰਾ ਤੁਹੀ ਬਾਢਵਾਰੀ ॥
ਤੁਹੀ ਤੀਰ ਤਰਵਾਰੀ ਕਾਤੀ ਕਟਾਰੀ ॥
ਤੁਹੀ ਬਿਸਨ ਤੂੰ ਬ੍ਰਹਮ ਤੂੰ ਰੁਦ੍ਰ ਰਾਜੈ ॥
ਤੁਹੀ ਬਿਸ੍ਵ ਮਾਤਾ...॥
ਤੁਹੀ ਤੁਰਕ ਹਿੰਦੂ ਜਗਤ ਮੈ ਬਨਾਏ ॥
ਤੁਹੀ ਪੰਥ ਹ੍ਵੈ ਅਵਤਾਰੀ ਸ੍ਰਿਸਟਿ ਮਾਹਿ ॥(੧-੩)

ਸਭ ਤੋਂ ਪਹਿਲਾਂ ਚਰਿਤ੍ਰ ਗੁਰੂ ਜੀ ਨੇ ਉਸ ਤ੍ਰਿਯਾ ਦਾ ਵਰਣਨ ਕੀਤਾ ਹੈ, ਜੋ ਅਕਾਲ ਪੁਰਖ, ਸਰਬਾਧਾਰ ਪਾਰਬ੍ਰਹਮ, ਸ੍ਰਿਸ਼ਟੀ ਦਾ ਕਰਤਾ ਹੈ ਅਤੇ ਫੇਰ :

ਤੁਹੀ ਜੋਗ ਮਾਯਾ ਤੁਹੀ ਜੋਗ ਬਾਨੀ ॥(-੨)

ਸਰਵ ਵਿਸ਼ਵ ਤੇ ਜੀਵਨ ਵਿਚ ਚੇਤਨ ਸੱਤਾ ਰੂਪ ਵੀ ਹੈ, ਜਿਸ ਸੱਤਾ ਦੀ ਪ੍ਰਤਿਭਾ ਦੇ ਆਸਰੇ ਕਵੀ, ਲਿਖਾਰੀ ਤੇ ਬੁੱਧੀਵਾਨ ਸਾਹਿਤਕ ਰਚਨਾ ਰਚਦੇ ਹਨ :

ਤਾਰਨ ਲੋਕ ਉਧਾਰਨ ਭੂਮਹਿ ਦੈਤ ਸੰਘਾਰਨ ਚੰਡਿ ਤੁਹੀਂ ਹੈ ॥
ਕਾਰਨ ਈਸ ਕਲਾ ਕਮਲਾ ਹਰਿ ਅਦ੍ਰਸੁਤਾ ਜਹ ਦੇਖੋ ਉਹੀ ਹੈ ॥
ਤਾਮਸਾ ਮਮਤਾ ਨਮਤਾ ਕਵਿਤਾ ਕਵਿ ਕੇ ਮਨ ਮੱਧਿ ਗੁਹੀ ਹੈ ॥

(ਚੰਡੀ ਚਰਿਤ੍ਰ, ਉਕਤਿ ਬਿਲਾਸ, ਪੰਨਾ ੭੪)

ਇਹ ਅਨਾਦੀ ਤ੍ਰਿੰਨ ਕਾਲ ਸਤਯ ਸ਼ਕਤੀ ਇਸਤ੍ਰੀ ਦਾ ਦਿੱਬ ਕੇ ਸਨਾਤਨ ਰੂਪ ਗੁਰੂ ਗੋਬਿੰਦ ਸਿੰਘ ਜੀ ਨੇ ਵਰਣਨ ਕੀਤਾ ਹੈ ਅਤੇ ਇਸੇ ਸ਼ਕਤੀ ਦਾ ਕਿਰਦਾਰ 'ਤ੍ਰਿਯਾ ਚਰਿਤ੍ਰ ਉਪਾਖਯਨ' ਦੇ ਪਹਿਲੇ ਚਰਿਤ੍ਰ ਦਸਮ-ਗ੍ਰੰਥ ਵਿਚ ਵਰਣਨ

ਹੋਇਆ ਹੈ, ਜਿਸ ਵਿਚ ਕਿ "ਦੈਤ ਸੰਘਾਰਨ ਚੰਡ" ਦੀ ਵਾਰਤਾ ਕਹੀ ਹੈ । ਮਨੁੱਖ ਦੇ ਅੰਤਰ ਆਤਮੇ ਪ੍ਰੇਮ ਇਸਥਿਤ ਉਹ ਈਸਵਰੀ-ਸ਼ਕਤੀ ਹੈ, ਜਿਸ ਦੁਆਰਾ ਜੀਵ ਬਦੀ ਤੇ ਅਧਰਮ ਉਤੇ ਫਤਹਿ ਪਾਉਂਦਾ ਹੈ :

ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣ ॥

(ਪੰਨਾ ੪੪੧)

ਗੁਰ ਵਾਕ ਦਾ ਆਸ਼ਾ ਵੀ ਇਹੋ ਹੈ ।

ਇਉਂ ਆਰੰਭ ਦਸਮ-ਗ੍ਰੰਥ ਦੀ ਉਸ ਰਚਨਾ ਦਾ ਹੁੰਦਾ ਹੈ, ਜੋ ਕਿ ਸਾਰੇ ਗ੍ਰੰਥ ਦਾ ਲਗਭਗ ਅਰਧਭਾਗ ਹੈ ਤੇ ਕਥਾ ਇਉਂ ਤੁਰਦੀ ਹੈ :

ਪ੍ਰਥਮ ਧਯਾਇ ਸ੍ਰੀ ਭਗਵਤੀ ਬਰਨੌ ਤ੍ਰਿਯਾ ਪ੍ਰਸੰਗ ॥
ਮੋ ਘਟ ਮੈ ਤੁਮ ਹ੍ਵੈ ਨਦੀ ਉਪਜਹੁ ਬਾਕ ਤੁਰੰਗ ॥੪੬॥

ਇਥੇ ਵੀ ਸਪੱਸ਼ਟ ਕਰ ਦਿੱਤਾ ਹੈ ਕਿ ਕਥਾ-ਕਹਾਣੀਆਂ ਗੁਰੂ ਸਾਹਿਬ ਅੱਗੇ ਲਿਖਣ ਲੱਗੇ ਹਨ, ਉਹ ਵਾਸਤਵਿਕ ਇਤਿਹਾਸਕ ਨਹੀਂ, ਮਨ ਰੂਪ ਨਦੀ ਵਿਚ ਉਪਜੇ ਹੋਏ ਬਾਕ-ਤੁਰੰਗ ਹਨ । ਹੁਣ 'ਤ੍ਰਿਯਾ ਚਰਿਤ੍ਰ' ਆਰੰਭ ਕਰਦੇ ਹਨ :

ਚਿਤ੍ਰਵਦਤੀ ਨਗਰੀ ਬਿਖੈ ਚਿਤ੍ਰ ਸਿੰਘ ਨ੍ਰਿਪ ਏਕ ॥..
ਤਾ ਕੋ ਰੂਪ ਅਨੂਪ ਅਤਿ ਜੇ ਬਿਧਿ ਧਰਯੋ ਸੁਧਾਰਿ ॥..
ਏਕ ਅਪਸਰਾ ਇੰਦ੍ਰ ਕੇ ਜਾਤ ਸਿੰਗਾਰ ਬਨਾਇ ॥...
ਨਿਰਖ ਰਾਇ ਅਟਕਤਿ ਭਈ ॥...
ਬਰੀ ਰਾਇ ਸੁਖ ਪਾਇ ਮਨ ਦੁੰਦਭਿ ਢੋਲ ਬਜਾਇ ॥੫॥
ਬਹੁਤ ਬਰਸ ਸੰਗ ਅਪਸਰਾ ਭੂਪਤਿ ਮਾਨੇ ਭੋਗ ॥
ਬਹੁਰਿ ਅਪਸਰਾ ਇੰਦ੍ਰ ਕੇ ਜਾਤ ਭਈ ਉਡਿ ਲੋਗ ॥੭॥

ਚਿਤ੍ਰਵਤੀ ਨਗਰ ਵਿਚ ਚਿਤ੍ਰ ਸਿੰਘ ਨਾਮੀ ਇਕ ਅਨੁਪਮ ਸੁੰਦਰ ਰਾਜਾ ਸੀ, ਜਿਸ ਉਤੇ ਇਕ ਅਪਸਰਾ ਮੋਹਿਤ ਹੋ ਗਈ ਤੇ ਕਈ ਵਰ੍ਹੇ ਉਸਦੀ ਵਹੁਟੀ ਬਣ ਕੇ ਰਾਜੇ ਨਾਲ ਰਹੀ ।

ਇਹ ਕਹਾਣੀ ਸੰਸਾਰ ਭਰ ਦੇ 'ਗ੍ਰੰਥ ਸਾਹਿਤ' ਦੀ ਪਹਿਲੀ ਕਹਾਣੀ ਹੈ, ਤੇ ਰਿਗਵੇਦ (੧੦.੯੫) ਵਿਚ ਉਰਵਸ਼ੀ ਤੇ ਪੁਰੂਰਵਾ ਦੇ ਨਾਵਾਂ ਨਾਲ ਅੰਕਿਤ ਕੀਤੀ ਹੋਈ ਹੈ । ਰਿਗ ਵੇਦ ਦੇ ਦਸਵੇਂ ਮੰਡਲ ਵਿਚ ਅੰਕਿਤ ਵਾਕਯੋਵਾਕ ਦੇ ਅਨੁਸਾਰ ਜਦੋਂ ਪੁਰੂਰਵਾ, ਉਰਵਸ਼ੀ ਦੀ ਜੁਦਾਈ ਵਿਚ ਅਤੀ ਬਿਹਬਲ ਹੋ ਜਾਂਦਾ ਹੈ ਅਤੇ ਆਤਮਘਾਤ ਦਾ ਨਿਸਚਾ ਕਰਦਾ ਹੈ, ਤਾਂ ਉਰਵਸ਼ੀ ਸੁਰਲੋਕ ਤੋਂ ਮ੍ਰਿਤਲੋਕ ਵਿਚ ਉਤਰਦੀ ਹੈ ਤੇ ਪੁਰੂਰਵਾ ਨੂੰ ਕਹਿੰਦੀ ਹੈ-

ਪੁਰੂਰਵਾ, ਮਰਨ ਨਿਸ਼ਚਾ ਤਿਆਗ ਦਿਉ, ਆਤਮਘਾਤ ਨ ਕਰੋ, ਨਿਰਦਈ ਬਨ-ਜੀਵਾਂ ਦੀ ਭੇਟਾ ਆਪਣਾ ਸਰੀਰ ਮਤ ਕਰੋ । ਤ੍ਰਿਯਾ ਦੀ ਮਿੱਤ੍ਰਤਾ ਤਿੰਨ ਕਾਲ



ਅਸਥਿਰ ਹੈ, ਕਿਉਂ ਜੁ ਉਨ੍ਹਾਂ ਦਾ ਹਿਰਦਾ ਬਿੱਜੂ, ਮੁਰਦਾਖੋਰ ਹੈ । (ਰਿਚ, ੧੫)

ਇਸਤ੍ਰੀ ਦੇ ਮਨ 'ਤੇ ਚਰਿਤ੍ਰ ਦਾ ਇਹ ਵਿਸ਼ਲੇਸ਼ਣ ਤੇ ਜਾਇਜ਼ਾ ਰਿਗਵੇਦ ਵਿਚ ਅੰਕਿਤ ਹੈ ਅਤੇ ਇਸਤ੍ਰੀ ਦੀ ਆਤਮਿਕ ਕ੍ਰਤ ਤੇ ਸਮਾਜਕ ਸਥਾਨ, ਨੀਵਾਂ ਤੇ ਘਟੀਆ ਦਰਜੇ ਦਾ, ਜੋ ਕਿ ਹਿੰਦੂ ਸ਼ਾਸਤਰਾਂ ਗ੍ਰੰਥਾਂ ਵਿਚ ਪ੍ਰਮਾਣਿਕ ਮੰਨਿਆ ਗਿਆ ਹੈ ਅਤੇ ਜੋ ਪਿਛਲੇਰੀਆਂ ਸਹੰਸ੍ਰਾਬਦੀਆਂ ਵਿਚ ਵਰਤੋਂ ਵਿਚ ਲਿਆਂਦਾ ਗਿਆ ਹੈ, ਉਸ ਸਾਰੀ ਵਿਚਾਰਧਾਰਾ ਤੇ ਸਥਿਤੀ (Doctrine and Practice) ਦਾ ਮੂਲ ਗਰਭ ਇਹੋ ਵਾਕਯੋਵਾਕ ਹੀ ਹੈ । ਗੁਰੂ ਨਾਨਕ ਨੇ ਜਦੋਂ ਬਚਨ ਕੀਤਾ,

ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ ॥

(ਪੰਨਾ ੪੭੩)

ਤਾਂ ਸੰਕੇਤ ਇਸ ਰਿਗਵੇਦ ਵਿਚੋਂ ਉਗਮੀ ਤੇ ਪਿਛਲੇਰੀਆਂ ਕਈ ਸਹੰਸ੍ਰਾਬਦੀਆਂ ਵਿਚ ਪ੍ਰਪੱਕ ਹੋ ਚੁੱਕੀ ਵਿਚਾਰਧਾਰਾ ਤੇ ਸਥਿਤੀ ਵੱਲ ਹੀ ਸੀ ਤੇ ਨਿਸ਼ਾਨਾ ਇਸ ਦਾ ਵਿਰੋਧ ਤੇ ਨਿਰੋਧ ਕਰਨਾ ਹੀ ਸੀ, ਜੋ ਵਿਚਾਰਧਾਰਾ ਤੇ ਸਥਿਤੀ ਨਾ ਕੇਵਲ ਹਿੰਦੂ ਸਮਾਜ, ਸਗੋਂ ਸੰਸਾਰ ਦੇ ਮਹਾਨ ਸਾਮੀ ਸਮਾਜਾਂ, ਈਸਾਈ, ਮੁਸਾਈ ਤੇ ਮੁਸਲਮ ਸਮਾਜਾਂ ਦਾ ਵੀ ਬੁਨਿਆਦੀ ਕਮਜ਼ੋਰੀ ਦਾ ਕਾਰਨ ਹਜ਼ਾਰਾਂ ਵਰ੍ਹੇ ਬਣੀ ਰਹੇ ਹੈ ਅਤੇ ਜਿਸ ਦੇ ਹਾਨੀਕਾਰਕ ਪਰਿਣਾਮ ਦੀ ਸੋਝੀ ਕਿਤੇ ਹੁਣ ਉਨ੍ਹੀਵੀਂ ਸਦੀ ਵਿਚ ਸੰਸਾਰ ਨੂੰ ਪਈ ਹੈ ।

ਚਿਤ੍ਰ ਸਿੰਘ, ਦਸਮ-ਗ੍ਰੰਥ ਦੇ 'ਤ੍ਰਿਯਾ ਚਰਿਤ੍ਰ' ਵਿਚ ਪੁਰੂਰਵਾ ਦੇ ਪਰਛਾਵੇਂ ਪੂਣੇ ਤੋਂ ਕੰਮ ਲੈਂਦਾ ਹੈ ਅਤੇ ਅਪਸਰਾ ਦੇ ਅਲੋਪ ਹੋ ਜਾਣ ਉਤੇ :

ਤਿਹ ਬਿਨੁ ਭੂਪਤਿ ਦੁਖਤਿ ਹ੍ਵੈ ਮੰਤ੍ਰੀ ਲਏ ਬੁਲਾਇ ॥
ਚਿਤ੍ਰ ਚਿੱਤ੍ਰ ਤਾ ਕੋ ਤੁਰਿਤ ਦੇਸਨ ਦਯੋ ਪਠਾਇ ॥੮॥

ਉਸ ਨੇ ਅਪਸਰਾਂ ਦੀ ਮੂਰਤ ਬਣਾ ਕੇ, ਆਪਣੇ ਜਸੂਸ ਬਾਹਰ-ਅੰਦਰ ਦੇਸ਼ਾਂ ਵਿਚ ਭੇਜ ਦਿੱਤੇ ਕਿ ਇਹੋ ਜਿਹੀ ਸੰਦਰ ਤ੍ਰੀਮਤ ਲੱਭੋ । ਉਨ੍ਹਾਂ ਜਸੂਸਾਂ ਨੇ :

ਖੋਜਤ ਓਡਛ ਨਾਥ ਕੇ ਲਹੀ ਕੰਨਿਆਂ ਏਕ ॥
ਰੂਪ ਸਕਲ ਸਮ ਅਪਸਰਾ ਤਾਂ ਤੇ ਗੁਨਨ ਬਿਸੇਖ ॥੯॥

ਉੜੀਸਾ ਦੇਸ਼ ਦੇ ਰਾਜੇ ਦੀ ਧੀ ਜਾ ਲੱਭੀ, ਜੋ ਕਿ ਸੁੰਦਰ ਤੇ ਅਪਸਰਾ ਵਰਗੀ ਹੀ ਸੀ, ਪਰ ਗੁਣਾਂ ਵਿਚ ਅਪਸਰਾ ਨਾਲੋਂ ਵੀ ਵੱਧ ਸੀ, ਭਾਵ ਇਹ ਹੈ ਕਿ ਵਿਦਿਆ, ਕਲਾ ਆਦਿ ਵਿਚ ਅਪਸਰਾਂ ਨਾਲੋਂ ਵਧੇਰੇ ਪ੍ਰਬੀਨ ਸੀ, ਕਿਉਂ ਜੋ ਪਤੀਬ੍ਰਤ ਧਰਮ ਤਾਂ ਇਸ 'ਓਡਛਨਾਥ" ਕੰਨਿਆ ਦਾ ਵੀ ਇਸ ਅਪਸਰਾ ਅਥਵਾ ਉਰਵਸ਼ੀ ਨਾਲੋਂ ਕੋਈ ਵਧੇਰੇ ਪ੍ਰਪੱਕ ਨਹੀਂ ਸੀ ।

ਖ਼ੈਰ, ਦਸਮ ਗ੍ਰੰਥ ਵਿਚ ਅੰਕਿਤ ਕਥਾ ਇਉਂ ਹੈ ਕਿ ਇਸ ਉੜੀਸੇ ਦੀ ਰਾਜਕੁਮਾਰੀ ਨੂੰ ਚਿੱਤ੍ਰ ਸਿੰਘ ਨੇ ਖੋਹ ਲਿਆਂਦਾ । ਇਸ ਯੁੱਧ ਵਿਚ ਚਿੱਤ੍ਰ ਸਿੰਘ ਦਾ ਯੁਵਰਾਜ, ਹਨਿਵੰਤਿ ਸਿੰਘ, ਸੰਗ੍ਰਾਮਸ਼ਾਹ ਯਾ ਫੌਜਾਂ ਦਾ ਕਮਾਣ ਅਫਸਰ ਸੀ । ਚਿੱਤ੍ਰ

ਸਿੰਘ ਆਪ ਰਣ ਤੱਤੇ ਵਿਚ ਹੋ ਕੇ ਨਹੀਂ ਲੜਿਆ ।

ਹਨਿਵੰਤਿ ਸਿੰਘ ਆਗੇ ਕਿਯੋ ਅਮਿਤ ਸੈਨ ਦੈ ਸਾਥ ॥
ਚਿੱਤ੍ਰ ਸਿੰਘ ਪਾਛੇ ਰਹਯੋ ਗਹੈ ਬਰਛਿਯਾ ਹਾਥ ॥੪॥

ਫੇਰ –

ਮਾਰਿ ਓਡਛਾ ਰਾਇ ਕੋ ਲਈ ਸੁਤਾ ਤਿਹ ਜੀਤ ॥
ਬਰੀ ਰਾਇ ਸੁਖ ਪਾਇ ਮਨ ਮਾਨ ਸਾਸਤ੍ਰ ਕੀ ਰੀਤਿ ॥੭॥

ਧੱਕੇ ਨਾਲ ਪਰਾਈ ਧੀ ਖੋਹ ਕੇ ਵਿਆਹ ਲੈਣੀ, 'ਸੁਖ ਪਾਇ ਮਨ' ਇਹ 'ਸਾਸਤ੍ਰ ਦੀ ਰੀਤਿ' ਹੈ। ਮਨੂ ਧਰਮ ਸ਼ਾਸਤ੍ਰ ਵਿਚ ਅਸਟ ਵਿਵਾਹ ਵਿਧਾਨ ਹਨ –

੧. ਬ੍ਰਾਹਮਣ ਵਿਵਾਹ : ਵਰ ਨੂੰ ਘਰ ਬੁਲਾ ਕੇ ਕੰਨਿਆ ਦੇਣੀ ।

੨. ਦੇਵ ਵਿਵਾਹ : ਯੱਗ ਕਰਵਾਉਣ ਵਾਲੇ ਨੂੰ ਕੰਨਿਆ ਦੇਣੀ ।

੩. ਆਰਸ਼ : ਵਰ ਤੋਂ ਬੈਲ ਆਦਿ ਕੀਮਤ ਲੈ ਕੇ ਕੰਨਿਆ ਦੇਣੀ ।

ਜਿਸ ਬਾਬਤ ਕਿ ਸਾਡੇ ਰਹਿਤਨਾਮਿਆਂ ਵਿਚ ਲਿਖਿਆ ਹੈ ਕਿ 'ਧੀ ਭੈਣ ਕਾ ਪੈਸਾ ਲਈ, ਪਾਤਤ ਸਿੱਖ ਹੋਤ ਹੈ ਸੋਈ ।"

੪. ਪ੍ਰਾਜਾਪਤਸ : ਕੁੜੀ ਤੇ ਮੁੰਡੇ ਦਾ ਪਰਸਪਰ ਰਜ਼ਾਮੰਦੀ ਨਾਲ ਵਿਆਹ, ਜਿਸ ਨੂੰ ਅੱਜਕਲ੍ਹ ਪ੍ਰੇਮ ਸੰਯੋਗ (Love marriage) ਆਖੀਦਾ ਹੈ ਤੇ ਜਿਸ ਦਾ ਰੂਪਾਂਤ੍ਰ ਅਦਾਲਤੀ ਸ਼ਾਦੀ ਹੈ ।

੫. ਗਾਂਧਰਵ ਵਿਆਹ : ਜਿਥੇ ਤੇ ਜਦੋਂ ਮਨ ਕੀਤਾ ਸੰਯੋਗ ਕਰ ਲਿਆ, ਜਿਸ ਦਾ ਰੂਪਾਤ੍ਰ ਕਿ ਆਧੁਨਿਕ ਸੰਗਤ ਵਿਵਾਹ (Companionate marriage) ਹੈ, ਜਿਸ ਦਾ ਪ੍ਰਚਾਰ ਕਿ ਬਰਟ੍ਰੰਡ ਰਸਲ ਨੇ ਕੀਤਾ ਹੈ ।

੬. ਆਸਰੂ : ਧੀ ਲੈਣੀ ਤੇ ਦੇਣੀ (ਵੱਟਾ), ਜਿਸਦਾ ਰਿਵਾਜ ਕਿ ਅੱਜਕਲ੍ਹ ਅਸਾਡੇ ਦੇਸ਼ ਦੀਆਂ ਕਈਆਂ ਜਾਤੀਆਂ ਵਿਚ ਹੈ । '

੭. ਰਾਕਸ਼ਸ ਵਿਵਾਹ : ਯੁੱਧ ਵਿਚ ਜਿੱਤ ਕੇ ਕੰਨਿਆ ਵਰ ਲੈਣੀ, ਜਿਸ ਤਰ੍ਹਾਂ ਕਿ ਅਸਾਡੇ ਪਾਤ੍ਰ ਚਿਤ੍ਰ ਸਿੰਘ ਨੇ ਕੀਤਾ ਅਤੇ ਜਿਵੇਂ ਕਿ ਬਿਦੇਸ਼ੀ ਤੁਰਕ ਜਰਵਾਣੇ ਅਸਾਡੇ ਦੇਸ਼ ਦੀਆਂ ਧੀਆਂ-ਭੈਣਾਂ ਨਾਲ ਕਈ ਸੌ ਵਰ੍ਹੇ ਕਰਦੇ ਚਲੇ ਆਏ ਸਨ ਅਤੇ ਜਿਸ ਤੋਂ ਸਿੰਘਾਂ ਨੇ ਇਉਂ ਕਹਿ ਕੇ ਵਰਜਿਆ ਸੀ ਕਿ 'ਤੁਰਕਾਂ ਜਰਵਾਣਿਆਂ ਦੀ ਰੀਸ ਨਾ ਕਰਨ, ਕਿਉਂ ਜੁ ਸਿੰਘ-ਆਦਰਸ਼ ਉਚੇਰੇ ਹਨ –

ਹਮ ਲੇ ਜਾਨੋ ਪੰਥ ਉਚੇਰੇ । ਨਹੀਂ ਅਧੋਗਤਿ ਬਿਖੈ ਪੁਚਾਵੈਂ
(ਗੁਰ ਪ੍ਰਤਾਪ ਸੂਰਜ, ਰੁਤ ੬, ਅੰਸੂ ੨੦)

੮. ਪੈਸ਼ਾਚ ਵਿਵਾਹ : ਰੋਂਦੀ ਕੁਰਲਾਂਦੀ ਕੰਨਿਆ ਖੋਹ ਕੇ ਲੈ ਜਾਣੀ, ਜਿਵੇਂ ਕ੍ਰਿਸ਼ਨ ਜੀ ਰੁਕਮਣੀ ਨੂੰ ਦੇਵ-ਪੂਜਾ ਕਰਦੀ ਨੂੰ ਖੋਹ ਕੇ ਲੈ ਗਏ ਸਨ ਤੇ ਜਿਵੇਂ ੧੯੪੭ ਦੀ ਦੇਸ਼ ਵੰਡ ਵੇਲੇ ਹਜ਼ਾਰਾਂ ਕੰਨਿਆਂ ਖੋਹ ਲਈਆਂ ਗਈਆਂ । ਇਹ ਅੱਠੇ ਤਰੀਕੇ ਕੰਨਿਆਂ ਵਰਨ ਦੇ 'ਸ਼ਾਸਤ੍ਰ ਕੀ ਰੀਤਿ' ਹੈ, ਤੇ ਇਸੇ ਲਈ ਚਿਤ੍ਰ ਸਿੰਘ ਨੇ



ਉੜੀਸਾ ਦੀ ਰਾਜਕੁਮਾਰੀ, ਜਿਸ ਦਾ ਕਿ ਨਾਮ ਚਿਤ੍ਰਮਈ ਸੀ, ਨੂੰ ਨਿਸ਼ਚਿੰਤ ਹੋ ਕੇ, 'ਸੁਖ ਪਾਇ ਮਨ' ਵਿਆਹ ਲਿਆ । ਚਿਤ੍ਰਮਈ, ਚਿਤ੍ਰ ਸਿੰਘ ਦੀ ਵਿਆਹੁਤਾ ਇਸਤ੍ਰੀ ਤਾਂ ਬਣ ਗਈ, ਪਰ ਇਸ ਦਾ ਭਾਵ ਇਹ ਨਹੀਂ ਕਿ ਪਤਿਬ੍ਰਤ ਧਰਮ ਵਿਚ ਵੀ ਪ੍ਰਪੱਕ ਹੋ ਗਈ –

ਹਨਿਵੰਤਿ ਸਿੰਘਹਿ ਸੋ ਰਹੈ ਚਿਤਵਤ ਆਠੋ ਜਾਮ ॥੧੮॥

ਅੱਠੇ ਪਹਿਰ ਆਪਣੇ ਮਤ੍ਰੇਏ ਪੁਤ੍ਰ ਹਨਵੰਤ ਸਿੰਘ ਦਾ ਧਿਆਨ ਹੀ ਆਪਣੇ ਮਨ ਵਿਚ ਵਸਾਈ ਰੱਖੇ । ਗੱਲ ਕੀ ਚਿਤ੍ਰਮਈ ਰਾਜ ਕੁਮਾਰ ਨੂੰ ਕਿਸੇ ਬਹਾਨੇ ਆਪਣੇ ਕੋਲ ਲੈ ਆਈ–

ਚੋਰਿ ਚਤੁਰਿ ਚਿਤ ਲਯੋ ਕਹੋ ਕਸ ਕੀਜੀਐ ॥ (-੨੩)

(ਸਾਹਮਣੇ ਬੈਠ ਕੇ ਦਿਲ ਕੋ ਚੁਰਾਏ ਕੋਈ । ਐਸੀ ਚੋਰੀ ਕਾ ਪਤਾ ਖਾਕ ਲਗਾਏ ਕੋਈ)

ਅਤਿ ਸਰੂਪ ਸੁੰਦਰ ਸਰਸ ਮਨੋ ਮੈਨ ਕੇ ਐਨ ॥
ਮੋ ਮਨ ਕੋ ਮੋਹਤ ਸਦਾ ਮਿਤ੍ਰ ਤਿਹਾਰੈ ਨੈਨ ॥੨੪॥

ਰਾਜ ਕੁਮਾਰ ਜੀ ਤੁਹਾਡੇ ਨੈਣ, ਸੁੰਦਰ , ਰਸੀਲੇ, ਮਾਨੋ ਮੈਨਿਕ ਅਪਸਰਾ ਦੀਆਂ ਅੱਖਾਂ ਹਨ, ਇਸੇ ਲਈ ਇਹ ਮੋਮਨਾ ਨੂੰ (ਯਾ ਮੇਰੇ ਮਨ ਨੂੰ) ਸਦਾ ਮੋਂਹਦੇ ਹਨ । ਇਹੋ ਜਿਹੇ ਕਾਵਿ ਮਈ ਬਿਲਾਸ ਦੇ ਬਹੁਤ ਬਚਨ ਚਿਤ੍ਰਮਈ ਨੇ ਆਪਣੇ ਰਾਜਕੁਮਾਰ ਮਤ੍ਰੇਏ ਪੁੱਤਰ ਨਾਲ ਕੀਤੇ, ਪਰ

ਵਾਂ ਕੀ ਕਹੀ ਨ ਨ੍ਰਿਪਸੁਤ ਮਾਨੀ ॥
ਚਿਤ੍ਰਮਈ ਤਬ ਭਈ ਖਿਸਾਨੀ ॥-੨੮॥

ਬਸ, ਫਿਰ ਜਿਵੇਂ ਕਿ ਰਾਮ ਪ੍ਰਕਾਸ਼ ਸਿੰਘ ਜੀ ਨੇ ਲਿਖਿਆ ਹੈ, ਚਿਤ੍ਰਮਈ ਨੇ ਜਾਤਾ ਕਿ ਮੇਰੀ ਜੁਆਨੀ ਤੇ ਹੁਸਨ ਦਾ ਅਪਮਾਨ ਹੋਇਆ ਹੈ ਅਤੇ –

ਚਿਤ੍ਰ ਸਿੰਘ ਪੈ ਜਾਇ ਪੁਕਾਰੇ ॥
ਬਡੋ ਦੁਸ਼ਟ ਇਹ ਪੁਤ੍ਰ ਤੁਹਾਰੇ ॥੨੮॥
ਫਾਰਿ ਚੀਰ ਕਰ ਆਪਨੇ ਮੁਖ ਨਖ ਘਾਇ ਲਗਾਇ ॥
ਰਾਜਾ ਕੋ ਰੋਖਿਤ ਕਿਯੋ ਤਨ ਕੇ ਚਿਹਨ ਦਿਖਾਇ ॥੨੯॥

ਆਪਦੇ ਬਸਤਰ ਆਪ ਹੀ ਫਾੜ ਲਏ ਤੇ ਆਪ ਹੀ ਨਹੁੰਆਂ ਨਾਲ ਆਪਣੇ ਮੂੰਹ ਤੇ ਘਾਉ ਕਰ ਲਏ ਤੇ ਆਪਣੇ ਪਤੀ ਨੂੰ ਜਾ ਆਖਿਉਸ ਕਿ ਤੇਰਾ ਪੁੱਤ੍ਰ ਬੜਾ ਦੁਸ਼ਟ ਹੈ–

ਬਚਨ ਸੁਨਤ ਕ੍ਰੋਧਤਿ ਨ੍ਰਿਪ ਭਯੋ ॥
ਮਾਰਨ ਹੇਤ ਸੁਤਹਿ ਲੈ ਗਯੋ ॥
ਮੰਤ੍ਰਿਨ ਆਨਿ ਰਾਵ ਸਮੁਝਾਯੋ ॥
ਤ੍ਰਿਯਾ ਚਰਿਤ੍ਰ ਨਾ ਕਿਨਹੂੰ ਪਾਯੋ ॥੩੦॥

ਰਾਜੇ ਨੇ ਆਪਣੇ ਪੁੱਤ੍ਰ ਦੇ ਕਤਲ ਦਾ ਹੁਕਮ ਦੇ ਦਿੱਤਾ ਪਰ ਵਜ਼ੀਰਾਂ ਨੇ ਸਮਝਾਇਆ, ਕਿ ਹੇ ਰਾਜਨ ! ਇਸਤ੍ਰੀ ਦਾ ਚਰਿਤ੍ਰ ਬੜਾ ਡੂੰਘਾ ਹੈ, ਇਸ ਦੀਆਂ ਗੱਲਾਂ ਵਿਚ ਝਟਪਟ ਨਹੀਂ ਆ ਜਾਈਦਾ –

ਇਤਿ ਸ੍ਰੀ ਚਰਿਤ੍ਰ ਪਖਯਾਨੇ ਤ੍ਰਿਯਾ ਚਰਿਤ੍ਰ
ਮੰਤ੍ਰੀ ਭੂਪ ਸੰਬਾਦੇ ਦੁਤਿਯ ਚਰਿਤ ਸਮਾਪਤਮ-ਸਤੁਸੁਭਮਸਤੁ ।

ਇਸ ਦਸਮ-ਗ੍ਰੰਥ ਦੇ 'ਤ੍ਰਿਯਾ ਚਰਿਤ੍ਰ' ਨਾਮੀ ਭਾਗ ਦਾ ਦੂਜਾ ਅਧਿਆਇ ਹੈ ਅਤੇ ਅੱਗੇ ਜੋ 'ਤ੍ਰਿਯਾ ਚਰਿਤ੍ਰ' ਦੀਆਂ ਕਹਾਣੀਆਂ ਆਉਂਦੀਆਂ ਹਨ, ਉਹ 'ਮੰਤ੍ਰੀ ਭੂਪ ਸੰਬਾਦੇ, ਰਾਜਾ ਚਿਤ੍ਰ ਸਿੰਘ ਤੇ ਉਸ ਦੇ ਵਜ਼ੀਰ ਦੀ ਆਪੋ ਵਿਚ ਦੀ ਗੱਲਬਾਤ ਹੈ, ਕੋਈ ਵਾਸਤਵਿਕ ਇਤਿਹਾਸ ਨਹੀਂ ਹੈ ।

ਇਥੇ ਦੋ ਗੱਲਾਂ ਕਥਨਯੋਗ ਹਨ : ਮਾਤਾ ਪੁੱਤ੍ਰ ਦੇ ਵਿਭਚਾਰ ਦਾ ਵਿਸ਼ਾ ਲੋਕਵਾਰਤਾ ਵਿਚ ਪਹਾੜਾਂ ਵਾਂਗ ਪੁਰਾਤਨ ਹੈ । ਯੂਨਾਨੀਆਂ ਦੀਆਂ ਊਯਦੀਪਸ (Oedepus) ਦੀ ਵਾਰਤਾ ਦਾ ਸਾਰੰਸ਼ (Motif) ਇਹ ਵਿਭਚਾਰ ਹੀ ਹੈ, ਜਿਸ ਦੇ ਆਧਾਰ 'ਤੇ ਆਧੁਨਿਕ ਮਹਾਂਵਿਗਿਆਨੀ 'ਫਰਾਇਡ' (Freud) ਨੇ ਊਦੀਪਸ ਮਾਨਸਿਕ ਰੋਗ (Oedepus Complex) ਦੀ ਉਲੇਖਨਾ ਕੀਤੀ ਹੈ । ਇਹ ਵਾਰਤਾ ਸਾਰੰਸ਼ ਵਿਚ ਇਕ ਤੋਂ ਵੱਧ ਥਾਂ ਮੌਜੂਦ ਹੈ । ਪਰ ਸਾਊ (Sophisticated) ਭਾਰਤੀ ਪ੍ਰੰਪਰਾ ਤੇ ਲੋਕ ਵਾਰਤਾ ਵਿਚ ਇਹ ਮਨੋਬਿਰਤੀ ਸਾਰੰਸ਼ ਮਤ੍ਰੇਈ ਮਾਂ ਦੇ ਯੁਵਕ ਪੁਤ੍ਰ ਨਾਲ ਵਿਭਚਾਰ ਦੀ ਇਛਾ ਦਾ ਰੂਪ ਧਾਰਨ ਕਰ ਗਿਆ ਹੈ, ਘੱਟੋ-ਘੱਟ, ਲੋਕ-ਸਾਹਿਤ ਤੇ ਗ੍ਰੰਥ-ਸਾਹਿਤ ਵਿਚ । ਦਸਮ ਗ੍ਰੰਥ ਦੇ ਤ੍ਰਿਯਾ-ਚਰਿਤ੍ਰ ਦੀ ਵੱਡੀ ਕਹਾਣੀ, ਜਿਸ ਵਿਚੋਂ ਕਿ ਬਾਕੀ ਦੀਆਂ ਕਹਾਣੀਆਂ, ਜੋ ਕਿ ੪੦੦ ਕੁ ਹਨ, ਨਿਕਲਦੀਆਂ ਹਨ, ਦਾ ਮਨੋਬਿਰਤੀ ਸਾਰੰਸ਼ ਇਹ ਊਦੀਪਸ ਮਾਨਸਿਕ ਰੋਗ ਹੀ ਹੈ, ਜਿਸ ਨੂੰ ਆਧਾਰ ਬਣਾ ਕੇ ਮਨਾਲੋਚਨਾ (Psychoanalysis) ਦੇ ਵਿਗਿਆਨੀ, ਮਨੁੱਖ ਦੇ ਸਮੁੱਚੇ ਚਰਿਤ੍ਰ ਨੂੰ ਉਲੇਖਣ ਤੇ ਦਰਸਾਉਣ ਦੇ ਯਤਨ ਕਰਦੇ ਹਨ । ਇਉਂ ਵਿਚਾਰਿਆਂ, ਤ੍ਰਿਯਾ ਚਰਿਤ੍ਰ ਦੇ ਕਰਤਾਂ ਨੇ ਚਿਤ੍ਰਮਈ ਤੇ ਹਨਵੰਤ ਸਿੰਘ ਦੀ ਕਹਾਣੀ ਨੂੰ ਆਧਾਰ ਬਣਾ ਕੇ ਜਿਹੜਾ ਬਾਕੀ ੪੦੦ ਕਹਾਣੀਆਂ ਨੂੰ ਇਸ ਸੰਦੂਕ ਵਿਚ ਬੰਦ ਕੀਤਾ ਹੈ, ਇਸ ਦਾ ਗੋਹਯ ਰਹੱਸਯ ਬੜਾ ਮਹਾਨ ਪ੍ਰਤੀਤ ਹੋ ਆਉਂਦਾ ਹੈ । ਉਂਜ, ਇਕ ਕਾਹਣੀ ਕਥਾ ਨੂੰ ਅਵਿਲੰਭ ਬਣਾ ਕੇ, ਉਸ ਨਾਲ ਅਨੇਕ ਹੋਰ ਕਥਾ-ਕਹਾਣੀਆਂ ਟੁੰਗਣ ਦੀ ਪ੍ਰਪਾਟੀ ਸਾਡੇ ਦੇਸ਼ ਦੀ ਸਾਹਿਤ ਪ੍ਰੰਪਰਾ ਵਿਚ ਬਹੁਤ-ਬਹੁਤ ਪੁਰਾਣੀ ਹੈ । ਪੰਡਿਤ ਗੁਣਾਡਯ ਦੀ ਰਚਿਤ 'ਬ੍ਰਹਤਕਥਾ' ਜੋ ਕਿ ਅਲੋਪ ਹੋ ਚੁੱਕੀ ਹੈ, ਅਤੇ ਜਿਸ ਬਾਬਤ ਕਿ ਡਾ: ਕੀਥ ਕਹਿੰਦਾ ਹੈ ਕਿ ਇਸ ਦੀ ਸਾਹਿਤਕ ਮਹਾਨਤਾ ਰਾਮਾਇਣ ਤੇ ਮਹਾਂਭਾਰਤ ਨਾਲੋਂ ਕਿਸੇ ਪ੍ਰਕਾਰ ਵੀ ਘੱਟ ਨਹੀਂ ਸੀ (See A History of Sanskrit Literature, by Dr. Keith, P. 226) ਅਤੇ ਜਿਸਦੇ ਕਿ ਸੱਤ ਲੱਖ ਸਲੋਕ



ਸਨ, ਜਿਨ੍ਹਾਂ ਦਾ ਕਿ ਭੋਰ ਚੋਰ ਕਸ਼ੇਮੇਂਦ ਦੀ 'ਬ੍ਰਹਮਲਥਾਮੰਜਰੀ' (1063-66 A.D.) ਤੇ ਸੋਮ ਦੇਵ ਦੀ 'ਕਥਾ ਸਰਤਿ-ਸਾਗਰ'' (1081 A.D.) ਹਨ, ਦੀ ਸਾਹਿਤਕ ਬਣਤਰ ਇਵੇਂ ਹੀ ਹੈ ਕਿ ਇੱਕ ਵੱਡੀ ਕਹਾਣੀ ਆਰੰਭ ਕਰਕੇ, ਬਾਕੀ ਅਨੇਕ ਕਹਾਣੀਆਂ ਉਸ ਵਿਚ ਪਾਈ ਗਏ । 'ਕਥਾ ਸਰਤਿ-ਸਾਗਰ' ਦੀ 'ਵੈਤਾਲਪੰਚਵਿਸਤੀ' ਅਤੇ ਵਿਸ਼ਨੂੰ ਸ਼ਰਮਾਂ ਦੇ 'ਪੰਚਤੰਤ੍ਰ' ਵਿਚ ਇਹੋ ਪ੍ਰਪਾਟੀ, ਇਕ ਕਹਾਣੀ ਨਾਲ ਅਨੇਕ ਵਿਲੋਕਤ੍ਰੀਆਂ ਕਹਾਣੀਆਂ ਟੁੰਗ ਦੇਣ ਦੀ ਵਰਤੀ ਗਈ ਹੈ ਤੇ ਇਥੋਂ ਹੀ ਅਰਬੀ ਲਿਖਾਰੀਆਂ ਨੇ ਮਾਂਗਵੀਂ ਲੈ ਕੇ 'ਅਲਫਲੈਲਾ' ਆਦਿ ਪੁਸਤਕਾਂ ਵਿਚ ਵਰਤੀ ਹੈ, ਜਿਥੋਂ ਕਿ ਇਹ ਸਾਰੇ ਯੂਰਪ ਵਿਚ ਫੈਲੀ । ਪਰ ਦਸਮ-ਗ੍ਰੰਥ ਦਾ ਤ੍ਰਿਯਾ ਚਰਿਤ੍ਰ ਵਾਲਾ ਉਪਰੋਕਤ ਮਨੋਬ੍ਰਿਤੀ ਗੋਹਯਰਹੱਸ ਹੋਰ ਕਿਤੇ ਨਹੀਂ ਹੈ ।

ਦੂਜੀ ਗੱਲ ਕਰਨ ਯੋਗ ਇਹ ਹੈ ਕਿ ਇਹੋ ਮਾਤਾ-ਪੁੱਤ੍ਰ ਵਿਭਚਾਰ ਦੀ ਕਹਾਣੀ ਅਨੇਕਾਂ ਢੰਗਾਂ ਸਮਾਂ, ਸਥਾਨ ਬਦਲ ਕੇ ਅਸਾਡੇ ਦੇਸ਼ ਦੀਆਂ ਅਨੇਕਾਂ ਭਾਸ਼ਵਾਂ ਵਿਚ ਵਰਤੀ ਹੋਈ ਹੈ, ਜਿਹਾ ਕਿ ਉੜੀਆ ਅਤੇ ਤਾਮਿਲ ਵਿਚ । ਪੰਜਾਬੀ ਵਿਚ ਪੂਰਨ ਭਗਤ ਦੀ ਕਹਾਣੀ ਇਸੇ ਵਾਰਤਾ ਦਾ ਸਪੱਸ਼ਟ ਨਕਸ਼ਾ ਹੈ ।

ਅਲਫ ਆਖ ਸਾਖੀ ਸਿਆਲਕੋਟ ਅੰਦਰ ਪੂਰਨ ਪੁੱਤ ਸਲਵਾਨ ਦੇ ਜਾਇਆ ਏ।

(ਸੀਹਰਫੀ ਕਾਦਰਯਾਰ)

ਇਹ ਦੋ ਗੱਲਾਂ ਤੇ ਤੀਜੀ ਇਕ ਹੋਰ ਗੱਲ, ਅਸਾਡੇ ਦੇਸ਼ ਦੇ ਲੋਕ-ਸਾਹਿਤ ਅਤੇ ਗ੍ਰੰਥ-ਸਾਹਿਤ ਬਾਰੇ ਨਾ ਸਮਝਣ ਦੇ ਕਾਰਨ ਹੀ, ਅਨੇਕ ਲੋਕਾਂ ਵਿਚ ਅਤੇ ਸਰਦਾਰ ਰਾਮ ਪ੍ਰਕਾਸ਼ ਸਿੰਘ ਜੀ ਜਿਹੇ ਵਿਦਵਾਨਾਂ ਵਿਚ ਵੀ ਇਹ ਹਾਨੀਕਾਰਕ ਭੁਲੇਖਾ ਪ੍ਰਚਲਤ ਹੋ ਗਿਆ ਹੈ ਕਿ ਦਸਮ-ਗ੍ਰੰਥ ਦੇ 'ਤ੍ਰਿਯਾ ਚਰਿਤ੍ਰ' ਦੇ ਕਰਤਾ ਦੀ ਸ੍ਵੈ-ਜੀਵਨੀ ਤੇ ਇਤਿਹਾਸ ਦਾ ਭਾਗ ਹੈ । ਇਹ ਤੀਜਾ ਕਾਰਨ ਅੱਗੇ ਚੱਲ ਕੇ ਰੂਪ ਕੌਰ ਦੀ ਕਹਾਣੀ ਦੀ ਚੀਰ-ਫਾੜ ਕਰਨ ਵੇਲੇ ਦੱਸਾਂਗੇ ।

ਕਹਾਣੀ ਇਉਂ ਚੱਲਦੀ ਹੈ ਕਿ ਜਿਸ ਵੇਲੇ ਚਿਤ੍ਰ ਸਿੰਘ ਦਾ ਮੰਤ੍ਰੀ ਉਸ ਨੂੰ ਵੀਹ ਤ੍ਰਿਯਾ ਚਰਿਤ੍ਰ ਸੁਣਾ ਚੁੱਕਿਆ ਤਾਂ :

ਰੀਝ ਰਾਇ ਐਸੇ ਕਹਿਯੋ ਬਚਨ ਮੰਤ੍ਰਿਯਨ ਸੰਗ ।।
ਪੁਰਖ ਤ੍ਰਿਯਨ ਚਤੁਰਨ ਚਰਿਤ ਮੋ ਸੋ ਕਹਹੁ ਪ੍ਰਸੰਗ ।।੨।।

ਰਾਜਾ ਕਹਿਣ ਲੱਗਾ ਕਿ ਹੁਣ ਕੋਈ ਐਸੀ ਕਹਾਣੀ ਸੁਣਾਉ, ਜਿਸ ਵਿਚ ਪੁਰਸ਼ ਨੇ ਇਸਤ੍ਰੀ ਨਾਲ ਚਰਿਤ੍ਰ ਖੇਡਿਆ ਹੋਵੇ ।

ਤਦ ਮੰਤਰੀ ੨੧ਵੀਂ ਤੇ ੨੨ਵੀਂ ਕਹਾਣੀ ਤ੍ਰਿਯਾ ਚਰਿਤ੍ਰ ਦੀ ਸੁਣਾ ਕੇ, ਉਸ ਕਹਾਣੀ ਦਾ ਅੰਤ ੨੩ਵੀਂ ਕਹਾਣੀ 'ਤੇ ਕਰਦਾ ਹੈ, ਜਿਸ ਵਿਚ ਕਿ ਪੁਰਖ ਚਲਾਕੀ ਨਾਲ ਇਸਤ੍ਰੀ ਨੂੰ ਮਾਤ ਦੇ ਦਿੰਦਾ ਹੈ ਅਤੇ ਇਹ ੨੩ਵੀਂ ਕਹਾਣੀ, 'ਇਤਿ ਸ੍ਰੀ

ਚਰਿਤ੍ਰ ਪਖਯਾਨੇ ਤ੍ਰਿਯਾ ਚਰਿਤ੍ਰ ਮੰਤ੍ਰੀ ਭੂਪ ਸੰਬਾਦੇ...'

ਇਹ ੨੧ਵੀਂ, ੨੨ਵੀਂ ਤੇ ੨੩ਵੀਂ ਕਹਾਣੀ ਹੀ 'ਰੂਪ ਕੌਅਰ' ਦਾ ਕਿੱਸਾ ਹੈ, ਜਿਸ ਨੂੰ ਸ਼ਰਧਾ ਪੂਰਤ ਪਰ ਸਾਹਿਤ ਰਚਨਾ ਦੇ ਰੂਪਾਂਤਰਾਂ ਤੋਂ ਅਨਜਾਣ ਸਿੱਖ ਗੁਰੂ ਗੋਬਿੰਦ ਸਿੰਘ ਕਰਤਾ 'ਤ੍ਰਿਯਾ ਚਰਿਤ੍ਰ' ਦੀ ਸ੍ਵੈ-ਜੀਵਨੀ ਇਤਿਹਾਸ ਸਮਝ ਲੈਂਦੇ ਹਨ ਅਤੇ ਪੁਸਤਕ ਕਰਤਾ ਜੋ ਮੁੜ-ਮੁੜ 'ਚਰਿਤ੍ਰ ਪਖਯਾਨੇ' ਭੂਪ ਮੰਤ੍ਰੀ ਸੰਬਾਦੇ ਦਾ ਹੋਕਾ ਦੇਈ ਜਾਂਦਾ ਹੈ, ਉਸ ਨੂੰ ਅਣਡਿੱਠ ਕਰੀ ਜਾਂਦੇ ਹਨ।

ਇਹ ਤਿੰਨੇ ਕਹਾਣੀਆਂ ਜੇ ਗੁਰੂ ਗੋਬਿੰਦ ਸਿੰਘ ਜੀ ਭਰਪੂਰ ਪਾਤ੍ਰ ਮੰਨੀਏ ਤਾਂ ਸਪੱਸ਼ਟ ਅਜਿਹੀਆਂ ਹਨ, ਜਿਨ੍ਹਾਂ ਤੋਂ ਗੁਰੂ ਗੋਬਿੰਦ ਸਿੰਘ ਜੀ ਦੀ ਭਰਪੂਰ ਨਿਰਾਦਰੀ ਹੁੰਦੀ ਹੈ ਅਤੇ ਉਨ੍ਹਾਂ ਦਾ ਚਰਿਤ੍ਰ ਜੋ ਇਨ੍ਹਾਂ ਕਹਾਣੀਆਂ ਨੂੰ ਇਤਿਹਾਸਕ ਘਟਨਾ ਮੰਨਣ ਕਰਕੇ ਉਘੜਦਾ ਹੈ, ਉਹ ਕੋਈ ਉਤੇਜਕ-ਜਨਕ (Inspiring) ਨਹੀਂ ਅਤੇ ਨਾ ਹੀ ਉਹ ਗੁਰੂ ਮਹਾਰਾਜ ਦੇ ਪ੍ਰਮਾਣਿਕ ਜੀਵ ਚਰਿਤ੍ਰ ਨਾਲ ਮੇਲ ਖਾਂਦਾ ਹੈ।

ਫਿਰ ਕਿਉਂ ਕੋਈ ਸਿੱਖ ਇਨ੍ਹਾਂ ਤਿੰਨਾਂ ਕਹਣੀਆਂ ਨੂੰ ਗੁਰੂ ਗੋਬਿੰਦ ਸਿੰਘ ਜੀ ਦਾ ਵਾਸਤਵਿਕ ਇਤਿਹਾਸ ਮੰਨਦੇ ਹਨ ਅਤੇ ਕਿਉਂ ਪ੍ਰੋਫੈਸਰ ਰਾਮ ਪ੍ਰਕਾਸ਼ ਸਿੰਘ ਜੀ ਜਿਹੇ ਵਿਦਵਾਨ ਵੀ ਇਸੇ ਹਾਨੀਕਾਰਕ ਭੁਲੇਖੇ ਵਿਚ ਫਸੇ ਪਏ ਹੋਏ ਹਨ?

ਇਸਦੇ ਦੋਹਾਂ ਕਾਰਨਾਂ ਬਾਬਤ ਉਤੇ ਕਹਿ ਆਏ ਹਾਂ (੧) ਤ੍ਰਿਯਾ ਚਰਿਤ੍ਰ ਲੌਕਿਕ ਸਾਹਿਤ ਹੈ, ਗੁਰਬਾਣੀ ਅਥਵਾ ਗੁਰਵਾਕ, ਜਿਵੇਂ ਕਿ ਬਚਿਤ੍ਰ ਨਾਟਕ ਹੈ, ਇਹ ਨਹੀਂ ਹੈ। ਇਹ ਲੌਕਿਕ ਗ੍ਰੰਥ (Secular Fiction) ਇਕ ਬੜੇ ਮਹਾਨ ਇਤਿਹਾਸਕ ਤੇ ਸਾਹਿਤਕ ਪਿਛੋਕੜ ਦੀ ਕਮਾਲ ਹੈ ਅਤੇ ਇਸ ਲਈ ਇਹ ਨਿਜਕ੍ਰਿਤ (Self-Composed) ਤਾਂ ਹੈ, ਪਰ ਸ੍ਵੈ-ਕ੍ਰਿਤ (Original Writing) ਨਹੀਂ ਹੈ। ਇਸ ਦੀਆਂ ਕਹਾਣੀਆਂ ਤੇ ਕਥਾ ਵਸਤੂ ਸਾਡੇ ਦੇਸ਼ ਦੇ ਹਜ਼ਾਰਾਂ ਵਰ੍ਹੇ ਪੁਰਾਣੇ ਲੋਕ ਸਾਹਿਤ, ਲੋਕ ਵਾਰਤਾ ਅਤੇ ਗ੍ਰੰਥ ਸਾਹਿਤ ਵਿਚੋਂ ਮਾਂਗਵਾ ਲਿਆ ਹੈ। (੨) ਤ੍ਰਿਯਾ ਚਰਿਤ੍ਰ ਦੀ ਰਚਨਾ ਸ਼ੈਲੀ (Literary form) ਵੀ ਇਵੇਂ ਹੀ ਪ੍ਰਾਚੀਨ ਤੇ ਮਾਂਗਵੀ ਹੈ, ਜਿਵੇਂ ਕਿ ਇਸ ਦੀ ਕਥਾ-ਵਸਤੂ। ਇਨ੍ਹਾਂ ਦੋਹਾਂ ਗੱਲਾਂ ਨਾਲ ਭਲੀ ਭਾਂਤ ਵਾਕਫੀ ਪਰਿਚੈ ਨਾ ਹੋਣਾ ਹੀ ਇਸ ਭੁਲੇਖੇ ਦਾ ਕਾਰਨ ਹੈ ਕਿ 'ਗੁਰੂ-ਕ੍ਰਿਤ' ਰਚਨਾ ਅਵੱਸ਼ ਗੁਰਬਾਣੀ ਯਾ ਗੁਰਵਾਕ ਹੀ ਹੋ ਸਕਦਾ ਹੈ, ਲੌਕਿਕ ਸਾਹਿਤ (Secular Fiction) ਨਹੀਂ।

ਇਕ ਹੋਰ ਤੀਜੇ ਕਾਰਨ ਨੇ ਜਿਸ ਦਾ ਕਿ ਸੰਬੰਧ ਵੀ ਸਾਹਿਤ ਕਲਾ ਭੇਦਾਂ (Literary technique) ਨਾਲ ਹੈ। ਇਸ ਭੁਲੇਖੇ ਨੂੰ ਪ੍ਰਪੱਕ ਕੀਤਾ ਹੈ, ਉਹ ਹੈ ਸਾਹਿਤ ਲਿਖਾਰੀ ਦਾ ਆਪਣੀ ਰਚਨਾ ਵਿਚ ਸਥਾਨਕ ਰੰਗ ਭਰਨ ਦਾ ਗੁਣ। ਹਰ ਪ੍ਰਕਾਰ ਦੇ ਕੋਮਲ ਹੁਨਰਾਂ ਦਾ ਅੰਤਿਮ ਨਿਸ਼ਾਨਾ ਇਹੋ ਹੁੰਦਾ ਹੈ ਕਿ ਕੋਮਲ ਰਚਨਾ (Artistic Creation) ਦੁਆਰਾ ਅਜਿਹਾ ਰੂਪ ਵਿਦਮਾਨ ਕੀਤਾ ਜਾਵੇ, ਜਿਸ



ਨਾਲ ਦਰਸ਼ਕ ਨੂੰ ਸਰਵਤ੍ਰ ਸਤਯ ਦਾ ਭੁਲੇਖਾ ਪਵੇ। ਮਨੋਕਲਪਿਤ ਵਾਸਤਵ-ਨਿਰਾਧਾਰ ਰਚਨਾ ਇਉਂ ਦਿੱਸ ਆਵੇ ਕਿ ਇਹ ਸ੍ਵਤਾਹ ਸਤਯ ਹੈ, ਐਵੇਂ ਕਥਨੀ ਮਾਤ੍ਰ ਮਾਇਆਧਾਰ ਦ੍ਰਿਸ਼ ਰੂਪ ਨਹੀਂ। ਜਿਸ ਹੱਦ ਤੱਕ ਕਲਾਕਾਰ ਇਹ ਇੰਦਰਜਾਲ ਰਚਨ ਵਿਚ ਸਫਲ ਹੁਮਦਾ ਹੈ, ਉਸ ਹੱਦ ਤੱਕ ਉਸ ਦੀ ਕਲਾ ਤੇ ਕ੍ਰਿਤਦੀ ਕਾਮਯਾਬੀ ਕਹੀ ਜਾਂਦੀ ਹੈ। ਗੁਰੂ ਗੋਬਿੰਦ ਸਿੰਘ ਜੀ, ਜਿਥੇ ਗੁਰੂ ਅਵਤਾਰ, ਜਨਮ ਤੋਂ ਸਰਵਸਿਧਿ ਤੇ ਧਾਰਣੀ, ਮੁਕੰਦ ਤੇ ਮੁਕਤੀ ਪੱਥ ਦਰਸ਼ਕ ਜਯੋਤੀ ਤੇ ਗੁਰਬਾਣੀ ਦੇ ਪੈਗੰਬਰ ਸਨ, ਉਥੇ ਇਕ ਮਹਾਨ ਕਲਾਕਾਰ ਤੇ ਧੁਰੰਧਰ ਵਿਦਵਾਨ ਵੀ ਸਨ। ਉਹ ਜਾਣਦੇ ਸਨ ਕਿ ਮਾਇਆ ਚਰਿਤ੍ਰ 'ਤੇ ਰੂਪ ਨਿਰਮਿਤ ਕਰਨਾ, ਜਿਨ੍ਹਾਂ ਤੋਂ ਕਿ ਵਾਸਤਵਿਕ ਸਤਯ ਦਾ ਅਟੁੱਟ ਭੁਲੇਖਾ ਪਵੇ, ਇਹੋ ਉਚੀ ਕਲਾ ਦਾ ਆਸ਼ਾ ਹੈ ਤਾਹੀਉਂ ਤਾਂ ਗੁਰੂ ਨੇ ਕਲਾਕਾਰ ਦੀ ਪ੍ਰਤਿਭਾ ਬਾਰੇ ਕਿਹਾ ਹੈ ਕਿ 'ਤੁਹੀ ਜੋਗ ਮਾਯਾ ਤੁਹੀ ਬਾਕ ਬਾਨੀ'। ਇਸ ਆਸ਼ਾ ਪੂਰਤੀ ਲਈ ਕਲਾਕਾਰ ਆਪਣੀ ਰਚਨਾ ਵਿਚ ਸਥਾਨਕ ਤੇ ਇਤਿਹਾਸਕ ਰੰਗ ਭਰਦੇ ਹਨ, ਤਾਂ ਜੁ ਉਨ੍ਹਾਂ ਦੀ ਰਚਨਾ ਆਪਣੇ ਅੰਤਮ ਆਸ਼ੇ ਵਿਚ ਸਫਲ ਹੋਵੇ। ਪਿੱਛੇ ਜੋ ਕਾਦਰਯਾਰ ਦੀ ਸੀਹਰਫੀ ਦੀ ਤੁਕ ਦਿੱਤੀ ਹੈ, 'ਅਲਫ ਆਖ ਸਾਖੀ ਸਿਆਲਕੋਟ ਅੰਦਰ ਪੂਰਨ ਪੁੱਤ ਸਲਵਾਨ ਦੇ ਜਾਇਅ ਏ' ਇਸ ਵਿਚ 'ਸਿਆਲਕੋਟ' 'ਪੂਰਨ' ਤੇ 'ਸ਼ਾਲਵਾਹਨ'ਸਥਾਨਕ ਵਾਸਤਵਿਕ ਤੇ ਇਤਿਹਾਸਕ ਰੰਗ ਕਵੀ ਨੇ ਭਰੇ ਹਨ। 'ਸਿਆਲਕੋਟ' ਪੰਜਾਬ ਦਾ ਪ੍ਰਸਿੱਧ ਨਗਰ ਹੈ ਤੇ ਕਾਦਰਯਾਰ ਦੀ 'ਸੀਹਰਫੀ' ਪੰਜਾਬੀ ਵਿਚ ਪੰਜਾਬੀਆਂ ਲਈ ਲਿਖੀ ਗਈ। ਇਸ ਤਰ੍ਹਾਂ ਮਾਤਾ-ਪੁੱਤ੍ਰ ਵਿਭਚਾਰ ਦੀ ਇਸ ਵਿਸ਼ਵ ਪ੍ਰਚੱਲਿਤ ਪ੍ਰਾਚੀਨ ਕਹਾਣੀ ਦੇ ਭਾਰਤੀ ਰੂਪਾਂਤਰ ਨੂੰ ਸਥਾਨਕ ਪਿਛੋਕੜ ਕਵੀ ਨੇ ਦਿੱਤਾ ਹੈ।'ਪੂਰਨ' ਨਾਮ ਵਾਸਤਵਿਕ ਰੰਗ ਹੈ, ਕਿਉਂਕਿ ਇਹ ਇਕ ਆਮ ਪੰਜਾਬੀ ਨਾਮ ਹੈ ਅਤੇ 'ਸ਼ਾਲਵਾਹਨ' ਰਾਜਾ ਭਾਰਤੀ ਇਤਿਹਾਸ ਵਿਚ ਹੋਇਆ ਤਾਂ ਹੈ, ਪਰ 'ਸਿਅਲਕੋਟ' ਉਸ ਦੀ ਰਾਜਧਾਨੀ ਨਹੀਂ ਸੀ ਅਤੇ ਨਾ ਉਸ ਦਾ ਨਿਵਾਸ-ਅਸਥਾਨ। ਐਵੇਂ ਰਾਜ ਪ੍ਰਬੰਧ ਕੇਂਦਰ ਸੀ, ਜਿਵੇਂ ਪਿਸ਼ੌਰ ਮਹਾਰਾਜ ਰਣਜੀਤ ਸਿੰਘ ਦਾ ਸੀ, ਪਰ ਕਾਦਰਯਾਰ ਦਾ ਮੰਤਵ ਕੇਵਲ ਇਸ ਜਗਤ ਪ੍ਰਸਿੱਧ ਤੇ ਵਿਸ਼ਵ ਪ੍ਰਚੱਲਿਤ ਕਿਸੇ ਨੂੰ ਇਤਿਹਾਸਕ ਰੰਗ ਦੇਣਾ ਸੀ, ਤਾਂ ਜੁ ਉਸ ਦੀ ਕਾਵਿ-ਰਚਨਾ ਦਾ ਮਾਯਾ ਜਾਲ ਅਸਲੀ ਹੋ ਭਾਸੇ, ਜੋ ਕਿ ਹਰ ਕਲਾਕਾਰ ਦਾ ਮੁੱਖ ਮੰਤਵ ਹੁੰਦਾ ਹੈ। ਇਸ ਤੋਂ ਇਹ ਅਨੁਮਾਨਣਾ ਕਿ ਮਹਾਰਾਜ1 ਸ਼ਾਲਵਾਹਨ, ਜਿਸ ਤੋਂ ਕਿ ਅੱਜ ਤੋਂ ੧੯੯੦ ਵਰ੍ਹੇ ਪਹਿਲਾਂ ਸਾਕਾ ਸੰਮਤ ਆਰੰਭ ਹੋਇਆ ਅਤੇ ਜਿਸ ਦੀ ਰਾਜਧਾਨੀ ਪ੍ਰਤਿਸ਼ਠਾਨ (ਦੱਖਣ) ਸੀ, ਉਹ ਸਿਆਲਕੋਟ ਰਹਿੰਦਾ ਸੀ ਤੇ ਲੂਣਾ ਚਮਿਆਰੀ ਵਿਆਹ ਲਿਆ ਸੀ, ਇਕ ਭਾਰੀ ਭੁੱਲ ਹੋਵੇਗੀ ਤੇ ਅਨੁਮਾਨਣ ਵਾਲੇ ਦੀ ਅਵਿੱਦਿਆ ਦਾ ਸਬੂਤ ਵੀ।

'ਤ੍ਰਿਯਾ ਚਰਿਤ੍ਰ' ਦੀ ੨੧ਵੀਂ, ੨੨ਵੀਂ ਤੇ ੨੩ਵੀਂ ਸਾਖੀ ਵਿਚ ਇਸ ਗ੍ਰੰਥ ਦੇ

ਕਰਤਾ, ਗੁਰੂ ਗੋਬਿੰਦ ਸਿੰਘ ਜੀ ਨੇ ਸਥਾਨਿਕ ਤੇ ਵਾਸਤਵਿਕ ਰੰਗ, ਹੁਨਰ ਪੂਰਤੀ ਆਸ਼ੇ ਨੂੰ ਮੁੱਖ ਰੱਖ ਕੇ ਭਰਿਆ ਹੈ, ਉਸ ਤੋਂ ਵੀ ਅਣਜਾਣ ਆਦਮੀ ਭੁਲੇਖਾ ਖਾ ਕੇ ਇਉਂ ਅਨੁਮਾਣਦੇ ਹਨ, ਕਿ ਕਰਤਾ, ਆਪਣੇ ਜੀਵਨ ਦੀ ਇਤਿਹਾਸਕ ਘਟਨਾ ਬਿਆਨ ਕਰ ਰਿਹਾ ਹੈ। ਦਸਮ ਗੁਰੂ ਮਹਾਰਾਜ ਦੀ ਬਹੁਪੱਖੀ ਸ਼ਖਸੀਅਤ ਨੇ ਇਸ ਬੱਜਰ ਭੁਲੇਖੇ ਨੂੰ ਹੋਰ ਪ੍ਰਪੱਕ ਕੀਤਾ ਹੈ, ਜਿਸ ਕਾਰਨ ਕਿ ਸ਼ਰਧਾ-ਯੁਕਤ ਸਿੱਖ ਇਉਂ ਸਮਝਦੇ ਹਨ, ਕਿ ਇਹ ਵਾਕ ਗੁਰੂ ਦੇ ਹਨ, ਅਤੇ ਇਸ ਲਈ ਹਰ ਪਹਿਲੂ ਤੋਂ ਤਿੰਨ ਕਾਲ ਸਤਯ ਹਨ।

ਇਹ ਹੈ ਤੀਜਾ ਕਾਰਨ, ਪ੍ਰੋਫੈਸਰ ਰਾਮਪ੍ਰਕਾਸ਼ ਸਿੰਘ ਜੀ ਵਰਗੇ ਵਿਦਵਾਨ ਦਾ ਇਸ ਭੁਲੇਖੇ ਵਿਚ ਫਸ ਜਾਣ ਦਾ, ਕਿ ਰੂਪ ਕੌਰ ਦੀ ਕਹਾਣੀ, ਇਸ ਦੇ ਕਰਤਾ ਦੀ ਇਤਿਹਾਸਕ ਘਟਨਾ ਹੈ, ਮਨੋਕਲਪਿਤ ਵਾਰਤਾ ਨਹੀਂ। ਉਹ ਸਾਹਿਤ ਕਲਾ ਭੇਦ (Literary Technique) ਨੂੰ ਯਥਾਰਥ ਵਰਨਣ ਸਮਝਣ ਦੀ ਭੁੱਲ ਕਰਦੇ ਹਨ।

ਗੁਰੂ ਗੋਬਿੰਦ ਸਿੰਘ ਜੀ ਨੇ ਇਸ ਸਾਹਿਤ ਕਲਾ ਦੇ ਭੇਦ ਨੂੰ ਇਨ੍ਹਾਂ ਤਿੰਨਾਂ ਚਰਿਤ੍ਰਾਂ, ੨੧, ੨੨ ਅਤੇ ੨੩ ਵਿਚ, ਐਸੀ ਚਤੁਰਤਾ ਨਾਲ ਵਰਤਿਆ ਹੈ, ਕਿ ਸਾਧਾਰਣ ਪੁਰਸ਼ ਦਾ ਭੁਲੇਖਾ ਖਾ ਜਾਣਾ ਅਚੰਭੇ ਦੀ ਗੱਲ ਨਹੀਂ ਭਾਸਦੀ। ਤਾਂਹੀ ਤਾਂ ਗੁਰੂ ਜੀ ਨੇ ਆਪ ਇਸ ਰਚਨਾ ਬਾਰੇ ਕਿਹਾ ਕਿ 'ਸੁਨੈ ਮੂੜ ਚਿਤ ਲਾਇ ਚਤੁਰਤਾ ਆਵਈ'। ਭਾਵ ਇਹ ਕਿ ਤ੍ਰਿਯਾ ਚਰਿਤ੍ਰ ਦੀ ਕਥਾ ਵਸਤੂ ਨੂੰ ਬੜੇ ਗੌਹ ਨਾਲ, 'ਚਿੱਤ ਲਾਇ', ਵਿਚਾਰੋ ਤਾਂ ਭੇਦ ਖੁਲ੍ਹਣਗੇ, ਜਿਸ ਨਾਲ ਪਾਠਕ ਦੀ ਬੁੱਧੀ ਦੀ ਤੀਕਸ਼ਣਤਾ ਵਿਚ ਵਾਧਾ ਹੋਵੇਗਾ।

ਤੀਰ ਸਤੁਦ੍ਰਵ ਕੇ ਹੁਤੋ ਪੁਰ ਅਨੰਦ ਇਕ ਗਾਂਉਂ ॥
ਨੇਤ੍ਰ ਤੁੰਗ ਜੇ ਢਿਗ ਬਸਤ ਕਾਹਲੂਰ ਕੇ ਠਾਂਉਂ ॥੩॥

ਇਹ, ਸਤਲੁਜ ਦੇ ਕੰਢੇ ਨੈਣਾਂ ਦੇਵੀ ਦੇ ਟਿੱਲੇ ਕੋਲ, ਕਾਹਲੂਰ ਰਾਜ ਵਿਚ, ਆਨੰਦਪੁਰ ਨਾਮੀ ਪਿੰਡ ਹੈ, ਜੋ ਭੰਗਾਣੀ ਦੇ ਯੁੱਧ ਉਪ੍ਰਾਂਤ ਦਸਮ ਪਾਤਸ਼ਾਹ ਨੇ ਆਣ ਵਸਾਇਆ ਸੀ:

ਕਾਹਿਲੂਰ ਮੈਂ ਬਾਂਧਿਯੋ ਆਨ ਅਨੰਦ ਪੁਰ ਗਾਂਵ ॥

(ਬਚਿਤ੍ਰ ਨਾਟਕ)

ਹੁਣ ਅਜਿਹੇ ਮਹਾਨ ਤੇ ਪ੍ਰਸਿੱਧ ਨਗਰ ਵਿਚ ਵਾਪਰੀ ਘਟਨਾ, 'ਤ੍ਰਿਯਾ ਚਰਿਤ੍ਰ' ਦਾ ਕਰਤਾ, ਵਰਨਣ ਕਰਨ ਲੱਗਾ ਹੈ, ਤਾਂ ਕਿਹੜਾ ਸ੍ਰੋਤਾ ਹੈ ਜੋ ਆਪਣੀਆਂ ਬਿਰਤੀਆਂ ਇਕਾਗਰ ਕਰਕੇ, ਹਿੱਤ ਚਿੱਤ ਲਾ ਕੇ ਨਾ ਸੁਣੇਗਾ ? ਬੱਸ ਇਹੋ ਨਿਸ਼ਾਨਾ ਸੀ, ਕਰਤਾ ਦਾ, ਪਾਠਕਾਂ ਸਰੋਤਿਆਂ ਦਾ ਧਿਆਨ ਇਕਾਗਰ ਕਰ ਲੈਣ ਦਾ ਤੇ ਇਸ ਵਿਚ ਉਹ ਸਫਲ ਹੋਇਆ ਹੈ। ਇਸ ਤੋਂ ਅੱਗੇ ਕਹੀ ਜਾਣ ਵਾਲੀ ਕਹਾਣੀ ਦਾ ਆਨੰਦਪੁਰ, ਖਾਲਸੇ ਦੀ ਜਨਮ ਭੂਮੀ ਦੀ ਤਾਰੀਖ ਨਾਲ, ਕੋਈ ਸਿੱਧਾ ਯਾ ਅਸਿੱਧਾ ਸੰਬੰਧ ਨਹੀਂ ਹੈ:



ਏਕ ਤ੍ਰਿਯਾ ਧਨਵੰਤ ਕੀ ਤੌਨ ਨਗਰ ਮੈ ਆਨਿ ॥
ਹੇਰਿ ਰਾਇ ਪੀੜਤ ਭਈ ਬਿਧੀ ਬਿਰਹ ਕੇ ਬਾਨ ॥੫॥

ਕਿਸੇ ਅਮੀਰ ਆਦਮੀ ਦੀ ਵਹੁਟੀ, ਜਿਸ ਦੇ ਪਤੀ ਨੂੰ ਕਿ ਦਫਤਰ ਵਾਲਿਆਂ ਛੁੱਟੀ ਨਹੀਂ ਦਿੱਤੀ ਹੋਵੇਗੀ, ਆਨੰਦਪੁਰ ਆਈ ਤੇ ਉਥੋਂ ਦੇ 'ਰਾਇ' ਨੂੰ ਦੇਖਦੇ ਸਾਰ ਮੋਹਿਤ ਤੇ ਬ੍ਰਿਹਾ ਵਿਚ ਬਿਹਬਲ ਹੋ ਗਈ। ਆਪਣੇ ਨੌਕਰਾਂ ਨੂੰ ਕਹਿਣ ਲੱਗੀ, ਜਿਵੇਂ ਕਿਵੇਂ ਹੋਵੇ, ਇਸ ਰਾਜੇ ਨੂੰ ਮੇਰੇ ਘਰ ਲੈ ਆਉ, 'ਨਗਰ ਰਾਇ ਤੁਮਰੋ ਬਸਤ ਤਾਹਿ ਮਿਲਾਵਹੁ ਮੋਹਿ।' ਉਸ ਤੀਵੀਂ, ਜਿਸ ਦਾ ਕਿ ਨਾਮ ਰੂਪ ਕੌਰ ਸੀ, ਜਾਂ ਜੋ ਸ਼ਹਿਜ਼ਾਦੀਆਂ ਵਰਗੀ ਰੂਪਵਤੀ ਸੀ, ਦੇ ਨੌਕਰ ਰਾਜੇ ਨੂੰ ਕਹਿਣ ਲੱਗੇ, ਜੇ ਤੂੰ ਮੰਤ੍ਰ ਸਿੱਖਣਾ ਚਾਹੁੰਦਾ ਹੈ, ਜਿਸ ਦੀ ਕਿ ਤੂੰ ਢੂੰਡ ਵਿਚ ਹੈਂ, ਤੇ ਜਿਵੇਂ ਅਸੀਂ ਕਹੀਏ, ਜਿਥੇ ਕਹੀਏ, ਉਥੇ ਚੱਲ। ਜਿਸ ਗੁਰੂ-ਘਰ ਦੀ ਸਿੱਖਿਆ ਹੈ ਕਿ :

ਤੰਤੁ ਮੰਤੁ ਪਾਖੰਡੁ ਨ ਜਾਣਾ ਰਾਮੁ ਰਿਦੈ ਮਨੁ ਮਾਨਿਆ ॥

(ਪੰਨਾ ੭੬੬)

ਉਹ ਗੁਰੂ ਇਹ 'ਰਾਇ' ਕਿਵੇਂ ਹੋ ਸਕਦਾ ਹੈ ? ਸਿਦਕਵਾਨ ਸਿੱਖ ਇਉਂ ਵਿਚਾਰਨ।

ਖੈਰ, 'ਰਾਇ' ਸਾਹਿਬ ਸਾਧੂ ਦਾ ਭੇਖ ਬਣਾ ਕੇ ਰਾਤ੍ਰੀ ਦੇ ਸਮੇਂ ਰੂਪ ਕੌਰ ਦੇ ਡੇਰੇ 'ਤੇ ਪੁੱਜ ਗਏ, ਤਾਂ ਇਸ ਨੇ ਮਨ ਦੀ ਮੁਰਾਦ ਪੂਰੀ ਹੋਈ ਜਾਣ, ਵਸਤ੍ਰ-ਭੂਖਣ ਸਜਾ ਲਏ ਅਤੇ 'ਰਾਇ' ਸਾਹਿਬ ਵਾਸਤੇ -

ਫੂਲ ਪਾਨ ਅਰੁ ਕੈਫ ਮੰਗਾਯੋ ॥... ਆਗੇ ਟਰਿ ਤਾ ਕੋ ਤਿਨ ਲੀਨਾ ॥ (-੧੧)

ਪਾਨ ਬਾਬਤ ਦਸਮ ਗੁਰੂ ਦੇ ਰਹਿਤਨਾਮਿਆਂ ਦੁਆਰਾ ਹੁਕਮ ਹੈ ਕਿ "ਸਿੱਖ ਹੋਇ ਕਰ ਪਾਨ ਖਾਇ ਸੋ ਭੀ ਤਨਖਾਹੀਆ", ਪਰ ਇਸ ਕਹਾਣੀ ਦੇ ਪਾਤ੍ਰ ਨੇ ਅਗਾਂਹ ਵਧ ਕੇ 'ਆਗੇ ਟਰਿ' ਪਾਨ ਤੇ ਅਫ਼ੀਮ ਮਿਲੀ, ਸ਼ਰਾਬ ਫੜ੍ਹ ਕੇ ਛੱਕ ਲਈ।

ਕੈਫ ਛਕਿਆ ਹੋਇਆ ਹੋਵੇ, ਪਾਨ ਦਾ ਬੀੜਾ ਮੂਹ ਵਿਚ ਹੋਵੇ ਤੇ ਮੰਚ ਪੁਸ਼ਪ ਸਸ਼ੋਭਤ ਹੋਵੇ ਤਾਂ 'ਤ੍ਰਿਯਾ' ਇਉਂ ਨਾ ਕਹਿੰਦੀ ਤਾਂ ਹੋਰ ਕੀ ਕਰਦੀ ?

-ਤਬ ਤਾ ਸੋ ਤ੍ਰਿਯ ਯੋ ਕਹੀ ਭੋਗ ਕਰਹੁ ਮੋਹਿ ਸਾਥ ॥

(-੧੩)

-'ਰਾਇ' ਸਾਹਿਬ ਐਵੇਂ ਹੈਰਾਨ ਹੁੰਦੇ ਪਏ ਹਨ ਕਿ,
ਮੰਤ੍ਰ ਲੈਨ ਆਯੋ ਹੁਤੋ ਭਈ ਔਰ ਕੀ ਔਰ ॥੪॥

ਹੁਣ ਅੱਗੇ 'ਰਾਇ' ਸਾਹਿਬ ਤੇ ਰੂਪ ਕੌਰ ਵਿਚਕਾਰ ਜੋਗੀ ਤੇ ਸਹਿਤੀ ਦੇ ਸੁਆਲ-ਜੁਆਬ ਸ਼ੁਰੂ ਹੁੰਦੇ ਹਨ -

ਸੁਆਲ : ਕਹਯੋ ਤੁਹਾਰੋ ਮਾਨਿ ਭੋਗ ਤੋ ਸੋ ਨਹਿ ਕਰਿਹੋ ॥
ਧਰਮਰਾਜ ਕੀ ਸਭਾ ਠਰੌ ਕੈਸੇ ਕਰਿ ਪਾਉਂ ? ॥੭॥

ਜੁਆਬ : ਕਾਮਾਤੁਰ ਹੈ ਜੋ ਤ੍ਰਿਯਾ ਆਵਤ ਨਰ ਕੇ ਪਾਸ ॥
ਮਹਾ ਨਰਕ ਸੋ ਡਾਰਿਕੋ ਦੈ ਜੋ ਜਾਨ ਨਿਰਾਸ ॥੮॥
ਸੁਆਲ : ਪਾਂਇ ਪਰਤ ਮੋਰੋ ਸਦਾ ਪੂਜ ਕਹਿਤ ਹੈ ਮੋਹਿ ॥
ਤਾ ਸੋ ਰੀਝ ਰਮਯੋ ਚਹਤ ਲਾਜ ਨ ਆਵਤ ਤੋਹਿ ? ॥੯॥
ਜੁਆਬ : ਕ੍ਰਿਸਨ ਪੂਜ ਜਗ ਕੇ ਭਏ ਕੀਨੀ ਰਾਸਿ ਬਨਾਇ ॥
ਭੋਗ ਰਾਧਕਾ ਸੋ ਕੇ ਪਰੇ ਨਰਕ ਨਹਿ ਜਾਇ ॥੨੦॥

ਗੱਲ ਕੀ, 'ਤ੍ਰਿਯਾ' ਰੂਪੀ ਸਹਿਤੀ ਨੇ 'ਰਾਇ' ਰੂਪੀ ਜੋਗੀ ਰਾਂਝੇ ਨੂੰ ਨਿਰੁੱਤਰ ਕਰ ਦਿੱਤਾ, ਇਉਂ ਕਹਿ ਕੇ :

ਪੰਚ ਤੱਤ ਲੈ ਬ੍ਰਹਮ ਕਰ ਕੀਨੀ ਨਰ ਕੀ ਦੇਹ ॥
ਕੀਯਾ ਆਪ ਹੀ ਤਿਨ ਬਿਖੈ ਇਸਤ੍ਰੀ ਪੁਰਖ ਸਨੇਹ॥੨੧॥

ਕਾਤਹਉਲਬੁਰਹਾਨ, ਸ਼ੰਕਾਸਮਾਧਨਕ ਸਤਿਗੁਰੂ ਗੋਬਿੰਦ ਸਿੰਘ ਜਿਨ੍ਹਾਂ ਉਤੇ ਉਕਤੀ ਯੁਕਤੀ ਸੰਬਾਦ ਦੁਆਰਾ ਵਿਜੈ ਪ੍ਰਾਪਤ ਕਰਨ ਦੀ ਸ਼ਕਤੀ ਮ੍ਰਿਤੂ ਲੋਕ, ਦੇਵ ਲੋਕ ਤੇ ਪਾਤਾਲ ਲੋਕ ਵਿਚ, ਕਿਸੇ ਜੀਵ ਨੂੰ ਨਹੀਂ ਸੀ, ਜਿਨ੍ਹਾਂ ਦੀ ਦੁਪਹਿਰ ਦੇ ਸੂਰਜਵਤ ਤੇਜਮਈ ਕ੍ਰਾਂਤੀ ਵੱਲ ਕੋਈ ਝਾਕ ਨਹੀਂ ਸਕਦਾ, 'ਦੁਰਨਰਿੱਛ ਦਰਸ਼ਨ ਸਤਿਗੁਰੂ ਕੇ', ਇਹ ਉਪਰੋਕਤ ਫੋਕੀਆਂ ਗੱਲਾਂ ਰੂਪ ਕੌਰ ਉਨ੍ਹਾਂ ਨਾਲ ਕਰ ਰਹੀ ਸੀ? ਬੁੱਧੀਵਾਨਾਂ ਨੂੰ ਇਉਂ ਵਿਚਾਰ ਕਰਨਾ ਯੋਗ ਹੈ ।

'ਰਾਇ' ਸਾਹਿਬ ਨੂੰ ਜੱਕੋ-ਤੱਕਿਆਂ ਵਿਚ ਦੇਖ ਕੇ 'ਰੂਪ ਕੌਰ' ਨੇ ਇਕ ਹੋਰ ਤੀਰ ਛੱਡਿਆ :

ਆਜੁ ਹਮਾਰੇ ਸਾਥ ਮਿੱਤ੍ਰ ਰੁਚਿ ਸੌ ਰਤਿ ਕਰਿਯੋ ॥
ਹੋ ਨਾਤਰ ਛਾਡੌਂ ਟਾਂਗ ਤਰੇ ਅਬਿ ਹੋਇ ਨਿਕਰਯੋ ॥੨੮॥

ਨਹੀਂ ਤਾਂ ਮੇਰੇ ਨਾਲ ਭੋਗ ਕਰੋ, ਯਾ ਮੰਨ ਲਉ ਕਿ ਤੁਸੀਂ ਨਾਮਰਦ ਹੋ ਤੇ ਮੇਰੀ ਟੰਗ ਹੇਠੋਂ ਨਿਕਲ ਜਾਉ । ਇਹ ਚੈਲੰਜ ਸੁਣ ਕੇ :

ਰਾਇ ਚਿੱਤ ਇਹ ਭਾਂਤ ਬਿਚਾਰੋ ॥ ਈਹਾਂ ਸਿੱਖ ਕੋਈ ਨ ਹਮਾਰੋ ॥..੪ ॥..

ਇਥੇ ਤਾਂ ਕੋਈ 'ਸਿੱਖਯ' ਨੇੜੇ ਨਹੀਂ ਜਿਹੜਾ ਮੈਨੂੰ ਬਚਾ ਲਵੇ ਕਿ ਇਹ ਵਿਚਾਰ ਉਸ ਗੁਰੂ ਗੋਬਿੰਦ ਸਿੰਘ ਦੇ ਹਨ ? ਜਿਨ੍ਹਾਂ ਬਾਬਤ ਕਿਹਾ ਹੈ :

ਜਾਹਿ ਸੰਗ੍ਰਾਹ ਬਾਰਤਾ ਹੋਇ, ਸ਼ਸਤ੍ਰ ਪ੍ਰਹਾਰਨ ਕਰਹਿ ਬਖਾਨ ।
ਤਹ ਪ੍ਰਥਮ ਗਿਨਤੀ ਮਹਿ ਸਗਰੇ, ਕਲਗੀਧਰ ਕੋ ਗਿਨਹ ਮਹਾਨ ।

ਸਰਲ ਸੁਭਾਅ ਸ਼ਰਧਾਲੂ ਸਿੱਖ ਇਉਂ ਨਹੀਂ ਵਿਚਾਰਦੇ । 'ਸਿੱਖਯ' ਸ਼ਬਦ ਤੋਂ ਧੋਖਾ ਖਾ ਕੇ ਸਮਝਦੇ ਹਨ ਕਿ 'ਸਿੱਖ' ਤਾਂ ਗੁਰੂ ਦੇ ਹੀ ਹੁੰਦੇ ਹਨ । 'ਸਿੱਖਯ' ਸ਼ਬਦ ਇਥੇ, 'ਨੌਕਰ', 'ਮੁਲਾਜ਼ਮ' ਦੇ ਅਰਥਾਂ ਵਿਚ ਆਇਆ ਹੈ ਅਤੇ ਇਨ੍ਹਾਂ ਹੀ ਅਰਥਾਂ ਵਿਚ ਇਹ 'ਸਿੱਖਯ' ਸ਼ਬਦ ਅੱਗੇ ਜਾ ਕੇ ਵੀ ਵਰਤਿਆ ਹੋਇਆ ਹੈ, ਜਿਥੇ ਕਿਹਾ ਹੈ, ਕਿ ਰੂਪ ਕੌਰ ਨੇ 'ਚੋਰ ਚੋਰ' ਦਾ ਰੌਲਾ ਪਾ ਕੇ ਆਪਣੇ ਨੌਕਰ ਜਗਾ ਦਿੱਤੇ :



ਚੋਰ ਚੋਰ ਕਹਿ ਕੈ ਉਠੀ ਸਿੱਖਯਨ ਦਿਯੋ ਜਗਾਇ ॥ (-੫੯)

ਕਬਿਓ ਬਾਚ ਬੇਨਤੀ ਚੌਪਈ, ਜੋ ਕਿ 'ਤ੍ਰਿਯਾ ਚਰਿਤ੍ਰ' ਦਾ ਸਾਹਿਤਕ ਭਾਗ ਹੈ, ਵਿਚ ਵੀ 'ਸਿੱਖ' ਸ਼ਬਦ, ਨੌਕਰਾਂ ਚਾਕਰਾਂ ਦੇ ਅਰਥ ਵਿਚ ਹੀ, ਇਸੇ ਲੇਖਕ, ਗੁਰੂ ਸਾਹਿਬ ਨੇ ਵਰਤਿਆ ਹੈ :

ਸੁਖੀ ਬਸੈ ਮੋਰੋ ਪਰਵਾਰਾ ॥ ਸੇਵਕ ਸਿਖ ਸਭੈ ਕਰਤਾਰਾ ॥

ਇਥੇ 'ਸਿੱਖ' ਦੇ ਅਰਥ ਸਿੱਖ ਮੱਤ ਦਾ ਧਾਰਨੀ ਨਹੀਂ ਹਨ, ਨੌਕਰ ਚਾਕਰ ਨਾਲ ਰਹਿ ਕੇ ਸੇਵਾ ਵਾਲੇ ਹਨ । ਐਸੇ ਅਰਥਾਂ ਭੇਦਾਂ ਬਾਬਤ ਹੀ ਕਿਹਾ ਕਿ :

ਸੁਨੈ ਮੂੜ ਚਿਤ ਲਾਰਿ ਚਤੁਰਤਾ ਆਵਹੀ ॥

ਜੇ 'ਤ੍ਰਿਯਾ ਚਰਿਤ੍ਰ' ਵਰਗੇ ਗ੍ਰੰਥ-ਸਾਹਿਤ ਨੂੰ ਗੌਹ ਨਾਲ ਨਾ ਵੀਚਾਰੀਏ ਤਾਂ ਚਤੁਰਤਾ ਦੀ ਥਾਂ ਬੁੱਧੀ ਤੇ ਮਨ ਵਿਚ ਗਿਲਾਨੀ ਆਉਂਦੀ ਹੈ ।

'ਤ੍ਰਿਯਾ ਚਰਿਤ੍ਰ' ਦੇ ਕਰਤਾ ਨੇ ਇਥੇ 'ਸਿੱਖਯ' ਪਦ, ਬਹੁਤ ਭਾਵਾਰਥ ਵਾਚਕ, ਵੀ ਜਾਣ-ਬੁੱਝ ਕੇ ਵਰਤਿਆ ਹੈ, ਤਾਂ ਜੁ ਇਹ ਕਹਾਣੀ ਆਰੰਭਣ ਵੇਲੇ, 'ਆਨੰਦਪੁਰ' ਦਾ ਜ਼ਿਕਰ ਕਰਕੇ, ਜਿਹੜਾ ਮਾਯਾਜਾਲ ਤਣਿਆ ਸੀ, ਉਸ ਨੂੰ ਕੁਝ ਸਹਾਰਾ ਮਿਲੇ । ਕਥਾ ਦੇ ਇਸ ਥਾਂ ਆ ਕੇ ਇਸ ਸਹਾਰੇ ਦੀ ਲੋੜ ਡਾਢੀ ਵਧ ਗਈ ਸੀ, ਕਿਉਂ ਜੁ ਸਰਲ ਤੋਂ ਸਰਲ ਸੁਭਾਅ ਪਾਠਕ, ਸ੍ਰੋਤਾ ਵੀ ਇਥੇ ਆ ਕੇ ਚੇਤੰਨ ਹੋ ਉਠਦਾ ਹੈ ਕਿ ਇਹ ਜੰਤ੍ਰ-ਮੰਤ੍ਰ ਲਈ ਭੇਸ ਬਦਲਣ ਵਾਲੀ ਹਸਤੀ, ਹੁੱਕੇ ਸ਼ਰਾਬਾਂ ਪੀਣ ਵਾਲਾ, ਅਵਾਰਾ ਤ੍ਰੀਮਤਾਂ ਦੇ ਪੰਜੇ ਵਿਚ ਫਸ ਜਾਣ ਵਾਲਾ, 'ਰਾਇ' ਆਨੰਦਪੁਰਾਧੀਸ਼, ਗੁਰੂ ਨਹੀਂ ਹੋ ਸਕਦਾ । ਪਰ ਕਲਾ ਦੀ ਆਸ਼ਾ ਪੂਰਤੀ ਲਈ ਇਹ ਅਤੀ ਜਰੂਰੀ ਹੈ ਕਿ ਪਾਠਕ, ਸ੍ਰੋਤੇ ਕਾਵਿ ਕਲਾ ਦੇ ਮਾਯਾਜਾਲ ਦੀ ਨੀਂਦਰ ਤੋਂ ਅੰਤ ਤਕ ਜਾਗਰਤ ਨਾ ਹੋਣ, ਜੋ ਅੰਤ ਨੂੰ ਜਦੋਂ ਉਨ੍ਹਾਂ ਦੀ ਮਨ ਦੀ ਅੱਖ ਖੁੱਲੇ, ਤਾਂ ਕਲਾ ਦਾ ਅਸਰ ਹੋ ਚੁੱਕਾ ਹੋਵੇ ਤਾ ਕਲਾਕਾਰ, ਜੋ ਭਾਵ ਚੇਤਨਾ ਤੇ ਮਾਨਸਿਕ ਪਰਿਵਰਤਨ ਪਾਠਕਾਂ ਅੰਦਰ ਉਪਜਾਣਾ ਚਾਹੁੰਦਾ ਹੈ, ਹੋਂਦ ਵਿਚ ਆ ਚੁੱਕੀ ਹੋਵੇ । ਇਸੇ ਨੂੰ ਅਰਸਤੂ (Aristole) ਮਲਨਵ੍ਰਿਤੀ ਕਹਿੰਦਾ ਹੈ, ਜੋ ਕਿ ਹਰ ਉਚੀ ਕਲਾ ਦਾ ਅੰਤਿਮ ਨਿਸ਼ਾਨਾ ਹੈ ।

ਅੰਤ ਵਿਚ 'ਰੂਪ ਕੌਰ' ਨੇ ਡਰਾਇਆ ਕਿ ਕਿਵੇਂ ਵੀ ਨਹੀਂ ਮੰਨਦੇ ਤਾਂ :

ਅਬ ਹੀ ਚੋਰ ਚੋਰ ਕਹਿ ਉਠਹੋਂ ॥
ਤੁਹਿ ਕੋ ਪਕਰ ਮਾਰ ਹੀ ਸੁਟਿਹੋ ॥੫੫॥

ਫੇਰ ਚੋਰ ਚੋਰ ਦਾ ਰੌਲਾ ਪਾ ਕੇ ਆਪਣੇ ਡੇਰੇ ਦੇ 'ਸਿੱਖਯਨ' ਜਗਾ ਦਿੱਤੇ ਅਤੇ 'ਰਾਇ' ਸਾਹਿਬ ਆਪਣੀ ਜੁੱਤੀ, ਧੋਤੀ ਛੱਡ ਕੇ ਨੱਸ ਗਏ । ਇਉਂ 'ਇਕੀਸਮੋ ਚਰਿਤ੍ਰ ਸਮਾਪਤ' ਹੁੰਦਾ ਹੈ । ਹੁਣ ਬਾਈਵਾਂ ਚਰਿਤ੍ਰ ਬਸ ਇਤਨਾ ਹੀ ਹੈ ਕਿ :

ਚੋਰ ਬਚਨ ਸਬ ਹੀ ਸੁਨਿ ਧਾਇ ॥
ਕਾਢੇ ਖੜਗ ਰਾਇ ਪ੍ਰੀਤ ਆਇ ॥

ਆਗੇ ਪਾਛੇ ਦਾਹਿਨੇ ਘੇਰਿ ਦਸੇ ਦਿਸ ਲੀਨ ॥
ਲਾਤ ਮੁਸਟ ਬਾਜਨ ਲਗੀ ਸਿੱਖਯ ਪਹੂੰਚੇ ਆਇ ॥
ਭ੍ਰਾਤ ਭ੍ਰਾਤ ਤ੍ਰਿਯ ਕਹਿ ਰਹੀ ਕੋਊ ਨ ਕਸਯੋ ਛੁਰਾਇ ॥੭॥

'ਰਾਇ'ਆਪ ਤਾਂ ਰੌਲੇ-ਗੌਲੇ ਵਿਚ ਬਚ ਕੇ ਨਿਕਲ ਗਿਆ ਤੇ ਰੂਪ ਕੌਰ ਦਾ ਭਾਈ ਲੋਕਾਂ ਨੇ ਚੋਰ ਜਾਣ ਕੇ ਫੜ੍ਹ ਲਿਆ ਤੇ ਮਾਰਿਆ ਤੇ ਅੰਤ ਨੂੰ ਹਵਾਲਾਤੇ ਪਾ ਦਿੱਤਾ । ਇਹ 'ਤ੍ਰਿਯਾ ਚਰਿਤ੍ਰ ਮੰਤ੍ਰੀ ਭੂਪ ਸੰਬਾਦੇ ਬਾਈਸਵੇਂ ਚਰਿਤ੍ਰ ਸਮਾਪਤ' ਹੈ ।

ਦੋ ਗੱਲਾਂ ਉਤੇ ਦੱਸ ਆਏ ਹਾਂ, ਜਿਨ੍ਹਾਂ ਤੋਂ ਸਾਧਾਰਣ ਬਿਰਤੀ ਅਤੇ ਸਾਹਿਤ ਰਚਨਾ ਭੇਦਾਂ ਤੋਂ ਅਨਜਾਣ ਪਾਠਕ ਨੂੰ ਇਹ ਇੱਕੀਵਾਂ, ਬਾਈਵਾਂ ਚਰਿਤ੍ਰ ਪੜ੍ਹ ਕੇ ਇਹ ਭੁਲੇਖਾ ਪੈਂਦਾ ਹੈ ਕਿ ਇਹ ਕਹਾਣੀਆਂ ਕਰਤਾ ਦੀਆਂ ਸ੍ਵੈ-ਜੀਵਨੀਆਂ ਹਨ, ਇਕ 'ਅਨੰਦਪੁਰ' ਦਾ ਸਥਾਨਕ ਰੰਗ ਅਤੇ ਦੂਜਾ 'ਸਿੱਖਯ', 'ਗੁਰੂ' ਆਦਿਕ ਸ਼ਬਦ, ਜੋ ਕਿ ਨੌਕਾਂ-ਚਾਕਰਾਂ 'ਰਾਇ' ਸੰਬੋਧਕ ਹਨ । ਇਕ ਤੀਜੀ ਗੱਲ ਇਸ ਬਾਈਵੇਂ ਚਰਿਤ੍ਰ ਵਿਚ ਹੋਰ ਹੈ, ਜਿਸਨੇ ਇਸ ਸਾਹਿਤਕ ਮਾਯਾ (Literary illusion) ਨੂੰ ਹੋਰ ਵੀ ਪਕੇਰਾ ਰੂਪ ਦੇ ਦਿੱਤਾ ਹੈ।

ਇਸ ਬਾਈਵੇਂ ਚਰਿਤ੍ਰ ਵਿਚ, 'ਰੂਪ ਕੌਰ, ਅਤੇ 'ਰਾਇ' ਦੇ ਵਾਕਯੋਵਾਕ ਜਾਂ ਸਵਾਲਾਂ-ਜਵਾਬਾਂ ਦੇ ਰੂਪ ਵਿਚ, ਉਹ ਗੁਰਵਾਕ ਦਰਜ਼, ਜਿਹੜੇ ਕਿ ਕਿਸੇ ਸ਼ਰਧਾਵਾਨ ਤੇ ਹਿਤਕਾਰੀ ਜੱਥੇਦਾਰ ਨੇ ਸ੍ਰੀ ਅਕਾਲ ਤਖ਼ਤ ਸਾਹਿਬ ਦੀਆਂ ਹੇਠਲੀਆਂ ਪਾਉੜੀਆਂ ਦੀ ਉਪਰਲੀ ਮਹਿਰਾਬ ਉਤੇ ਲਿਖ ਹੋਏ ਸਨ ਅਤੇ ਜਿਨ੍ਹਾਂ ਨੂੰ ਚਿਰੰਕਾਲ ਤੋਂ ਅਨੇਕ ਸਿੱਖ ਸ਼ਰਧਾਲੂ ਹਰ ਰੋਜ਼ ਪੜ੍ਹਦੇ ਸਨ, ਉਹ ਵਾਕ ਹਨ :

ਸੁਧਿ ਜਬ ਤੇ ਹਮ ਧਰੀ ਬਚਨ ਗੁਰ ਦਏ ਹਮਾਰੇ ॥
ਪੂਤ ਇਹੇ ਪ੍ਰਨ ਤੋਹਿ ਪ੍ਰਾਨ ਜਬ ਲਗ ਘਟ ਥਾਰੇ ॥
ਨਿਜ ਨਾਰੀ ਕੇ ਸਾਥ ਨੇਹੁ ਤੁਮ ਨਿਤ ਬਢੈਯਹੁ ॥
ਪਰ ਨਾਰੀ ਕੀ ਸੇਜ ਭੂਲਿ ਸੁਪਨੇ ਹੂੰ ਨ ਜਯਹੁ ॥
ਬਾਲ ਹਮਾਰੇ ਪਾਸ ਦੇਸ ਦੇਸਨ ਤੇ ਤ੍ਰਿਯ ਆਵਹਿ ॥
ਮਨ ਬਾਂਛਤ ਬਰ ਮਾਂਗਿ ਜਾਨਿ ਗੁਰ ਸੀਸ ਝੁਕਾਵਹਿ ॥
ਸਿੱਖਯ ਪੁੱਤ੍ਰ ਤ੍ਰਿਯ ਸੁਤਾ ਜਾਨਿ ਅਪਨੇ ਚਿਤ ਧਰਿਯੈ ॥
ਹੋ ਕਹੁ ਸੁੰਦਰਿ ਤੁਹਿ ਸੁਤਾ ਗਵਨ ਕੈਸੇ ਕਰ ਕਰਿਯੈ ॥੫੪॥

ਇਹ ਛੰਦ 'ਤ੍ਰਿਯਾ ਚਰਿਤ੍ਰ' ਨਾਮੀ ਗ੍ਰੰਥ ਦਾ, ਨਿਰਸੰਸੇ ਵਾਸਤਵਿਕ ਹੈ । ਇਹੀ ਇਤਿਹਾਸਕ ਹੈ ਕਿ ਗੁਰੂ ਤੇਗ਼ ਬਹਾਦੁਰ ਜੀ ਨੇ ਆਪਣੇ ਪੁੱਤਰ ਗੁਰੂ ਗੋਬਿੰਦ ਸਿੰਘ ਨੂੰ ਉਪਰੋਕਤ ਉਪਦੇਸ਼ ਦਿੱਤਾ, ਜਿਸ ਨੂੰ ਕਿ ਹਿਤੋਪਦੇਸ਼ ਨਮਿਤ 'ਤ੍ਰਿਯਾ ਚਰਿਤ੍ਰ' ਦੇ ਕਰਤਾ ਨੇ, ਇਹ ਬਾਈਵੇਂ ਚਰਿਤ੍ਰ ਕੀ ਕਥਾ ਮਨੋਕਲਪਿਤ ਸਾਹਿਤ ਨਹੀਂ ਸਗੋਂ ਇਤਿਹਾਸਕ ਵਰਣਨ ਹੈ, ਜਿ ਦੇ ਪਾਤਰ 'ਤ੍ਰਿਯਾ ਚਰਿਤ੍ਰ' ਦੇ ਕਰਤਾ,



ਆਪ ਗੁਰੂ ਗੋਬਿੰਦ ਸਿੰਘ ਜੀ ਹਨ, ਸਾਹਿਤ ਰਚਨਾ ਭੇਦਾਂ ਤੋਂ ਅਗਿਆਨਤਾ ਦਾ ਸੂਚਕ ਹੈ । ਅੱਠਵੀਂ ਸਦੀ ਬਗ਼ਦਾਦ ਵਿਚ ਰਚੀ ਗਈ ਅਰਬੀ ਭਾਸ਼ਾ ਦੀ 'ਅਲਫ ਲੈਲਾ', ਦੀ ਗਿਆਰ੍ਹਵੀਂ ਸਦੀ ਸੰਸਕ੍ਰਿਤੀ ਦੀ ਪੁਸਤਕ 'ਕਥਾਸਰਿਤ ਸਾਗਰ', ਤੇਰ੍ਹਵੀਂ ਸਦੀ ਦੀ ਫ਼ਾਰਸੀ ਦੀ ਪੁਸਤਕ 'ਬੁਸਤਾਨ' ਵਿਚ ਇਹ ਰਚਨਾ ਭੇਦ (Literary technique) ਆਮ ਵਰਤੀ ਗਈ ਹੈ, ਜਿਥੇ ਕਿ ਕਥਾ ਕਹਾਣੀ ਵਿਚ ਆਇਆ ਕੋਈ ਨੁਕਤਾ ਵਿਸਤਾਰ ਕਰਨ ਦੇ ਆਸ਼ੇ ਨਾਲ ਹੋਰਨਾਂ ਕਵੀਆਂ ਦੇ ਕਿਸੇ ਹੋਰ ਪ੍ਰਸੰਗ ਪ੍ਰਥਾਇ ਕਹੇ ਹੋਏ ਕਾਵਿ ਟੋਟੇ, ਕਥਾ-ਕਹਾਣੀ ਪਾਤਰਾਂ ਦੇ ਮੂੰਹ ਵਿਚ ਪਾ ਦਿੱਤੇ ਗਏ ਹਨ ਅਤੇ ਇਸ ਨੂੰ ਦੋਸ਼ ਨਾ ਸਗੋਂ ਕਾਵਿ ਕਲਾ ਦਾ ਗੁਣ ਸਮਝਿਆ ਗਿਆ ਹੈ। ਅਠਾਰ੍ਹਵੀਂ ਸਦੀ ਦੀ ਕ੍ਰਿਤ 'ਹੀਰ-ਵਾਰਸਸ਼ਾਹ' ਵਿਚ ਕੁਰਾਨ ਸ਼ਰੀਫ ਦੀਆਂ ਤੁਕਾਂ ਤੇ ਟੋਟੇ ਇਸ ਢੰਗ ਨਾਲ ਆਮ ਵਰਤੇ ਗਏ ਹਨ, ਜਿਸ ਤੋਂ ਕਿਸੇ ਨੇ ਇਹ ਭੁੱਲ ਕੇ ਵੀ ਨਹੀਂ ਅਨੁਮਾਨਿਆ ਕਿ ਹੀਰ-ਰਾਂਝੇ ਦੀ ਪ੍ਰੇਮ ਕਥਾ ਹਜ਼ਰਤ ਮੁਹੰਮਦ ਸਾਹਿਬ ਜਾਂ ਅੱਲਾ ਦੀ ਸ੍ਵੈ-ਜੀਵਨੀ ਨਾਲ ਇਤਿਹਾਸਕ ਸੰਬੰਧ ਰੱਖਦੀ ਹੈ, ਜਿਵੇਂ ਕਿ ਸਰਲ ਸੁਭਾਅ ਸ਼ਰਧਾਵਾਨ ਸਿੱਖ ਜਾਂ ਪ੍ਰੋਫੈਸਰ ਰਾਮਪ੍ਰਕਾਸ਼ ਸਿੰਘ ਜੀ ਸਮਝੀ ਫਿਰਦੇ ਹਨ । ਵਾਰਸਸ਼ਾਹ ਦਾ ਇਹ ਦਾਅਵਾ ਕਿ ਉਸ ਨੇ ਕੁਰਾਨ ਸ਼ਰੀਫ ਦੀਆਂ ਤੁਕਾਂ ਹੀਰ-ਰਾਂਝੇ ਦੀ ਪ੍ਰੇਮ ਵਾਰਤਾ ਵਿਚ ਵਰਤ ਕੇ ਉਨ੍ਹਾਂ ਤੁਕਾਂ ਦੇ ਪ੍ਰਮਾਯ ਲਿਖੇ ਹਨ ਤੇ ਤਸ਼ਰੀਹ ਕੀਤੀ ਹੈ ।

ਇਹ ਕੁਰਾਨ ਸ਼ਰੀਫ ਦੇ ਮਾਅਨੇ ਨੇ ਜਿਹੜੇ ਸ਼ਿਅਰ ਮੀਆਂ ਵਾਰਸਸ਼ਾਹ ਦੇ ਨੇ ।

ਇਉਂ ਹੀ ਇਸ ਉਪਰੋਕਤ ਗੁਰਵਾਕ ਛੰਦ ਤੇ 'ਤ੍ਰਿਯਾ ਚਰਿਤ੍ਰ' ਦੀ ਬਾਈਵੀਂ ਕਹਾਣੀ ਵਿਚ ਗੁੰਦੇ ਜਾਣ ਬਾਰੇ ਜਾਨਣਾ ਤੇ ਸਮਝਣਾ ਉਚਿਤ ਹੈ ।

ਅਸਾਂ ਇਸ ਲੇਖ ਵਿਚ ਇਉਂ ਕਿਹਾ ਹੈ ਕਿ -

੧. 'ਤ੍ਰਿਯ ਚਰਿਤ੍ਰ' ਦੀ ਸਾਹਿਤਕ ਪ੍ਰਣਾਲੀ ਦਾ ਪਿਛੋਕੜ ਬਹੁਤ ਪ੍ਰਾਚੀਨ ਤੇ ਨਿਰੋਲ ਭਾਰਤੀ ਹੈ, ਜਿਸ ਦੀਆਂ ਜੜ੍ਹਾਂ ਰਿਗ ਵੇਦ ਵਿਚ ਹਨ ।

੨. 'ਤ੍ਰਿਯ ਚਰਿਤ੍ਰ' ਲੌਕਿਕ ਸਾਹਿਤ ਹੈ, ਗੁਰਬਾਣੀ ਅਥਵਾ ਗੁਰਵਾਕ ਨਹੀਂ ਹੈ।

੩. ਇੱਕੀਵੀਂ, ਬਾਈਵੀਂ ਤੇ ਤੇਈਵੀਂ ਸਾਖੀਆਂ - ਜਿੰਨ੍ਹਾਂ ਵਿਚ, ਜੋ ਕਿ 'ਰੂਪ ਕੌਅਰ' ਜਾਂ ਰੂਪ ਕੌਰ ਦੀ ਕਹਾਣੀ ਦਿੱਤੀ ਹੋਈ ਹੈ, ਉਹ ਸ੍ਵੈ-ਜੀਵਨੀ ਜਾਂ ਇਤਿਹਾਸ ਅਧਾਰਿਤ ਨਹੀਂ, ਮਨੋਕਲਪਿਤ ਰਚਨਾ ਹੈ । ਸੱਚ ਤਾਂ ਇਹ ਹੈ ਕਿ ਇਹ ਤਿੰਨੇ ਕਹਾਣੀਆਂ, ਪਿੰਜਰ ਰੂਪ ਵਿਚ, ਅਰਬੀ ਦੀ ਅੱਠਵੀਂ ਸਦੀ ਪੁਸਤਕ 'ਅਲਫਲੈਲਾ' ਵਿਚ ਮੌਜੂਦ ਹਨ ।

੪. 'ਅਨੰਦਪੁਰ', 'ਸਿਖਯ', 'ਗੁਰੂ' ਆਦਿ ਵਿਸ਼ੇਸ਼ ਵਰਣਨ, ਇਨ੍ਹਾਂ ਕਹਾਣੀਆਂ ਵਿਚ ਸਥਾਨਕ ਤੇ ਵਾਸਤਵਿਕ ਰੰਗ ਭਰਨ ਲਈ ਕੀਤਾ ਗਿਆ ਹੈ ਜੋ ਕਿ ਸਾਹਿਤ ਰਚਨਾ ਭੇਦਾਂ ਦੇ ਐਨ ਅਨੁਕੂਲ ਹੈ ਅਤੇ ਉਚੀ ਕਲਾ ਦੇ ਉਚ ਆਸ਼ਿਆਂ

ਦੀ ਪੂਰਤੀ ਲਈ ਕੀਤਾ ਗਿਆ ਹੈ ।

੫. 'ਸੁਧ ਜਬ ਤੇ ਹਮ ਧਰੀ' ਦੇ ਛੰਦ ਇਤਿਹਾਸ ਅਧਾਰਿਤ ਹੈ, ਪਰ ਇਸ ਦੀ 'ਤ੍ਰਿਯਾ ਚਰਿਤ੍ਰ' ਦੀਆਂ ਕਹਾਣੀਆਂ ਵਿਚ ਗੋਂਦ ਦਾ ਕਦਾਚਿਤ ਇਹ ਭਾਵ ਨਹੀਂ ਨਿਕਲਦਾ, ਕਿ ਇਨ੍ਹਾਂ ਕਹਾਣੀਆਂ ਦੀ ਕਥਾ ਵਸਤੂ ਇਤਿਹਾਸ ਹੈ ਅਤੇ ਇਨ੍ਹਾਂ ਦਾ ਮੁੱਖ ਪਾਤਰ ਕਰਤਾ ਆਪ ਹੈ ।

ਇਹ ਪੰਜ ਨੁਕਤੇ ਅਸਾਂ ਇਸ ਲੇਖ ਵਿਚ ਸਿੱਧ ਕਰਨ ਦਾ ਯਤਨ ਕੀਤਾ ਹੈ, ਜਿਨ੍ਹਾਂ ਨੂੰ ਸਮਝੇ ਤੋਂ ਬਿਨਾਂ, ਇਸ ਪ੍ਰਕਾਰ ਦੇ ਹਾਨੀਕਾਰਕ ਭੁਲੇਖੇ, ਜਿਵੇਂ ਕਿ ਪ੍ਰੋਫੈਸਰ ਰਾਮਪ੍ਰਕਾਸ਼ ਸਿੰਘ ਜੀ ਦਾ ਲੇਖ, ਨਵਿਰਤ ਨਹੀਂ ਹੋ ਸਕਦੇ ।

(ਸ਼੍ਰੋ. ਗੁ. ਪ੍ਰ. ਕਮੇਟੀ ਅੰਮ੍ਰਿਤਸਰ ਵਲੋਂ ਪ੍ਰਕਾਸ਼ਿਤ 'ਗੁਰਮਤਿ ਪ੍ਰਕਾਸ਼' ਅਕਤੂਬਰ ੧੯੯੩ ਵਿਚੋਂ ਧੰਨਵਾਦ ਸਹਿਤ)

ਜਦ ਅਸੀਂ ਛੋਟੇ ਹੁੰਦੇ ਸੀ, ਤਾਂ ਜੇ ਕੋਈ ਸਿੱਖ ਕਹਿੰਦਾ ਸੀ ਕਿ ਮੈਂ ਮਾਸ ਨਹੀਂ ਖਾਂਦਾ, ਦੂਸਰਾ ਬੰਦਾ ਪੁੱਛਦਾ ਸੀ ਤੂੰ ਕੋਈ ਬ੍ਰਾਹਮਣ ਹੈਂ ? ਇਸੇ ਤਰ੍ਹਾਂ ਜੇ ਕੋਈ ਹਿੰਦੂ ਤਮਾਕੂ ਨਹੀਂ ਵਰਤਦਾ ਸੀ ਉਸ ਨੂੰ ਪੁੱਛਿਆ ਜਾਂਦਾ ਸੀ ਕਿ ਤੂੰ ਸਿੱਖ ਹੈਂ ?

ਅੱਜ ਜ਼ਮਾਨਾ ਬਦਲਣ ਨਾਲ ਗੱਲਾਂ ਦਾ ਮੁਹਾਂਦਰਾ ਬਦਲ ਗਿਆ । ਹੁਣ ਇਹ ਸਮਝਿਆ ਜਾਂਦਾ ਹੈ ਕਿ ਜੋ ਦਸਮ ਗ੍ਰੰਥ ਨੂੰ ਗੁਰੂ-ਕ੍ਰਿਤ ਮੰਨਦਾ ਹੈ ਉਹ ਬ੍ਰਾਹਮਣ ਹੈ । ਪਿਛਲੀ ਸਦੀ ਦੇ ਖਾਲਸਾ ਪੰਥ ਦੇ ਇਕ ਮਹਾਨ ਵਿਦਵਾਨ ਜਿਸ ਦੀ ਵਿਦਵਤਾ ਨੂੰ ਸਾਰਾ ਸਿੱਖ ਜਗਤ ਮੰਨਦਾ ਹੈ, ਦੇ ਦਸਮ ਗ੍ਰੰਥ ਬਾਰੇ ਵਿਚਾਰ ਸੰਗਤਾਂ ਦੀ ਸੇਵਾ ਵਿਚ ਰੱਖ ਰਹੇ ਹਾਂ ਤਾਂ ਜੋ ਪਾਠਕਾਂ ਨੂੰ ਸਹੀ ਸੇਧ ਮਿਲ ਸਕੇ ।

ਪਾਠਕਾਂ ਦੀ ਗਿਆਤ ਲਈ ਅਸੀਂ ਦੱਸਣਾ ਚਾਹਾਂਗੇ ਕਿ ਸਿਰਦਾਰ ਕਪੂਰ ਸਿੰਘ ਜੀ ਅੰਗਰੇਜ਼ਾਂ ਵੇਲੇ ਆਪਣੀ ਇੰਗਲੈਂਡ ਦੀ ਵਿੱਦਿਆ ਪੂਰੀ ਕਰਨ ਉਪਰੰਤ ਡੀ.ਸੀ. ਨਿਯੁਕਤ ਹੋਏ । ਦੇਸ਼ ਦੀ ਵੰਡ ਪਿੱਛੋਂ ਇਹ ਧਰਮਸ਼ਾਲਾ ਜੋ ਅੱਜਕਲ੍ਹ ਹਿਮਾਚਲ ਪ੍ਰਦੇਸ਼ ਵਿਚ ਹੈ, ਡੀ.ਸੀ. ਲੱਗੇ ਹੋਏ ਸਨ ਅਤੇ ਪੰਡਿਤ ਜਵਾਹਰ ਲਾਲ ਨਹਿਰੂ ਦੀਆਂ ਬ੍ਰਾਹਮਣਵਾਦੀ ਨੀਤੀਆਂ ਦਾ ਸ਼ਿਕਾਰ ਬਣੇ, ਜਦ ਇਨ੍ਹਾਂ ਨੂੰ ਝੂਠਾ ਕੇਸ ਬਣਾ ਕੇ ਬਰਖਾਂਸਤ ਕਰ ਦਿੱਤਾ । ਕਿਉਂਕਿ ਇਨ੍ਹਾਂ ਨੇ ਕੇਂਦਰ ਦੀਆਂ ਹਦਾਇਤਾਂ, "ਪਾਕਿਸਤਾਨ ਤੋਂ ਆਏ ਸਾਰੇ ਸਿੱਖ ਜਰਾਇਮ ਪੇਸ਼ਾ ਹਨ ਇਨ੍ਹਾਂ 'ਤੇ ਨਿਗ੍ਹਾ ਰੱਖੀ ਜਾਵੇ" ਮੰਨਣ ਤੋਂ ਇਨਕਾਰ ਕਰ ਦਿੱਤਾ ਸੀ । ਕੇਂਦਰ ਸਰਕਾਰ ਦੀਆਂ ਸਿੱਖ ਮਾਰੂ ਨੀਤੀਆਂ ਅਤੇ ਆਪਣੀ ਹੱਡ ਬੀਤੀ ਵਾਲੀ ਲਿਖੀ ਇਨ੍ਹਾਂ ਦੀ ਕਿਤਾਬ "ਸਾਚੀ ਸਾਖੀ" ਭਾਰਤ ਸਰਕਾਰ ਨੇ ਛਪਣ 'ਤੇ ਰੋਕ ਲਾ ਦਿੱਤੀ ਸੀ । ਇਸ ਲਈ ਇਨਾਂ ਨੇ ਪਹਿਲਾਂ ਲੰਡਨ ਤੋਂ ਛਪਵਾਈ ਅਤੇ ਫਿਰ ਕਈ ਦਹਾਕਿਆਂ ਪਿੱਛੋਂ ਸ਼੍ਰੋ.ਗੁ.ਪ੍ਰ. ਕਮੇਟੀ ਨੇ ਛਾਪੀ । ਨੌਕਰੀ ਤੋਂ ਬਰਾਖਸਤ ਹੋਣ ਪਿੱਛੋਂ ਇਹ ਅਕਾਲੀ ਟਿਕਟ 'ਤੇ ਮੈਂਬਰ ਪਾਰਲੀਮੈਂਟ ਵੀ ਰਹੇ । ਪੰਜਾਬੀ ਸੂਬੇ ਬਾਰੇ ਇਨ੍ਹਾਂ ਦੀ ਪਾਰਲੀਮੈਂਟ ਵਿਚ ਦਿੱਤੀ ਸਪੀਚ "ਸਾਚੀ ਸਾਖੀ" ਦਾ ਖਾਸ ਅੰਗ ਹੈ । ਇਨ੍ਹਾਂ ਦੀ ਵਿਦਵਤਾ ਨੂੰ ਦੇਖਦੇ ਹੋਏ



## "ਬਿਪ੍ਰਨ ਕੀ ਰੀਤ..." ਦਾ ਅਸਲੀ ਲੇਖਕ ਕੌਣ ?

ਬਿਪ੍ਰਨ ਕੀ ਰੀਤ ਤੋਂ ਸੱਚ ਦਾ ਮਾਰਗ' ਭਾਗ ਪਹਿਲਾ ਦੀ ਭੂਮਿਕਾ ਵਿਚ ਕਾਲਾ ਅਫਗਾਨਾ ਖੁਦ ਦੱਸਦੇ ਹਨ ਕਿ ਉਨ੍ਹਾਂ ਨੇ ਬਚਪਨ ਵਿਚ ਛੇ ਜਮਾਤਾਂ ਉਰਦੂ ਵਿਚ ਪੜ੍ਹੀਆਂ। ਕਿਉਂਕਿ ਉਸ ਜ਼ਮਾਨੇ ਸਰਕਾਰੀ ਸਕੂਲਾਂ ਵਿਚ ਪੜ੍ਹਾਈ ਸ਼ੁਰੂ ਹੀ ਉਰਦੂ ਨਾਲ ਹੁੰਦੀ ਸੀ । ਅੱਠਵੀਂ ਕਲਾਸ ਵਿਚ ਪੰਜਾਬੀ 'Optional' ਸੀ ਅਤੇ ਕਾਲਜਾਂ ਵਿਚ ਸਾਰੀ ਪੜ੍ਹਾਈ ਇੰਗਲਿਸ਼ ਵਿਚ ਹੁੰਦੀ ਸੀ ।

ਇਸੇ ਤਰ੍ਹਾਂ ਸਰਕਾਰੀ ਦਫ਼ਤਰਾਂ, ਮਹਿਕਮਾ ਮਾਲ ਅਤੇ ਪੁਲਿਸ ਦਾ ਸਾਰਾ ਕੰਮ ਉਰਦੂ ਵਿਚ ਹੁੰਦਾ ਸੀ ਅਤੇ ਤਕਰੀਬਨ ੧੯੬੦ ਦੇ ਨੇੜੇ-ਤੇੜੇ ਪੰਜਾਬ ਦੇ ਸਰਕਾਰੀ ਮਹਿਕਮਿਆਂ ਵਿਚ ਗੁਰਮੁਖੀ ਦੀ ਵਰਤੋਂ ਸ਼ੁਰੂ ਕਰ ਹੋਈ । ਫਿਰ ਵੀ, ਕੇਵਲ ਲਿਪੀ ਗੁਰਮੁਖੀ ਦੀ ਸੀ, ਸ਼ਬਦਾਵਲੀ ਬਹੁਤੀ, ਖਾਸ ਕਰਕੇ ਮਹਿਕਮਾ ਮਾਲ ਅਤੇ ਪੁਲਿਸ ਵਾਲੇ ਮਹਿਕਮੇ ਦੇ ਤਕਨੀਕੀ ਸ਼ਬਦ ਸਾਰੇ ਉਰਦੂ ਵਾਲੇ ਹੀ ਵਰਤਦੇ ਸਨ ਅਤੇ ਹੁਣ ਵੀ ਬਹੁਤੀ ਸ਼ਬਦਾਵਲੀ ਉਰਦੂ ਵਾਲੀ ਹੀ ਹੈ ।

ਕਾਲਾ ਅਫਗਾਨਾ ਵੇਲੇ ਅਤੇ ਅੱਜ ਵੀ ਮਹਿਕਮਾ ਪੁਲਿਸ ਦੇ ਕਰਮਚਾਰੀਆਂ, ਖਾਸ ਕਰਕੇ ਥਾਣੇਦਾਰ ਅਤੇ ਹੇਠਲੇ ਕਰਮਚਾਰੀਆਂ ਦੀ ਨੌਕਰੀ ਅਜਿਹੀ ਹੁੰਦੀ ਹੈ ਕਿ ਪੜ੍ਹਾਈ ਲਈ ਸਮਾਂ ਕੱਢਣਾ ਅਸੰਭਵ ਸੀ । ਸਰਕਾਰੀ ਡਿਊਟੀ ਅਤੇ ਅਫਸਰਾਂ ਦੀ ਜੀ ਹਜ਼ੂਰੀ ਤੋਂ ਵਿਹਲ ਨਹੀਂ ਮਿਲਦੀ ।

ਇਸ ਹਿਸਾਬ ਨਾਲ ਗੁਰਮੁਖੀ ਲਿਪੀ ਵਾਲੀ ਪੰਜਾਬੀ ਯੋਗਤਾ ਕਾਲਾ ਅਫਗਾਨਾ ਦੀ, ਉਨ੍ਹਾਂ ਦੀ ਆਪਣੀ ਜ਼ੁਬਾਨੀ, 'ਬਿਪ੍ਰਨ ਕੀ ਰੀਤ ਤੋਂ ਸੱਚ ਦਾ ਮਾਰਗ' ਦੀ ਭੂਮਿਕਾ ਅਨੁਸਾਰ ਨਾਮ ਮਾਤਰ ਸੀ ਅਤੇ ਨਾਮ ਮਾਤਰ ਹੀ ਰਹੀ । ਪਰ ਕਿੰਨੀ ਹੈਰਾਨੀ ਦੀ ਗੱਲ ਹੈ ਕਿ ਉਨ੍ਹਾਂ ਦੇ ਨਾਮ ਹੇਠ ਛਪੀਆਂ ਸਾਰੀਆਂ ਕਿਤਾਬਾਂ ਦੀ ਸ਼ਬਦਾਵਲੀ, ਲਿਖਣ ਢੰਗ ਅਤੇ ਜਿਸ ਤਰ੍ਹਾਂ ਤੱਥਾਂ ਨੂੰ ਮਰੋੜ ਤਰੋੜ ਕੇ ਪੇਸ਼ ਕੀਤਾ ਹੈ, ਇਹ ਇਕ ਬੜਾ ਹੀ ਸੂਝ-ਬੂਝ ਵਾਲਾ ਉਚ ਕੋਟੀ ਦਾ ਵਿਦਵਾਨ, ਜੋ ਸਾਰੀ ਉਮਰ ਅਕਾਦਮਿਕ ਖੇਤਰ ਵਿਚ ਵਿਚਰਦਾ ਰਿਹਾ ਹੋਵੇ, ਉਹੀ ਕਰ ਸਕਦਾ ਹੈ ।

ਫਿਰ ਜਦ ਕਾਲਾ ਅਫਗਾਨਾ ਇਹ ਲਿਖਦੇ ਹਨ ਕਿ ਕੈਨੇਡਾ ਜਾ ਕੇ ੧੯੯੫ ਪਿੱਛੋਂ ਉਨ੍ਹਾਂ ਭਾਈ ਵੀਰ ਸਿੰਘ ਦੀ ਸੰਥਯਾ ਪੋਥੀਆਂ, ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸਾਰਾ ਪਾਠ ਅਰਥਾਂ ਸਮੇਤ ਪ੍ਰੋ. ਸਾਹਿਬ ਜੀ ਦੇ ਲਿਖੇ ਦਰਪਣ ਤੋਂ ਕੀਤਾ । ਉਸ ਤੋਂ ਇਲਾਵਾ ਭਾਈ ਵੀਰ ਸਿੰਘ ਜੀ ਦੀਆਂ ਸਾਰੀਆਂ ਕਿਤਾਬਾਂ, ਪ੍ਰੋ. ਸਾਹਿਬ ਸਿੰਘ ਜੀ ਦੀਆਂ, ਭਾਈ ਕਾਨ੍ਹ ਸਿੰਘ ਨਾਭਾ, ਸ. ਰਤਨ ਸਿੰਘ ਭੰਗੂ, ਪ੍ਰਿੰਸੀਪਲ ਸਤਬੀਰ ਸਿੰਘ ਜੀ, ਡਾਕਟਰ ਰਤਨ ਸਿੰਘ ਜੱਗੀ, ਸ. ਜਸਵੰਤ ਸਿੰਘ ਨੇਕੀ, ਭਾਈ ਸਾਹਿਬ

ਰਣਧੀਰ ਸਿੰਘ ਜੀ, ਸੰਤ ਸਿੰਘ ਮਸਕੀਨ ਤੇ ਜੋਗਿੰਦਰ ਸਿੰਘ ਦਿੱਲੀ, ਭਾਸ਼ਾ ਵਿਭਾਗ ਪੰਜਾਬ, ਸਿੱਖ ਮਿਸ਼ਨਰੀ ਕਾਲਜ ਲੁਧਿਆਣਾ, ਗਿਆਨੀ ਨਰੈਣ ਸਿੰਘ, ਸੰਤ ਕ੍ਰਿਪਾਲ ਸਿੰਘ, ਸੰਤ ਗੁਰਬਚਨ ਸਿੰਘ ਭਿੰਡਰਾਂ ਵਾਲੇ, ਸੰਤ ਤੇਜਾ ਸਿੰਘ ਹਾਵਰਡ ਅਮਰੀਕਾ, ਗਿਆਨੀ ਈਸ਼ਰ ਸਿੰਘ ਨਾਰਾ ਅਤੇ ਸੰਸਕ੍ਰਿਤ ਦੇ ਮਹਾਨ ਵਿਦਵਾਨ ਸਵਾਮੀ ਰਾਮ ਤੀਰਥ ਜੀ ਦੰਡੀ ਸੰਨਿਆਸੀ, ਓਸ਼ੋ ਰਜਨੀਸ਼, ਹਰਨਾਮ ਦਾਸ ਸਹਿਰਾਈ, ਦੌਲਤ ਰਾਇ, ਇਹ ਸਾਰੀਆਂ ਕਿਤਾਬਾਂ ਇਨ੍ਹਾਂ ਨੇ ਪੜ੍ਹੀਆਂ ਹਨ। ਸਾਰਾ ਦਸਮ ਗ੍ਰੰਥ ਅਰਥਾਂ ਸਮੇਤ ਤੋਂ ਇਲਾਵਾ ਹਿੰਦੂ ਧਰਮ ਦੀਆਂ ਸਾਰੀਆਂ ਕਿਤਾਬਾਂ, ਰਾਮਾਇਣ, ਮਹਾਂਭਾਰਤ, ਪੁਰਾਣ, ਸ਼ਾਸਤਰ ਜੋ ਪੰਜਾਬੀ ਵਿਚ ਉਪਰਲਬਧ ਸੀ, ਉਹ ਸਾਰੀਆਂ ਕਾਲਾ ਅਫਗਾਨਾ ਜੀ ਨੇ ਪੜ੍ਹੀਆਂ ਹਨ (ਬਿ.ਕੀ.ਰੀ....., ਭਾਗ ਪਹਿਲਾ ਪੰਨਾ ੧੮)

ਮਜ਼ੇ ਦੀ ਗੱਲ ਹੈ ਕਿ ਸਭ ਕਾਲਾ ਅਫਗਾਨਾ ਨੇ ੬੪ ਸਾਲ ਦੀ ਉਮਰ ਵਿਚ ਸ਼ੁਰੂ ਕੀਤਾ ਜਦ ਕਿ ਪੰਜਾਬੀ ਦੀ ਕਹਾਵਤ ਹੈ ਕਿ 'ਸਾਠਾ ਬੁਧ ਨਾਠਾ' ਅਤੇ ਗੁਰਬਾਣੀ ਦੀ ਕਸਵੱਟੀ 'ਤੇ ਪਰਖਣ ਨਾਲ ਪਤਾ ਲੱਗਦਾ ਹੈ ਕਿ :

ਪਚਾਸੀ ਪਗ ਖਿਸੈ ਸਠੀ ਕੇ ਬੋਢੇਪਾ ਆਵੈ ॥
ਸਤਰਿ ਕਾ ਮਤਿਹੀਣੁ ਅਸੀਹਾਂ ਕਿ ਵਿਉਹਾਰ ਨਾ ਪਾਵੈ ॥

(ਪੰਨਾ ੧੩੮)

ਫਿਰ ਅਜਿਹਾ ਵੀ ਕੁਝ ਦੇਖਣ ਨੂੰ ਨਹੀਂ ਮਿਲਦਾ ਕਿ ਕਾਲਾ ਅਫਗਾਨਾ ਦਾ ਦਿਮਾਗ ਲਾਲਾ ਹਰਦਿਆਲ ਤੋਂ ਵਧ ਕੇ ਹੋਵੇ ਕਿ ਇਕ ਵਾਰੀ ਕੋਈ ਕਿਤਾਬ ਪੜ੍ਹ ਕੇ ਪਿਛਲੇ ਪਾਸਿਉਂ ਸੁਣਾ ਦੇਣ। ਕੇਵਲ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਅਰਥ ਸਹਿਤ ਸਮਝ ਕੇ ਪਾਠ ਕਰਨ ਨੂੰ ਤਕਰੀਬਨ ਦੋ ਸਾਲ ਲੱਗਦੇ ਹਨ ਅਤੇ ਦਸਮ ਗ੍ਰੰਥ ਦੀ ਬਾਣੀ ਜੋ ਗੂੜ੍ਹ ਬ੍ਰਿਜ ਭਾਸ਼ਾ ਅਤੇ ਫਾਰਸੀ, ਅਰਬੀ ਦੀ ਸ਼ਬਦਾਵਲੀ ਨਾਲ ਭਰੀ ਹੋਈ ਹੈ, ਦਾ ਅਰਥਾਂ ਸਹਿਤ ਪਾਠ ਕਰਨ ਲਈ ਤਾਂ ਇਸ ਤੋਂ ਵੀ ਵੱਧ ਸਮਾਂ ਲੱਗਦਾ ਹੈ।

ਜੇ ਪਿਛਲੀ ਸਦੀ ਦੇ ਮਹਾਨ ਵਿਦਵਾਨਾਂ ਵੱਲ ਨਜ਼ਰ ਮਾਰੀਏ ਤਾਂ ਪ੍ਰੋ. ਸਾਹਿਬ ਸਿੰਘ ਜੀ, ਭਾਈ ਵੀਰ ਸਿੰਘ ਜੀ, ਭਾਈ ਕਾਨ੍ਹ ਸਿੰਘ ਜੀ ਅਤੇ ਭਾਈ ਜੋਧ ਸਿੰਘ ਜੀ ਆਦਿ ਜੋ ਸ਼ੁਰੂ ਤੋਂ ਵਿੱਦਿਅਕ ਖੇਤਰ ਵਿਚ ਵਿਚਰ ਰਹੇ ਸੀ, ਉਨ੍ਹਾਂ ਦੀ ਬੁੱਧੀ ਵੀ ਇਸ ਮੁਆਮਲੇ ਵਿਚ ਫਿੱਕੀ ਪੈ ਗਈ। ਪਾਠਕ ਆਪ ਹੀ ਅੰਦਾਜ਼ਾ ਲਾ ਲੈਣ ਕਿ ਕਾਲਾ ਅਫਗਾਨਾ ਦਾ ਕਿੱਡਾ ਵੱਡਾ ਗਪੌੜ ਸੰਖ ਹੈ।

ਉੱਪਰ ਦੱਸੇ ਵਿਦਵਾਨ ਵੀ ਕਾਲਾ ਅਫਗਾਨਾ ਦੇ ਸਮਕਾਲੀ ਸਨ। ਉਨ੍ਹਾਂ ਨੇ ਵੀ ਵਿਦਿਆ ਉਰਦੂ ਤੋਂ ਹੀ ਸ਼ੁਰੂ ਕੀਤੀ ਸੀ, ਇਸ ਲਈ ਉਨ੍ਹਾਂ ਦੀਆਂ ਲਿਖਤਾਂ ਵਿਚ ਉਰਦੂ, ਫਾਰਸੀ ਬੋਲੀ ਦੀ ਸ਼ਬਦਾਵਲੀ ਦੀਆਂ ਝਲਕਾਂ ਸਾਫ ਨਜ਼ਰ ਆਉਂਦੀਆਂ ਹਨ। ਪਰ ਕਿੱਡੀ ਹੈਰਾਨੀ ਦੀ ਗੱਲ ਹੈ ਕਿ ਕਾਲਾ ਅਫਗਾਨਾ ਦੀਆ ਕਿਤਾਬਾਂ ਵਿਚ



ਉਰਦੂ, ਫਾਰਸੀ ਦੀ ਸ਼ਬਦਾਵਲੀ ਨਾਮ ਮਾਤਰ ਵੀ ਦੇਖਣ ਨੂੰ ਨਹੀਂ ਮਿਲਦੀ ਬਲਕਿ ਅੱਜਕਲ੍ਹ ਦੀ ਮੰਜੀ ਟਕਸਾਲੀ ਪੰਜਾਬੀ ਹੀ ਹੈ।

ਹਕੀਕਤ ਇਹ ਹੈ ਕਿ ਸ. ਅਮਰਜੀਤ ਸਿੰਘ ਖੋਸਾ ਨੇ 2003 ਵਿਚ ਗਿਆਨੀ ਹਰਬੰਸ ਸਿੰਘ ਜੀ ਲਿਖੀ ਪੁਸਤਕ "ਸ੍ਰੀ ਦਸਮ ਗ੍ਰੰਥ ਦਰਪਣ" ਜਦ ਕਾਲਾ ਅਫਗਾਨਾ ਨੂੰ ਪੜ੍ਹਨ ਲਈ ਦਿੱਤੀ ਤਾਂ ਉਸ ਦੇ ਹਾਸ਼ੀਏ ਤੇ ਕਾਲਾ ਅਫਗਾਨਾ ਦੀ ਕਲਮ ਦਾ ਉਰਦੂ ਵਿਚ ਲਿਖਿਆ ਹੋਇਆ 'ਬਕਵਾਸ ਹੈ, ਵਾਹੀਅਤ ਹੈ', ਸਾਡੇ ਕੋਲ ਮੌਜੂਦ ਹੈ। ਇਸ ਤੋਂ ਇਲਾਵਾ ਕਾਲਾ ਅਫਗਾਨਾ ਦੀ ਆਪਣੀ ਕਲਮ ਦੇ ੪ ਪੰਨੇ ਉਰਦੂ ਵਿਚ ਲਿਖੇ ਹੋਏ, ਜਿਸ ਵਿਚ ਇਨ੍ਹਾਂ ਦੇ ਆਪਣੇ ਵਿਚਾਰ ਇਸ ਕਿਤਾਬ ਬਾਰੇ ਲਿਖੇ ਹੋਏ ਹਨ, ਇਸ ਕਿਤਾਬ ਵਿਚ ਇਨ੍ਹਾਂ ਆਪ ਚਿਪਕਾਏ ਹੋਏ ਹਨ। ਇਹ ਸਭ ਕੁਝ ਸਾਡੇ ਕੋਲ ਮੌਜੂਦ ਹੈ। ਪਾਠਕਾਂ ਦੀ ਜਾਣਕਾਰੀ ਲਈ ਅਸੀਂ ਕੁਝ ਅੰਸ਼ ਇਸ ਕਿਤਾਬ ਵਿਚ ਦੇ ਰਹੇ ਹਾਂ।

ਇਕ ਹੋਰ ਨੁਕਤਾ ਵੀ ਵਿਚਾਰਨ ਯੋਗ ਹੈ ਭਾਈ ਕਾਨ੍ਹ ਸਿੰਘ ਜੀ, ਪ੍ਰੋ. ਸਾਹਿਬ ਜੀ, ਭਾਈ ਰਣਧੀਰ ਸਿੰਘ ਜੀ ਆਦਿ ਪਿਛਲੀ ਸਦੀ ਦੇ ਜਿੰਨੇ ਵੀ ਵਿਦਵਾਨ ਹੋਏ ਹਨ ਅਤੇ ਜਿਨ੍ਹਾਂ ਦੇ ਆਧਾਰ 'ਤੇ ਕਾਲਾ ਅਫਗਾਨਾ ਨੇ ਆਪਣੇ ਤੱਤ ਕੱਢੇ ਹਨ, ਕਿਸੇ ਇਕ ਨੇ ਵੀ, ਖੰਡਾ ਪਾਹੁਲ, ਅੰਮ੍ਰਿਤ ਵੇਲੇ ਦੀ ਸੰਭਾਲ, ਨਿਤਨੇਮ, ਅਰਦਾਸ, ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸਤਿਕਾਰ, ਕਥਾ-ਕੀਰਤਨ ਅਤੇ ਹੋਰ ਸਿੱਖੀ ਪਰੰਪਰਾਵਾਂ ਦਾ ਖੰਡਨ ਨਹੀਂ ਕੀਤਾ। ਇਨ੍ਹਾਂ ਗੱਲਾਂ ਦਾ ਖੰਡਨ ਕੇਵਲ ਕਮਿਊਨਿਸਟ ਵਿਚਾਰਧਾਰਾ ਦੇ ਬੰਦਿਆਂ ਨੇ ਹੀ ਕੀਤਾ ਹੈ।

ਇਸੇ ਤਰ੍ਹਾਂ ਕਾਂਗਰਸ ਪਾਰਟੀ ਦੇ ਦਾੜ੍ਹੀ ਕੇਸਾਂ ਵਾਲੇ ਬੰਦਿਆਂ ਅਤੇ ਕਾਮਰੇਡਾਂ ਨੂੰ ਛੱਡ ਕੇ ਕਦੇ ਕਿਸੇ ਸਿੱਖ ਨੇ ਸੰਤ ਜਰਨੈਲ ਸਿੰਘ ਭਿੰਡਰਾਂ ਵਾਲਿਆਂ ਦੇ ਕਿਰਦਾਰ, ਆਚਰਣ ਅਤੇ ਜੀਵਨ-ਜੁਗਤ ਬਾਰੇ ਉਂਗਲ ਨਹੀਂ ਉਠਾਈ ਬਲਕਿ ਖਾਲਸਾ ਪੰਥ ਦੇ ਹਰ ਵਰਗ ਨੇ ਉਨ੍ਹਾਂ ਨੂੰ ਵੀਹਵੀਂ ਸਦੀ ਦੇ 'ਮਹਾਨ ਸਿੱਖ' ਦੀ ਉਪਾਧੀ ਦਿੱਤੀ ਹੈ। ਕੇਵਲ ਕਾਮਰੇਡ ਸਿੱਖਾਂ ਨੇ ਉਨ੍ਹਾਂ ਦੀ ਨਿੰਦਿਆ ਹੀ ਨਹੀਂ ਕੀਤੀ ਬਲਕਿ ਸਾਕਾ ਨੀਲਾ ਤਾਰਾ ਪਿੱਛੋਂ ਸੰਤ ਜੀ ਦੀ ਵਿਚਾਰਧਾਰਾ ਨੂੰ ਪਰਨਾਇ ਜੁਝਾਰੂ ਸਿੱਖ ਨੌਜਵਾਨਾਂ ਦੇ ਵਿਰੁੱਧ ਸਰਕਾਰੀ ਮਦਦ ਨਾਲ ਆਪਣੀ ਸੈਨਾ ਖੜੀ ਕਰਕੇ ਡਟ ਕੇ ਮੁਕਾਬਲਾ ਕੀਤਾ।

ਇਕ ਹੋਰ ਸਬੂਤ ਅਸੀਂ ਪਾਠਕਾਂ ਦੇ ਧਿਆਨ ਗੋਚਰਾ ਲਿਆਉਣਾ ਚਾਹੁੰਦੇ ਹਾਂ ਕਿ "ਦਸਮ ਦੁਆਰ" ਬਾਰੇ ਜੋ ਲੇਖ ਸਪੋਕਸਮੈਨ ਵਿਚ ਕਾਲਾ ਅਫਗਾਨਾ ਦੇ ਨਾਉਂ ਹੇਠ ਛਪਿਆ ਸੀ, ਇਸ ਤੋਂ ਤਕਰੀਬਨ ਇਕ ਸਾਲ ਪਹਿਲਾਂ ਹੂ-ਬ-ਹੂ ਇਹੀ ਵਿਚਾਰ ਇਸੇ ਵਿਸ਼ੇ 'ਤੇ ਅਕੈਡਮੀ ਆਫ ਸਿੱਖ ਰੈਲੀਜ਼ਨ ਐਂਡ ਕਲਚਰ, ਢਿੱਲੋਂ ਮਾਰਗ, ਪਟਿਆਲਾ ਵਿਚ ਜੁੜੀ ਸੰਗਤ ਨੂੰ ਗੁਰਮਤਿ ਕਾਲਜ ਪਟਿਆਲਾ ਦੇ ਇਕ

"ਗਿਆਨੀ ਹਰਬੰਸ ਸਿਘ ਜੀ ਦੀ ਲਿਖੀ ਪੁਸਤਕ "ਦਸਮ ਗ੍ਰੰਥ ਦਰਪਣ" ਉਪਰ ਕਾਲਾ ਅਫਗਾਨਾ ਦੀ ਹੱਥ ਲਿਖ ਟਿੱਪਣੀਆਂ ਦੀ ਫੋਟੋ ।"

ਨੇ ਖ਼ਾਲਸੇ ਜੀ ਨੂੰ ਰਘਵੰਸ਼ ਜਾਣ ਕੇ ਫੇਰ ਰਾਜ ਲੈ ਦੇਵਣਾ ਸੀ ਤਾਂ ਜੁਧਮਈ ਬਾਣੀਆਂ ਉਚਾਰਨ ਕੀਤੀਆਂ ਹੈਨ ਤੇ ਸ਼ਸਤ੍ਰਾਂ ਦੀ ਵਿਦਿਆ ਦ੍ਰਿੜ੍ਹ ਕੀਤੀ ਹੈ ਤੇ ਗਿਆਨ ਦਾ ਉਪਦੇਸ਼ ਕੀਤਾ ਹੈ, ਜੋ ਸਰੀਰ ਤੁਸਾਂ ਝੂਠੇ ਜਾਣਨੇ ਤੇ ਤੁਸਾਡੇ ਵਰਨ ਦਾ ਧਰਮ ਜੁਧ ਕਰਨਾ ਹੈ। ਜੇ ਜੁਧ ਜੀਤੋਗੇ ਤੇ ਰਾਜ ਭੋਗੋਗੇ ਤੇ ਜੇ ਜੁਧ ਵਿਚ ਮਿਰਤ ਹੋਵੋਗੇ ਤਾਂ ਸਵਰਗ ਦੇ ਸੁਖ ਭੋਗੋਗੇ ਤੇ ਗਿਆਨ ਨੂੰ ਦ੍ਰਿੜ ਕਰੋਗੇ ਜੀਵਨ ਮੁਕਤ ਹੋਵੋਗੇ। ਜਿਸ ਸਮੇਂ ਜੁਧ ਕਰਨ ਗੇ ਤਾਂ ਭਗਤਾਂ ਦੀ ਸੇਵਾਂ ਕਰਨਗੇ। ਮਹਾਰਾਜ ਦੀ ਭਗਤ ਸਾਰੇ ਜਗਤ ਵਿੱਚ ਵਿਸਤੀਰਨ ਹੋਵੇਗੀ।"

ਸੋ ਇਸ ਤੋਂ ਸਪਸ਼ਟ ਹੋਇਆ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਜੁਧਮਈ ਬਾਣੀ ਅਤੇ ਤ੍ਰਿਆ ਚਰਿਤ੍ਰ ਕਿਸੇ ਖਾਸ ਮਨੋਰਥ ਲਈ ਲਿਖੇ। ਰਹਿਤਨਾਮੇ ਦੇ ਲੇਖਕ ਭਾਈ ਦੇਸਾ ਸਿੰਘ ਜੀ ਲਿਖਦੇ ਹਨ —

ਦੁਹੂ ਗ੍ਰੰਥ ਮੈ ਬਾਣੀ ਜੋਈ ॥ ਚੁੰਨ ਕੁੰਨ ਕੰਠ ਕਰੇ ਨਿਤ ਸੋਈ।
ਦਸਮੀਂ ਆਦਿ ਗੁਰੂ ਦਿਨ ਜੇਤੇ। ਪੁਰਬ ਸਮਾਨ ਕਹੇ ਹੈਂ ਤੇਤੇ ॥ 38 ॥

ਅੱਗੇ ਜਾ ਕੇ ਦਸਮੇਸ਼ ਜੀ ਦੇ ਹੁਕਮ ਕਿਸੇ ਭਰੋਸੇ ਯੋਗ ਸਰੋਤ ਤੋਂ ਲੈ ਕੇ ਇਉਂ ਲਿਖਦੇ ਹਨ :—

ਸੁਨਹੁ ਸਿੰਘ ਇਕ ਬਚਨ ਹਮਾਰਾ। ਪ੍ਰਥਮੇ ਹਮ ਨੇ ਜਾਪੁ ਉਚਾਰਾ।
ਪੁਨ ਅਕਾਲ ਉਸਤਤਿ ਜੋ ਕਹੀ। ਬੇਦ ਸਮਾਨ ਪਾਠ ਜੋ ਅਹੀ।
ਪੁਨ ਬਚਿਤ੍ਰ ਨਾਟਕ ਬਨਵਾਯੋ। ਸੋਢਿ ਬੰਸ ਜਹ ਕਥਾ ਸੁਹਾਯੋ।
ਪੁਨ ਦੋ ਚੰਡੀ ਚਰਿਤ੍ਰ ਬਣਾਏ। ਅੰਤਰ ਕੇ ਸਬ ਕਬਿ ਮਨ ਭਾਏ।
ਗਯਾਨ ਪ੍ਰਬੋਧ ਬੋਧ ਹਮ ਕਹਾ। ਜਸ ਪਾਠ ਕਰ ਹਰਿ ਪਦ ਲਹਾ।
ਪੁਨ ਚੌਬੀਸ ਅਵਤਾਰ ਕਹਾਨੀ। ਬਰਨਨ ਕਰਾ ਸਮਝੀ ਸਬ ਗਯਾਨੀ।
ਦੱਤਾ ਤ੍ਰਯਾ ਕੇ ਗੁਰੂ ਸੁਨਾਏ। ਪੁਨਿ ਚਰਿਤ੍ਰ ਪਖਯਾਨ ਬਣਾਏ।
ਤਿਨ ਕੇ ਭੀ ਇਕ ਗ੍ਰੰਥ ਬਖਾਨਾ। ਪੜੇ ਮੂੜ ਸੋ ਹੋਇ ਸਯਾਨਾ।
ਸ਼ਬਦ ਹਜਾਰੇ ਕੇ ਸੁਖਦਾਈ। ਸਬੇ ਨ੍ਰਿਪਨ ਕੀ ਕਥਾ ਸੁਨਾਈ।
ਚਾਰ ਸੈ ਚਾਰ ਚਰਿਤ੍ਰ ਬਨਾਏ। ਜਹਾਂ ਜੁਵਤਨਿ ਕੇ ਛਲ ਦਿਖਰਾਏ।
ਛੰਦ ਪ੍ਰਬੰਧ ਕਹੇ ਹਮ ਜੇਤੇ। ਗ੍ਰੰਥ ਮਾਹਿ ਬਰਨੇ ਹਮ ਤੇਤੇ।
ਫੁਨ ਖਾਲਸੇ ਕੀ ਰਹਤ ਬਖਾਨੀ। ਰਹਤ ਬਿਨਾ ਹੋਇ ਹੈ ਅਗਿਆਨੀ ॥

ਇਹ ਭਾਈ ਦੇਸਾ ਸਿੰਘ ਜੀ, ਭਾਈ ਮਾਨ ਸਿੰਘ ਜੀ ਦੇ ਸਾਹਿਬਜ਼ਾਦੇ ਸਨ। ਗੁਰ ਸ਼ੋਭਾ ਗ੍ਰੰਥ ਦਾ ਕਰਤਾ ਕਵੀ ਸੈਨਾਪਤਿ, 'ਗੁਰਬਿਲਾਸ' ਕੋਰ ਸਿੰਘ ਅਤੇ ਸੁੱਖਾ ਸਿੰਘ ਗੁਰੂ ਸਾਹਿਬ ਦੇ ਜੁਧਾਂ ਦਾ ਵਰਣਨ ਬਚਿਤ੍ਰ ਨਾਟਕ ਦੇ ਆਧਾਰ ਤੇ ਲਿਖਦੇ ਹਨ। ਸਰੂਪ ਦਾਸ ਭੱਲਾ 'ਮਹਿਮਾ ਪ੍ਰਕਾਸ਼' ਵਿਚ ਸਾਤੋਂ ਗੁਰੂ ਸਾਹਿਬਾਨ ਦੀਆਂ ਖੋਜ ਭਰਪੂਰ

ਸ੍ਰੀ ਦਸਮ ਗ੍ਰੰਥ ਦਰਪਣ ਚ



ਕਾਲਾ ਅਫਗਾਨਾ ਦੇ ਹੱਥ ਲਿਖਿਤ ਪੰਨੇ, ਜੋ ਗਿਆਨੀ ਹਰਬੰਸ ਸਿੰਘ ਜੀ ਦੀ ਪੁਸਤਕ ਵਿਚ ਚਿਪਕਾਏ ਹੋਏ ਹਨ ਦਾ ਫੋਟੋ।

ਪ੍ਰੋਫੈਸਰ ਸਾਹਿਬ ਜੀ ਦੱਸ ਚੁੱਕੇ ਸਨ । ਸਾਲ ਪਿੱਛੋਂ ਉਹੋ ਸਭ ਕੁਝ ਕਾਲਾ ਅਫਗਾਨਾ ਦੇ ਨਾਉਂ ਹੇਠ ਛਾਪ ਦਿੱਤਾ ਗਿਆ ।

ਪੰਥ ਵਿਰੋਧੀ ਤਾਕਤਾਂ ਨੇ ਕਾਲਾ ਅਫਗਾਨਾ ਵਰਗੇ ਹੋਰ ਕਈ ਪੱਠੇ ਪਾਲੇ ਹੋਏ ਹਨ। ਪਟਿਆਲਾ ਸ਼ਹਿਰ ਦੀ ਜੂਹ ਵਿਚ ਭਾਖੜਾ ਮੇਨ ਲਾਈਨ ਦੇ ਕੰਢੇ 'ਤੇ ਪਿੰਡ ਜੱਸੋਵਾਲ ਦਾ ਇਕ ਸ਼ਖਸ ਰੁਲਦਾ ਸਿੰਘ ਹੈ । R.S.S. ਵਾਲੇ ਹਰ ਥਾਂ ਇਸ ਨੂੰ ਵਰਤਦੇ ਹਨ । ਇਸ ਦੇ ਨਾਉਂ ਤੇ ਅਖਬਾਰਾਂ ਵਿਚ ਬਿਆਨ ਆਉਂਦੇ ਹਨ "ਸ. ਰੁਲਦਾ ਸਿੰਘ ਨੇ ਸਰਕਾਰ ਨੂੰ ਅਪੀਲ ਕੀਤੀ ਹੈ ਕਿ ਸਿੱਖ ਰੈਫਰੈਂਸ ਲਾਇਬਰੇਰੀਆਂ ਦੀਆਂ ਕਿਤਾਬਾਂ ਜਲਦੀ ਪੰਥ ਨੂੰ ਵਾਪਸ ਕੀਤੀਆਂ ਜਾਣ" ਅਤੇ ਇਸ ਤਰ੍ਹਾਂ ਦੇ ਹੋਰ ਕਈ ਬਿਆਨ ਅਖ਼ਬਾਰਾਂ ਵਿਚ ਆਉਂਦੇ ਹਨ । ਪਰ ਜਿਨ੍ਹਾਂ ਨੂੰ ਰੁਲਦਾ ਸਿੰਘ ਦੇ ਕਿਰਦਾਰ ਅਤੇ ਯੋਗਤਾ ਦਾ ਪਤਾ ਹੈ ਉਹ ਸਭ ਸਮਝਦੇ ਹਨ ਕਿ ਕਾਲਾ ਅਫਗਾਨਾ ਵਾਂਗ ਸਭ ਉਸ ਦੇ ਨਾਉਂ 'ਤੇ ਬਿਆਨ ਦੇਣ ਵਾਲਾ ਕੋਈ ਹੋਰ ਹੈ ।

ਜੋ ਸਖਸ਼ ੨00੩ ਵਿਚ ਗੁਰਮੁਖੀ ਲਿਪੀ ਦੀ ਪੁਸਤਕ ਵਿਚ ਆਪਣੇ ਵੀਚਾਰ, ਗੁਰਮਖੀ ਲਿਪੀ ਵਿਚ ਨਹੀਂ ਲਿਖ ਸਕਦਾ, ਉਹ ੧੯੯੫ ਵਿਚਚ ਅਜਿਹੀ ਮਝੀ ਟਕਸਾਲੀ ਗੁਰਮੁਖੀ ਸ਼ਬਦਾਵਲੀ ਵਿਚ ਕਿਤਾਬਾਂ ਕਿਵੇਂ ਲਿਖ ਸਕਦਾ ਹੈ ?

ਕਾਲਾ ਅਫਗਾਨਾ ਦੇ ਇਕ ਬਹੁਤ ਵੱਡੇ ਸਮਰਥਕ ਨੇ ਗਿਆਨੀ ਹਰਬੰਸ਼ ਸਿੰਘ ਜੀ ਟੀਕਾਕਾਰ ਦੇ ਘਰ, ਆਪ ਇਸ ਤੱਥ ਨੂੰ ਸਵੀਕਾਰਿਆ ਹੈ । ਇਹ ਸੱਜਣ ਪਟਿਆਲਾ ਅਰਬਨ ਸਟੇਟ ਦਾ ਨਿਵਸੀ ਹੈ, ਪਰ ਅੱਜਕਲ੍ਹ ਇੰਗਲੈਂਡ ਰਹਿੰਦਾ ਹੈ ।

ਇਨ੍ਹਾਂ ਤੱਥਾਂ ਦੇ ਆਧਾਰ 'ਤੇ ਅਸੀਂ ਪੂਰੇ ਭਰੋਸੇ ਨਾਲ ਕਹਿ ਸਕਦੇ ਹਾਂ ਕਿ ਇਹ ਲਿਖਤਾਂ ਕਾਲਾ ਅਫਗਾਨਾ ਜੀ ਦੀਆਂ ਲਿਖੀਆਂ ਨਹੀਂ ਹਨ ਬਲਕਿ ਪੰਥ ਵਿਰੋਧੀ ਤਾਕਤਾਂ ਦੀਆਂ ਖਰੀਦੀਆਂ ਹੋਈਆਂ ਕਾਮਰੇਡੀ ਕਲਮਾਂ ਦੀਆਂ ਲਿਖੀਆਂ ਹੋਈਆਂ ਹਨ ।



# ਅਜੋਕਾ ਧ੍ਰੂ ਤਾਰਾ

ਮੰਨਾ ਸਿੰਘ :- ਧੰਨਾ ਸਿੰਘ ਜੀ ! ਤੁਹਾਨੂੰ ਕੁਝ ਪਤਾ ਹੈ ਕਿ ਸਿੱਖ ਜਗਤ ਵਿਚ ਇਕ ਬਹੁਤ ਵਿਦਵਾਨ ਬੰਦਾ ਪੈਦਾ ਹੋਇਆ ਹੈ ਜਿਸ ਨੂੰ ਸਿੱਖ ਜਗਤ ਦਾ ਧ੍ਰੂ ਤਾਰਾ ਆਖਦੇ ਹਨ। ਇਸ ਨੇ ਐਸਾ ਗਿਆਨ ਪ੍ਰਗਟ ਕੀਤਾ ਹੈ ਜਿਸ ਸਾਹਮਣੇ ਸਾਰੇ ਪੁਰਾਣੇ ਤੇ ਨਵੇਂ ਵਿਦਵਾਨ ਜਿਵੇਂ ਭਾਈ ਮਨੀ ਸਿੰਘ, ਭਾਈ ਕਾਨ੍ਹ ਸਿੰਘ, ਪ੍ਰੋ. ਸਾਹਿਬ ਸਿੰਘ, ਭਾਈ ਵੀਰ ਸਿੰਘ ਤੇ ਭਾਈ ਜੋਧ ਸਿੰਘ ਆਦਿ ਦਾ ਗਿਆਨ ਅਤੇ ਵਿਦਵਤਾ ਫਿੱਕੀ ਪੈ ਗਈ ।

ਧੰਨਾ ਸਿੰਘ :- ਉਸ ਦਾ ਕੁਝ ਨਾਉਂ, ਪਿਛੋਕੜ, ਜੀਵਨ ਅਤੇ ਕੰਮ ਬਾਰੇ ਵੀ ਕੁਝ ਦੱਸੋਗੇ ਕਿ ਵੈਸੇ ਹੀ ਤਾਰੀਫਾਂ ਦੇ ਪੁਲ ਬੰਨ੍ਹੀ ਜਾਵੋਂਗੇ ।

ਮੰਨਾ ਸਿੰਘ :- ਅਜੀਬ ਗੱਲ ਹੈ ! ਸਾਰੇ ਪੰਥ ਵਿਚ ਉਸਦੀ ਚਰਚਾ ਹੈ ਤੁਹਾਨੂੰ ਕੁਝ ਨਹੀਂ ਪਤਾ ? ਜੇ ਨਹੀਂ ਪਤਾ ਤਾਂ ਸੁਣੋ । ਬੜਾ ਪਿਆਰਾ ਨਾਉਂ ਹੈ ਉਸ ਦਾ, 'ਗੁਰਬਖਸ਼ ਸਿੰਘ ਕਾਲਾ ਅਫਗਾਨਾ'। ਇਹ ੧੯੪੭ ਵਿਚ ਪਾਕਿਸਤਾਨ ਤੋਂ ਆ ਕੇ ਗੁਰਦਾਸਪੁਰ ਜ਼ਿਲੇ ਵਿਚ ਟਿਕ ਗਏ। ਉਰਦੂ ਦੀ ਲੋਅਰ ਮਿਡਲ (੬ ਜਮਾਤਾਂ) ਕਰਕੇ ਹਾਈ ਸਕੂਲ ਵਿਚ ਦਾਖਲ ਹੋ ਗਏ । ਕਾਲਜ ਦਾ ਮੂੰਹ ਦੇਖਣਾ ਨਸੀਬ ਨਾ ਹੋਇਆ ਕਿ ਹਿੰਦੁਸਤਾਨ ਆ ਗਏ। ਪੁਲਿਸ ਵਿਚ ਸਿਪਾਹੀ ਭਰਤੀ ਹੋ ਕੇ ਥਾਣੇਦਾਰ ਬਣ ਗਏ । ਨੌਕਰੀ ਦਾ ਜੂਲਾ ਗਲੋਂ ਲਹਿਣ ਪਿੱਛੋਂ ਸੰਤ ਜਰਨੈਲ ਸਿੰਘ ਭਿੰਡਰਾਂ ਵਾਲੇ ਦੀ ਸੇਵਾ ਵਿਚ ਹਾਜ਼ਰ ਹੋ ਕੇ ਵਡਮੁੱਲੀ ਸੇਵਾ ਕਰਦੇ ਰਹੇ । ਫਿਰ ੧੯੯੪ ਵਿਚ ਕੈਨੇਡਾ ਚਲੇ ਗਏ । ਉਥੇ ਜਾ ਕੇ ੬੪ ਸਾਲ ਦੀ ਉਮਰ 'ਚ ਸ੍ਰੀ ਗੁਰੂ ਗ੍ਰੰਥਸਾਹਿਬ ਜੀ ਦਾ ਅਰਥਾਂ ਸਮੇਤ ਪਾਠ ਕੀਤਾ । ਤਕਰੀਬਨ ਸਾਰੇ ਸਿੱਖ ਵਿਦਵਾਨਾਂ ਦੀਆਂ ਲਿਖਤੀ ਪੁਸਤਕਾਂ ਪੜ੍ਹਨ ਤੋਂ ਇਲਾਵਾ ਓਸ਼ੋ ਰਜਨੀਸ਼ ਵਰਗੇ ਕਈ ਵਿਦਵਾਨਾਂ ਦੀਆਂ ਕਿਤਾਬਾਂ ਪੜ੍ਹੀਆਂ । ਵੇਦ ਸ਼ਾਸਤਰ, ਪੁਰਾਣ, ਸਿਮ੍ਰਤੀਆਂ, ਰਾਮਾਇਣ, ਮਹਾਂਭਾਰਤ ਅਤੇ ਹੋਰ ਹਿੰਦੂ ਧਾਰਿਮਿਕ ਪੁਸਤਕਾਂ ਦਾ ਅਧਿਐਨ ਕਰਕੇ ਫਿਰ ਆਪ ਦਸ ਕਿਤਾਬਾਂ ਲਿਖੀਆਂ । ਅੱਜਕਲ੍ਹ ਕੋਈ ਐਸਾ ਸਿੱਖ ਨਹੀਂ ਜਿਸ ਨੇ ਐਨਾ ਸਾਹਿਤ ਪੜ੍ਹਿਆ ਹੋਵੇ ।

ਧੰਨਾ ਸਿੰਘ :- ਇਨ੍ਹਾਂ ਕੁਝ ਪੜ੍ਹ ਕੇ ਇਸ ਨੇ ਕੀ ਗਿਆਨ ਹਾਸਲ ਕੀਤਾ ਅਤੇ ਕੀ

ਤੱਤ ਕੱਢ ਕੇ ਆਪਣੀਆਂ ਕਿਤਾਬਾਂ ਵਿਚ ਦੱਸਿਆ ?

ਮੰਨਾ ਸਿੰਘ :- ਧ੍ਰੂ ਤਾਰਾ ਜੀ ਨੇ ਨਿਰਣਾ ਕੱਢਿਆ ਹੈ ਕਿ ਅੱਜ ਦਾ ਸਾਰਾ ਸਿੱਖ ਜਗਤ ਅੰਧਵਿਸ਼ਵਾਸੀ ਅਤੇ ਬ੍ਰਾਹਮਣਵਾਦ ਵਿਚ ਫਸਿਆ ਹੋਇਆ ਹੈ ।

ਧੰਨਾ ਸਿੰਘ :- ਉਹ ਕਿਵੇਂ ?

ਮੰਨਾ ਸਿੰਘ :- ਜੋ ਵੀ ਅੰਮ੍ਰਿਤਵੇਲੇ ਉਠ ਕੇ ਇਸ਼ਨਾਨ ਕਰਦਾ ਹੈ, ਖੰਡਾ ਪਾਹੁਲ ਛਕ ਕੇ ਅੰਮ੍ਰਿਤਧਾਰੀ ਬਣਦਾ ਹੈ, ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਪਰਗਟ ਗੁਰਾਂ ਕੀ ਦੇਹ ਜਾਣ ਕੇ ਸਤਿਕਾਰ ਕਰਦਾ ਹੈ, ਰਾਗਾਂ ਵਿਚ ਕੀਰਤਨ ਕਰਦਾ ਹੈ, ਪੰਜ ਕਕਾਰੀ ਰਹਿਤ ਰੱਖਦਾ ਹੈ (ਖਾਸ ਕਰਕੇ ਕ੍ਰਿਪਾਨ ਦਾ ਸਤਿਕਾਰ ਕਰਦਾ ਹੈ) ਦਸਮ ਗ੍ਰੰਥ ਵਿਚੋਂ ਕੋਈ ਬਾਣੀ ਪੜ੍ਹਦਾ ਹੈ ਅਤੇ ਇਸ ਨੂੰ ਗੁਰੂ ਕ੍ਰਿਤ ਸਮਝਦਾ ਹੈ, ਸ੍ਰੀ ਅੰਮ੍ਰਿਤ ਸਰੋਵਰ ਦੇ ਇਸ਼ਨਾਨ ਨੂੰ ਮਾਨਤਾ ਦਿੰਦਾ ਹੈ, ਦਰਬਾਰ ਸਾਹਿਬ ਨੂੰ ਹਰਿਮੰਦਰ ਕਹਿੰਦਾ ਹੈ ਅਤੇ ਹੋਰ ਅਜਿਹੇ ਅਨੇਕਾਂ ਕਰਮ ਕਰਦਾ ਹੈ ਉਹ ਬ੍ਰਾਹਮਣਵਾਦੀ ਹੈ । ਫਿਰ ਇਨ੍ਹਾਂ ਨੇ ਜੋ ਕੁਝ ਵੀ ਲਿਖਿਆ ਹੈ ਉਹ ਗੁਰਬਾਣੀ ਦੇ ਆਧਾਰ 'ਤੇ ਲਿਖਿਆ ਹੈ । ਹਰ ਗੱਲ ਦੇ ਲਈ ਗੁਰਬਾਣੀ ਚੋਂ ਪ੍ਰਮਾਣ ਦਿੱਤੇ ਹਨ ।

ਧੰਨਾ ਸਿੰਘ :- ਮੈਂ ਸਮਝ ਗਿਆ ਛੋਟੇ ਭਾਂਡੇ ਵਿਚ ਜੇ ਦੁੱਧ ਜਿਆਦਾ ਪੈ ਜਾਵੇ ਤਾਂ ਉਛੱਲ ਜਾਂਦਾ ਹੈ ਅਤੇ ਮਿੱਟੀ ਵਿਚ ਮਿਲ ਜਾਂਦਾ ਹੈ । ਵੈਸੇ ਵੀ ਸਿਆਣਿਆਂ ਨੇ ਕਿਹਾ ਹੈ ਕਿ ਸੋਕੇ ਇਲਾਜ ਤਾਂ ਹੈ ਪਰ ਡੋਬੇ ਦਾ ਕੋਈ ਇਲਾਜ ਨਹੀਂ ਅਤੇ ਗੁਰੂ ਸਾਹਿਬ ਦੱਸ ਰਹੇ ਹਨ :

ਲਿਖਿ ਲਿਖਿ ਪੜਿਆ ॥ ਤੇਤਾ ਕੜਿਆ ॥
ਬਹੁ ਤੀਰਥ ਭਵਿਆ ॥ ਤੇਤੋ ਲਵਿਆ ॥

(ਪੰਨਾ ੪੬੭)

ਇਥੇ ਦੋਨੋਂ ਗੱਲਾਂ ਹੋ ਗਈਆਂ ਇਕ ਤਾਂ ਜਿਆਦਾ ਪੜ੍ਹ ਗਿਆ, ਫਿਰ ਜਿਹੜਾ ਸਾਰੀ ਜ਼ਿੰਦਗੀ ਇਕ ਪਾਸੇ ਵਾਘਾ ਅਤੇ ਦੂਸਰੇ ਪਾਸੇ ਜਮਨਾ ਨ ਟੱਪਿਆ ਹੋਵੇ ਸਿੱਧਾ ਕੈਨੇਡਾ ਪਹੁੰਚ ਗਿਆ ਉਹ ਇਹੀ ਕਹੇਗਾ । ਸੱਠ ਸਾਲ ਦੇ ਬੰਦੇ ਦੀ ਤਾਂ ਵੈਸੇ ਹੀ ਅਕਲ ਮਾਰੀ ਜਾਂਦੀ ਹੈ ਉਪਰੋਂ ਇਨ੍ਹਾਂ ਪੜ੍ਹ ਗਿਆ । ਗੁਰਬਾਣੀ ਦੱਸ ਰਹੀ ਹੈ :

ਬੇਦ ਪੁਰਾਨ ਪੜੇ ਕਾ ਕਿਆ ਗੁਨੁ ਖਰ ਚੰਦਨ ਜਸ ਭਾਰਾ ॥

(ਪੰਨਾ ੧੧੦੨)

ਵੇਦ ਪੁਰਾਣ ਆਦਿ ਧਾਰਮਿਕ ਪੁਸਕਤਾਂ ਪੜ੍ਹਨ ਦਾ ਕੀ ਫਾਇਦਾ ਹੈ



ਜੇ ਸਹੀ ਗੱਲ ਨ ਸਮਝੀ । ਮਾਨੋ ਗਧੇ ਉਪਰ ਧਾਰਮਿਕ ਕਿਤਾਬਾਂ (ਚੰਦਨ) ਲੱਦਣ ਵਾਂਗ ਹੀ ਉਹ ਬੰਦਾ ਹੈ

-ਪੜਿਆ ਮੂਰਖੁ ਆਖੀਐ ਜਿਸੁ ਲਬੁ ਲੋਭੁ ਅਹੰਕਾਰਾ ॥

(ਪੰਨਾ ੧੪੦)

-ਪੜਿਐ ਨਾਹੀ ਭੇਦੁ ਬੁਝਿਐ ਪਾਵਣਾ ॥

(ਪੰਨਾ ੧੪੮)

-ਪੜੇ ਸੁਨੇ ਕਿਆ ਹੋਈ ॥
ਜਉ ਸਹਜ ਨ ਮਿਲਿਓ ਸੋਈ ॥

(ਪੰਨਾ ੬੫੫)

ਸਾਰੇ ਸਿੱਖ ਜਗਤ ਨੂੰ ਮੂਰਖ ਅਤੇ ਬ੍ਰਹਾਮਣ ਕਹਿਣ ਵਾਲਾ ਪਹਿਲਾਂ ਆਪਣੇ ਮੰਜੇ ਹੇਠਾਂ ਸੋਟਾ ਮਾਰ ਕੇ ਦੇਖੇ ਜਿਸ ਦਾ ਨਾਉਂ ਅਤੇ ਕਰਮ ਹੀ ਬ੍ਰਾਹਮਣਾ ਵਾਲੇ ਹਨ ।

ਪਹਿਲਾਂ ਇਸ ਦੇ ਨਾਉਂ 'ਤੇ ਹੀ ਵੀਚਾਰ ਕਰੀਏ - "ਗੁਰਬਖਸ਼ ਸਿੰਘ ਕਾਲਾ ਅਫਗਾਨਾ" ।

ਪਹਿਲਾ ਲਫਜ਼ 'ਗੁਰ' ਹੈ । ਪਹਿਲਾਂ ਇਹੀ ਬ੍ਰਹਾਮਣਵਾਦੀ ਹੈ । ਵੇਦਾਂ, ਸ਼ਾਸਤਰਾਂ ਵਿਚ ਇਹ ਆਮ ਵਰਤਿਆ ਗਿਆ ਹੈ । ਆਦਿ ਕਾਲ ਤੋਂ "ਗੁਰੂ ਸ਼ਿਸ਼ਯ" ਪਰੰਪਰਾ ਸਨਾਤਨ ਧਰਮ ਵਿਚ ਚਲੀ ਆ ਰਹੀ ਹੈ । ਮੰਦਰਾਂ ਵਿਚ ਰੋਜ਼ ਬ੍ਰਹਾਮਣ ਪੜ੍ਹਦਾ ਹੈ ਗੁਰੂ ਹੀ ਸ਼ਿਵ ਹੈ, ਗੁਰੂ ਹੀ ਬ੍ਰਹਮਾ ਹੈ, ਗੁਰੂ ਹੀ ਵਿਸ਼ਨੂੰ ਅਤੇ ਪਾਰਬਤੀ ਹੈ ।

ਅੱਜ ਤੋਂ ਹਜ਼ਾਰਾਂ ਸਾਲ ਪਹਿਲਾਂ ਮਹਾਂਭਾਰਤ ਵੇਲੇ ਗੁਰੂ ਦ੍ਰੋਣਾਚਾਰੀਆ ਅਤੇ ਗੁਰੂ ਕ੍ਰਿਪਾਚਾਰੀਆ ਵਰਗੇ ਅਨੇਕਾਂ ਗੁਰੂ ਹੋਏ ਹਨ । ਕਿਸ ਨੂੰ ਨਹੀਂ ਪਤਾ ਕਿ ਗੋਰਖ ਅਤੇ ਸੰਕਰਾਚਾਰੀਆ ਨੂੰ ਵੀ ਗੁਰੂ ਹੀ ਕਹਿਆ ਜਾਂਦਾ ਹੈ। ਸੋ ਜਿਸ ਦੇ ਨਾਉਂ ਨਾਲ ਹੀ ਇਹ ਬ੍ਰਾਹਮਣਵਾਦੀ ਸ਼ਬਦ ਲੱਗਿਆ ਹੋਇਆ ਹੈ ਉਹ ਸਿੱਖ ਕਿਵੇਂ ਹੋਇਆ ? ਮਹਾਨ ਕੋਸ਼ ਦੇ ਪੰਨਾ ੪੧੫ 'ਤੇ ਭਾਈ ਕਾਨ੍ਹ ਸਿੰਘ ਨੇ ਜੋ ਗੁਰ ਦਾ ਅਰਥ (੭) ਵ੍ਰਿਹਸਪਤ, ਦੇਵ ਗੁਰ ਕੀਤਾ ਹੈ, ਇਸ ਦੇ ਨਾਉਂ 'ਤੇ ਹਫਤੇ ਦੇ ਇਕ ਦਿਨ ਨੂੰ ਹਿੰਦੂ ਗੁਰੂਵਾਰ ਕਹਿੰਦੇ ਹਨ।

ਮੰਨਾ ਸਿੰਘ :- ਪਰ ਸਾਰੀ ਦੁਨੀਆਂ ਵਿਚ ਗੁਰੂ ਨਾਨਕ ਦੇਵ ਮਹਾਰਾਜ ਤੋਂ ਦਸਮੇਸ਼ ਪਿਤਾ ਤਕ ਸਭ ਨੂੰ ਗੁਰੂ ਕਹਿਆ ਜਾਂਦਾ ਹੈ ।

ਧੰਨਾ ਸਿੰਘ :- ਇਹ ਵੀ ਬ੍ਰਾਹਮਣ ਦੀ ਇਕ ਚਾਲ ਸੀ ਕਿ ਇਨ੍ਹਾਂ ਨਾਲ ਗੁਰੂ ਲਗਾ ਦਿੱਤਾ। ਜਦ ਸਿੱਖ ਜਗਤ ਨੇ ਇਨ੍ਹਾਂ ਨੂੰ ਗੁਰੂ ਸਵੀਕਾਰ ਕਰ ਲਿਆ

ਤਾਂ ਫਿਰ ਇਨ੍ਹਾਂ ਨੂੰ ਵਿਸ਼ਨੂੰ ਦੇ ਅਵਤਾਰ ਕਹਿਣ ਦਾ ਰਾਹ ਮੋਕਲਾ ਕਰ ਲਿਆ। ਫਿਰ ਆਪੇ ਹੀ ਸਿੱਖ ਬ੍ਰਹਾਮਣਵਾਦੀ ਹੋ ਗਏ । ਕਹਿਣ ਦੀ ਲੋੜ ਹੀ ਨਾ ਰਹੀ ।

ਅਸਲ ਵਿਚ ਨਾਨਕ ਸਾਹਿਬ ਤੋਂ ਲੈ ਕੇ ਦਸਮੇਸ਼ ਜੀ ਤੱਕ ਸਭ ਇਲਾਹੀ ਜੋਤਿ ਸੌ :

-ਜੋਤਿ ਰੂਪਿ ਹਰਿ ਆਪਿ ਗੁਰੂ ਨਾਨਕ ਕਹਾਯਉ ॥

(ਪੰਨਾ ੧੪੦੮)

-ਆਪਿ ਨਰਾਇਣੁ ਕਲਾ ਧਾਰਿ ਜਗ ਮਹਿ ਪਰਵਰਿਯਉ ॥

(ਪੰਨਾ ੧੩੯੫)

ਸਿੱਖ ਬ੍ਰਾਹਮਣ ਦੀ ਚਾਲ ਵਿਚ ਫਸ ਕੇ ਇਨ੍ਹਾਂ ਨੂੰ ਗੁਰੂ ਕਹਿਣ ਲੱਗ ਪਏ।

ਗੁਰੂ ਦਾ ਅਰਥ ਹੈ ਜੋ ਅਨ੍ਹੇਰਾ ਖਤਮ ਕਰਕੇ ਪ੍ਰਕਾਸ਼ ਕਰ ਦੇਵੇ । ਇਸ ਹਿਸਾਬ ਨਾਲ ਸੂਰਜ ਨੂੰ ਵੀ ਗੁਰੂ ਕਹਿ ਸਕਦੇ ਹਾਂ । ਜਾਪੁ ਸਾਹਿਬ ਵਿਚ ਆਇਆ ਹੈ :

ਨਮੋ ਸੂਰਜ ਸੂਰਜੇ
ਨਮੋ ਚੰਦ੍ਰ ਚੰਦ੍ਰੇ ॥

ਸੂਰਜ ਅਤੇ ਚੰਦ ਵੀ ਬ੍ਰਾਹਮਣ ਦੇ ਪੂਜਣਯੋਗ ਦੇਵਤੇ ਹਨ। ਸੋ ਨਾਨਕ ਸੱਚੇ ਪਾਤਸ਼ਾਹ ਨੂੰ ਜੋ ਨਾਰਾਇਣ ਦਾ ਰੂਪ ਸਨ, ਸੂਰਜ ਨਾਲ ਤੁਲਨਾ ਦੇਣੀ ਇਕ ਨੀਚ ਕੰਮ ਹੈ । ਬ੍ਰਾਹਮਣ ਨੇ ਸਿੱਖਾਂ ਨੂੰ ਚਲਾਕੀ ਨਾਲ ਪ੍ਰਮੇਸ਼ਰ ਨਾਲੋਂ ਤੋੜ ਕੇ ਸਿੱਖਾਂ ਨੂੰ ਸੂਰਜ ਦੇਵਤੇ ਨਾਲ ਜੋੜ ਦਿੱਤਾ । ਹੁਣ ਇਸਦੇ ਨਾਉਂ ਦਾ ਦੂਸਰਾ ਭਾਗ 'ਬਖਸ਼' ਬਾਰੇ ਵਿਚਾਰ ਕਰਦੇ ਹਾਂ । ਇਹ ਮੁਸਲਮਾਨੀ ਲਫਜ਼ ਹੈ । ਮੁਸਲਮਾਨਾਂ ਦਾ ਨਾਉਂ ਆਪ ਲਿਖਿਆ ਮਿਲਦਾ ਹੈ, ਕਰੀਮ ਬਖਸ਼, ਇਲਾਹੀ ਬਖਸ਼, (ਮਾ. ਰਣਜੀਤ ਸਿੰਘ ਦਾ ਇਕ ਤੋਪਚੀ), ਕੁਸ਼ਤਾ ਮੌਲਾ ਬਖਸ਼ (ਪਿਛਲੀ ਸਦੀ ਦਾ ਮਸ਼ਹੂਰ ਪੰਜਾਬੀ ਕਵੀ) ਇਮਾਮ ਬਖਸ਼ (ਗਾਮੇ ਪਹਿਲਵਾਨ ਦਾ ਭਤੀਜਾ) ਸੋ ਸਿੱਖਾਂ ਦਾ ਇਸ ਲਫਜ਼ ਨਾਲ ਕੀ ਤੁਅੱਲਕ ਹੈ । ਇਲਾਹੀ ਬਾਣੀ ਦੱਸ ਰਹੀ ਹੈ :

ਨਾ ਹਮ ਹਿੰਦੂ ਨ ਮੁਸਲਮਾਨ ॥

(ਪੰਨਾ ੧੧੩੬)

ਇਸ ਲਈ ਸਿੱਖ ਦੇ ਨਾਉਂ ਨਾਲ ਹਿੰਦੂ ਅਤੇ ਮੁਸਲਮਾਨੀ ਲਫਜ਼ ਵਰਤਣਾ ਕੁਫਰ ਹੈ । ਮਹਾਨ ਕੋਸ਼ ਦੇ ਪੰਨਾ ੮੩੦ 'ਤੇ ਵੀ ਭਾਈ



ਕਾਨ੍ਹ ਸਿੰਘ ਜੀ ਨੇ ਲਿਖਿਆ ਹੈ ਕਿ ਇਹ ਲਫਜ਼ ਫਾਰਸੀ ਦਾ ਹੈ । ਸਾਡੀ ਬੋਲੀ ਗੁਰਮੁਖੀ ਹੈ ਅਸੀਂ ਵਿਦੇਸ਼ੀ ਭਾਸ਼ਾ ਦਾ ਲਫ਼ਜ਼ ਵਰਤ ਕੇ ਮੁਸਲਮਾਨ ਕਿਉਂ ਬਣੀਏ?

ਇਨ੍ਹਾਂ ਦੇ ਨਾਉਂ ਦਾ ਤੀਸਰਾ ਅੱਖਰ ਹੈ "ਸਿੰਘ" ਇਹ ਵੀ ਗੋਪੀਆਂ ਵਾਲੀ ਬ੍ਰਿਜ ਭਾਸ਼ਾ ਦਾ ਸ਼ਬਦ ਹੈ ਅਤੇ ਸਾਰੇ ਰਾਜਪੂਤ ਹਿੰਦੂਆਂ ਦੇ ਨਾਉਂ ਨਾਲ ਲੱਗਿਆ ਹੁੰਦਾ ਹੈ । ਅਮਰ ਸੀਂਹ, ਰਾਜਾ ਮਾਨ ਸੀਂਹ (ਯਾਦ ਰਹੇ ਸੀਂਹ ਅਤੇ ਸਿੰਘ ਦੇ ਇਕ ਹੀ ਅਰਥ ਹਨ ਸਿਰਫ ਉਚਾਰਣ ਦਾ ਫਰਕ ਹੈ), ਮਹਾਨ ਕੋਸ਼ ਦੇ ਪੰਨਾ ੨੦੨ 'ਤੇ ਵੀ ਭਾਈ ਕਾਨ੍ਹ ਸਿੰਘ ਜੀ ਨੇ ਸੀਂਹ ਅਰਥ ਸ਼ੇਰ ਹੀ ਕੀਤੇ ਹਨ । ਗੁਰਬਾਣੀ ਵਿਚ ਵੀ ਇਸੇ ਅਰਥ ਲਈ ਵਰਤਿਆ ਹੈ :

-ਸੀਹਾ ਬਾਜਾ ਚਰਗਾ ਕੁਹੀਆ ਏਨਾ ਖਵਾਲੇ ਘਾਹ ॥

(ਪੰਨਾ ੧੪੪)

-ਰਾਜੇ ਸੀਹ ਮੁਕਦਮ ਕੁਤੇ ॥

(ਪੰਨਾ ੧੨੮੮)

ਜੰਗਲ ਵਿਚ ਜਾਨਵਰਾਂ ਨੂੰ ਪਾੜ ਕੇ ਖਾਣ ਵਾਲਾ ਅਤੇ ਜਿਸ ਨੂੰ ਦੇਖ ਕੇ ਸਾਰੇ ਜਾਨਵਰ ਜਾਨ ਬਚਾਉਣ ਲਈ ਭੱਜ ਜਾਣ, ਵਾਲੇ ਜ਼ਾਲਮ ਸ਼ੇਰ ਦਾ ਸਿੱਖੀ ਨਾਲ ਕੀ ਸੰਬੰਧ ਹੈ। ਗੁਰੂ ਦਾ ਸਿੱਖ ਤਾਂ ਮਿਠ ਬੋਲੜਾ ਸਭ ਨੂੰ ਪਿਆਰ ਕਰਨ ਵਾਲਾ, ਸਭ ਦੀ ਚਰਨ-ਧੂੜ ਬਣ ਕੇ ਰਹਿਣ ਵਾਲਾ ਹੈ । ਸਿੱਖ ਦਾ ਪਰਮੇਸ਼ਰ ਤਾਂ ਮਿਠ ਬੋਲੜਾ ਹੈ :

ਮਿਠ ਬੋਲੜਾ ਜੀ ਹਰਿ ਸਜਣੁ ਸੁਆਮੀ ਮੇਰਾ ॥
ਹਉ ਸੰਮਲਿ ਥਕੀ ਜੀ ਓਹੁ ਕਦੇ ਨ ਬੋਲੈ ਕਉਰਾ ॥

(ਪੰਨਾ ੭੮੪)

ਤਾਂ ਗੁਰੂ ਦਾ ਸਿੱਖ ਵੀ ਸਭ ਨੂੰ ਅੰਤਾਂ ਦਾ ਪਿਆਰ ਕਰਨ ਵਾਲਾ ਚਾਹੀਦਾ ਹੈ। ਸਿਵਾਏ ਦਸਮੇਸ਼ ਜੀ ਦੇ ਕਿਸੇ ਵੀ ਗੁਰੂ ਵਿਅਕਤੀ ਦੇ ਨਾਉਂ ਨਾਲ ਸਿੰਘ ਪਦ ਨਹੀਂ ਵਰਤਿਆ ਗਿਆ। ਨੌਂ ਗੁਰੂ ਸਾਹਿਬਾਂ ਨੇ ਆਪਣੇ ਨਾਉਂ ਨਾਲ ਕਿਉਂ ਸਿੰਘ ਨਹੀਂ ਲਗਾਇਆ ? ਕੀ ਗੁਰੂ ਨਾਨਕ ਦੀ ਛੇਵੀਂ ਜੋਤਿ ਘੱਟ ਬਹਾਦਰ ਸੀ । ਖਾਲਸਾ ਜੀ ਕਿਥੇ ਭੁੱਲੇ ਫਿਰਦੇ ਹੋ, ਬ੍ਰਾਹਮਣ ਦੀ ਚਾਲ ਤੋਂ ਬਚੋ, ਦੇਖੋ ਗੁਰਬਾਣੀ ਕੀ ਕਹਿ ਰਹੀ ਹੈ :

-ਮੋਹਿ ਦਾਸਰੋ ਠਾਕੁਰ ਕੋ ॥ ਧਾਨੁ ਪ੍ਰਭ ਕਾ ਖਾਨਾ ॥

(ਪੰਨਾ ੨੧੨)

-ਹਰਿ ਜੀਉ ਨਾਮੁ ਪਰਿਓ ਰਾਮਦਾਸੁ ॥

(ਪੰਨਾ ੬੧੨)

ਅਤੇ ਸਿੰਘ ਵਾਸਤੇ ਗੁਰਬਾਣੀ ਦੱਸ ਰਹੀ ਹੈ।

-ਸਕਤਾ ਸੀਹੁ ਮਾਰੇ ਸੈ ਮਿਰਿਆ ਸਭ ਪਿਛੈ ਪੈ ਖਾਇ ॥
ਹੋਇ ਸਤਾਣਾ ਘੁਰੈ ਨ ਮਾਵੈ ਸਾਹਿ ਗਇਐ ਪਛੁਤਾਇ ॥
ਅੰਧਾ ਕਿਸ ਨੋ ਬੁਕਿ ਸੁਣਾਵੈ ॥
ਖਸਮੈ ਮੂਲਿ ਨ ਭਾਵੈ ॥
-ਅਕ ਸਿਉ ਪ੍ਰੀਤਿ ਕਰੇ ਅਕ ਤਿਡਾ ਅਕ ਡਾਲੀ ਬਹਿ ਖਾਇ ॥
ਖਸਮੈ ਭਾਵੈ ਓਹੋ ਚੰਗਾ ਜਿ ਕਰੇ ਖੁਦਾਇ ਖੁਦਾਇ ॥

(ਪੰਨਾ ੧੨੮੬)

ਅਰਥ: ਤਾਕਤਵਰ ਸ਼ੇਰ ਅਨੇਕਾਂ ਮਿਰਗ ਮਾਰ ਦਿੰਦਾ ਹੈ ਪਹਿਲਾਂ ਆਪ ਖਾਂਦਾ ਹੈ ਫਿਰ ਉਸ ਪਿੱਛੋਂ ਗਿੱਦੜ, ਲੱਕੜਬੱਘੇ ਆਦਿ ਸਭ ਉਸ ਪਿੱਛੋਂ ਮਰਿਆਂ ਖਾਂਦੇ ਹਨ। ਫਿਰ ਸ਼ੇਰ ਖਾ ਕੇ ਜੰਗਲ ਵਿਚ ਬੁੱਕਦਾ ਹੈ ਅਤੇ ਬੁੱਕ ਕੇ ਮੂਰਖ ਕਿਸ ਨੂੰ ਸੁਣਾਉਂਦਾ ਹੈ ? ਅਜਿਹਾ ਜ਼ਾਲਮ ਅਤੇ ਹੰਕਾਰੀ ਸ਼ੇਰ ਖਸਮ (ਪਰਮੇਸ਼ਰ) ਨੂੰ ਬਿਲਕੁਲ ਚੰਗਾ ਨਹੀਂ ਲੱਗਦਾ (ਦੇਖੋ) ਅੱਕ ਦੇ ਬੂਟੇ ਤੇ ਬੈਠਾ ਅੱਕ ਦਾ ਟਿੱਡਾ ਕਿੰਨੇ ਪਿਆਰ ਨਾਲ ਅਤੇ ਹਲੀਮੀ ਨਾਲ ਆਪਣਾ ਪੇਟ ਭਰਦਾ ਹੈ ਅਤੇ ਨਿਮ੍ਰਤਾ ਤੇ ਪਿਆਰ ਨਾਲ ਰਹਿੰਦਾ ਹੈ। ਮਾਲਕ ਪ੍ਰਭੂ ਵਾਸਤੇ (ਉਹ) ਟਿੱਡਾ ਚੰਗਾ ਹੈ ਜਿਹੜਾ ਖਾ ਕੇ ਮਾਲਕ ਦਾ ਸ਼ੁਕਰ ਕਰਦਾ ਹੈ। ਖਾਲਸਾ ਜੀ ਹੁਣ ਗੁਰਬਾਣੀ ਦੇ ਚਾਨਣ ਵਿਚ ਦੱਸੋ ਕਿ ਤੁਸੀਂ ਬ੍ਰਾਹਮਣ ਦੀ ਚਾਲ ਵਿਚ ਫਸ ਕੇ ਆਪਣੇ ਆਪ ਨੂੰ ਹੰਕਾਰੀ ਅਤੇ ਜ਼ਾਲਮ ਬਿਰਤੀ ਵਾਲਾ ਸਿੰਘ ਕਹਾਉਣਾ ਹੈ ਜਾਂ ਪਰਮੇਸ਼ਰ ਦੇ ਪਿਆਰ ਵਾਲਾ ਗਰੀਬ ਦਾਸ ਅਤੇ ਟਿੱਡਾ ਕਹਾਉਣ ਹੈ ?

ਮੰਨਾ ਸਿੰਘ :- ਪਰ ਖਾਲਸਾ ਪੰਥ ਦੇ ਇਤਿਹਸ ਵਿਚ ਦੋ ਮਹਾਨ ਹਸਤੀਆਂ ਹੋਈਆਂ ਹਨ (੧) ਗੁਰਬਖਸ਼ ਸਿੰਘ (ਬੰਦਾ ਬਹਾਦਰ) (੨) ਬਾਬਾ ਗੁਰਬਖਸ਼ ਸਿੰਘ ਸ਼ਹੀਦ ਜਿਨਾਂ ਦਾ ਦੇਹੁਰਾ ਅਕਲਾ ਬੁੰਗੇ ਦੇ ਪਿਛਲੇ ਪਾਸੇ ਹੈ।

ਧੰਨਾ ਸਿੰਘ :- ਇਨ੍ਹਾਂ ਦੀ ਗੱਲ ਛੱਡੋ, ਜੋ ਇਨ੍ਹਾਂ ਦੇ ਪਿੱਛੇ ਸਿੰਘ ਪਦ ਲੱਗਿਆ ਤਾਂ ਸ਼ੇਰ (ਸਿੰਘ) ਵਾਲੇ ਕਾਰਨਾਮੇ ਵੀ ਕਰ ਦਿਖਾਏ। ਸ. ਗੁਰਬਖਸ਼ ਸਿੰਘ (ਬੰਦਾ ਬਹਾਦਰ) ਨੇ ਗੁਰੂ-ਘਰ ਦੇ ਦੋਖੀਆਂ ਅਤੇ ਜ਼ਾਲਮ ਨਵਾਬ ਸਰਹਿੰਦ ਨੂੰ ਮੈਦਾਨ-ਜੰਗ ਵਿਚ ਮਾਰ ਕੇ ਸਾਰੇ ਸ਼ਹਿਰ ਵਿਚ ਘਸੀਟਿਆ ਅਤੇ ਲਾਸ਼ ਨੂੰ ਦਰਖਤ ਨਾਲ ਟੰਗਿਆ ਤਾਂ ਜੋ ਕਾਉਂ ਤੇ



ਇੱਲ੍ਹਾਂ ਦਾ ਖਾਣਾ ਬਣੇ।

ਬਾਬਾ ਗੁਰਬਖਸ਼ ਸਿੰਘ ਸ਼ਹੀਦ ਨੇ ਕੇਵਲ ਤੀਹ ਸਿੰਘਾਂ ਨਾਲ ਅਹਿਮਦ ਸ਼ਾਹ ਅਬਦਾਲੀ ਦੀ ਤੀਹ ਹਜ਼ਾਰ ਫ਼ੌਜ ਨਾਲ ਟੱਕਰ ਲੈ ਕੇ ਸ਼ਹੀਦੀ ਪਾਈ ਪਰ ਹਰਿਮੰਦਰ ਸਾਹਿਬ ਦੀ ਬੇ-ਅਦਬੀ ਨਹੀਂ ਹੋਣ ਦਿੱਤੀ। ਕਾਲਾ ਅਫਗਾਨਾ ਕਾਹਦਾ ਸਿੰਘ ਹੈ ਇਸ ਦੇ ਸਾਹਮਣੇ ੧੯੭੮ ਵਿਚ ਨਿਰੰਕਾਰੀ ਬਾਬਾ ਗੁਰਬਚਨ ਸਿੰਘ ਨੇ ਅੰਮ੍ਰਿਤਸਰ ਸ਼ਹਿਰ ਵਿਚ ਵਿਸਾਖੀ ਵਾਲੇ ਦਿਨ ਆਪਣਾ ਜਲੂਸ ਕੱਢਵਾਇਆ ਅਤੇ ਸ਼ਰੇਆਮ ਸਪੀਚਾਂ ਦਿੰਦਾ ਰਿਹਾ ਕਿ ਗੁਰੂ ਗੋਬਿੰਦ ਸਿੰਘ ਨੂੰ ਅਧਿਆਤਮਕਵਾਦ ਦਾ ਕੀ ਪਤਾ ਹੈ ਉਹ ਤਾਂ ਸਾਰੀ ਉਮਰ, ਜਾਂ ਸ਼ਿਕਾਰ ਖੇਡਦਾ ਰਿਹਾ ਜਾਂ ਲੜਾਈਆਂ ਕਰਦਾ ਰਿਹਾ। ਗੁਰੂ ਗੋਬਿੰਦ ਨੇ ਪੰਜ ਪਿਆਰੇ ਬਣਾਏ ਸਨ ਮੈਂ ਸੱਤ ਸਿਤਾਰੇ ਬਣਾਏ ਹਨ ਇਤਿਆਦਿ।

ਕਾਲਾ ਅਫਗਾਨਾ ਮੰਨਦਾ ਹੈ ਕਿ ਮੈਂ ਸਭ ਕੁਝ ਅੱਖੀਂ ਦੇਖਿਆ ਹੈ ਅਤੇ ਜਦ ਭਾਈ ਰਣਧੀਰ ਸਿੰਘ ਜੀ ਦੇ ਜਥੇ ਦੇ ਸਿੰਘ, ਦਮਦਮੀ ਟਕਸਾਲ ਦੇ ਸਿੰਘਾਂ ਸਮੇਤ, ਨਿਰੰਕਾਰੀ ਬਾਬੇ ਨਾਲ ਇਸ ਬਾਰੇ ਗੱਲ ਕਰਨ ਗਏ ਅਤੇ ਜਿਸ ਤਰ੍ਹਾਂ ਉਨ੍ਹਾਂ ਨੂੰ ਸ਼ਹੀਦ ਕੀਤਾ ਗਿਆ ਉਸ ਨੇ ਆਪ ਦੇਖੇ ਪਰ ਇਸ ਡਰਪੋਕ, ਬੇਗ਼ੈਰਤ ਬੰਦੇ ਕੇ ਕੰਨ 'ਤੇ ਜੂੰ ਨਹੀਂ ਸਰਕੀ। ਬਜਾਇ ਇਸ ਦੇ ਕਿ ਸਿੰਘਾਂ ਦਾ ਸਾਥ ਦਿੰਦਾ, ਡਰਦਾ ਮਾਰਾ ਭੱਜ ਕੇ ਆਪਣੇ ਕੁਆਟਰ ਜਾ ਵੜਿਆ ਅਤੇ ਅੱਜ ਇਹ ਸਾਰੇ ਸਿੱਖਾਂ ਨੂੰ ਉਪਦੇਸ਼ ਦੇ ਰਿਹਾ ਹੈ ਕਿ ਨਿਰੰਕਾਰੀਆਂ ਨਾਲ ਝਗੜਾਂ ਕਰਨਾ ਗਲਤ ਸੀ, ਸਾਨੂੰ ਗਿਆਨ ਖੜਗ ਵਰਤਣੀ ਚਾਹੀਦੀ ਸੀ। ਉਸ ਨੂੰ ਪੁੱਛੋ ਕਿ ੧੯੭੮ ਤੋਂ ਲੈ ਕੇ ਹੁਣ ਤਕ ਉਸ ਨੇ ਆਪਣੀ ਗਿਆਨ ਖੜਗ ਨਾਲ ਨਿਰੰਕਾਰੀਆਂ ਨਾਲ ਕਿਵੇਂ ਨਜਿੱਠਿਆ ਹੈ

ਜਦ ਕਿ ਰਹਿਤਨਾਮੇ ਕਹਿ ਰਹੇ ਹਨ - "ਗੁਰ ਨਿੰਦਾ ਨਾ ਸੁਣਈ ਕਾਨ। ਭੇਟਤ ਕਰੇ ਤਿਸ ਸੰਗ ਕ੍ਰਿਪਾਨ"।

ਇਹ ਆਪ ਮੰਨਦਾ ਹੈ ਕਿ ਉਹ ਸੰਤ ਜਰਨੈਲ ਸਿੰਘ ਭਿੰਡਰਾਂ ਵਾਲੇ ਨਾਲ ਹਰਿਮੰਦਰ ਸਾਹਿਬ ਕਾਫੀ ਦੇਰ ਰਿਹਾ ਅਤੇ ਹਰ ਹੁਕਮ ਮੰਨਦਾ ਰਿਹਾ ਪਰ ਜਦ ਇਸ ਨੂੰ ਸਰਕਾਰੀ ਤੌਰ 'ਤੇ ਸਾਕਾ ਨੀਲਾ ਤਾਰਾ ਦੀ ਭਿਣਕ ਮਿਲ ਗਈ ਤਾਂ ਇਹ ਭੱਜ ਕੇ ਕੈਨੇਡਾ ਜਾ ਵੜਿਆ ਅਤੇ ਹੁਣ ਆਪਣੀ ਲਿਖਤ ਰਾਹੀਂ ਸੰਤ ਜੀ ਦੀ ਪੂਰੀ ਤਾਕਤ ਨਾਲ ਨਿੰਦਾ ਕਰ ਰਿਹਾ ਹੈ। ਇਹ ਕਾਹਦਾ ਸਿੰਘ ਹੈ, ਗੀਦੀ ਗਿੱਦੜ ਹੈ। ਇਸ ਨੂੰ ਸਿੰਘ ਕਹਿਣਾ ਸਿੰਘ ਪੱਦ ਦੀ

ਬੇਇੱਜ਼ਤੀ ਹੈ ।

ਹੁਣ ਇਸ ਦੇ ਨਾਉਂ ਦੇ ਅਖੀਰਲੇ ਅੱਖਰ "ਕਾਲਾ ਅਫਗਾਨਾ" ਬਾਰੇ ਵੀ ਵਿਚਾਰ ਕਰ ਲਈਏ । ਅਫਗਾਨ ਲਫਜ਼ ਵੀ ਬਾਹਰਲੀ ਬੋਲੀ ਦਾ ਹੈ ਜੋ ਅਫਗਾਨਿਸਤਾਨ ਵਿਚ ਰਹਿੰਦੇ ਹਨ ਉਨ੍ਹਾਂ ਨੂੰ ਅਫਗਾਨ ਕਹਿੰਦੇ ਹਨ । ਸਭ ਨੂੰ ਪਤਾ ਹੈ ਅਫਗਾਨ ਅੱਜ ਤੱਕ ਕਿਸੇ ਨੇ ਕਾਲਾ ਨਹੀਂ ਦੇਖਿਆ ਨਾ ਹੀ ਸੁਣਿਆ ਹੈ । ਫਿਰ ਉਸ ਦੇ ਨਾਉਂ ਨਾਲ ਕਾਲਾ ਅਫਗਾਨਾ ਲੱਗਿਆ ਹੋਇਆ ਹੈ । ਇਸ ਪਿਛੇ ਵੀ ਕੋਈ ਗੂਹੜਾ ਭੇਦ ਛਿਪਿਆ ਹੋਇਆ ਹੈ। ਇਨ੍ਹਾਂ ਦੀ ਕੁਲ ਦੇ ਵੱਡੇ-ਵੱਡੇਰਿਆਂ 'ਚੋਂ ਕਿਸੇ ਅਫਗਾਨ ਨੇ ਦੇਸੀ ਇਸਤ੍ਰੀ ਨਾਲ ਸ਼ਾਦੀ ਕੀਤੀ ਹੋਵੇਗੀ, ਜੋ ਰੰਗ ਦੀ ਕਾਲੀ ਸੀ । ਇਸ ਲਈ ਇਨ੍ਹਾਂ ਦਾ ਨਾਉਂ ਪੈ ਗਿਆ ਕਾਲਾ ਅਫਗਾਨਾ । ਅੱਜਕਲ੍ਹ ਬੜੀਆਂ ਕਾਢਾਂ ਸਾਇੰਸ ਨੇ ਕੱਢੀਆਂ ਹੋਈਆਂ ਹਨ । ਜੇ ਕਾਲਾ ਅਫਗਾਨਾ ਦਾ DNA ਟੈਸਟ ਕਰਵਾਇਆ ਜਾਵੇ ਸਭ ਸਚਾਈ ਸਾਹਮਣੇ ਆ ਜਾਵੇਗੀ ।

ਮੰਨਾ ਸਿੰਘ :- ਤੈਂ ਤਾਂ ਧੰਨਾ ਸਿੰਹਾਂ ਹੱਦ ਹੀ ਕਰ ਦਿੱਤੀ । ਕਿਸੇ ਦੇ ਨਾਉਂ ਦੀ ਇੰਨੀ ਚੀਰ ਫਾੜ ਨਹੀਂ ਕਰਨੀ ਚਾਹੀਦੀ ।

ਧੰਨਾ ਸਿੰਘ :- ਗੱਲ ਤਾਂ ਤੇਰੀ ਠੀਕ ਹੈ ਪਰ ਬਾਈ ਜੀ ਕੀ ਕਰੀਏ ! ਤੈਂ ਇਸ ਦੀਆਂ ਕਿਤਾਬਾਂ, ਮੇਰਾ ਖਿਆਲ ਹੈ ਪੜ੍ਹੀਆਂ ਨਹੀਂ । ਜੇ ਤੂੰ ਪੜ੍ਹ ਲਵੇਂ ਤਾਂ ਹੀ ਪਤਾ ਚੱਲੂ ਕਿ ਇਸ ਨੇ ਦਸਮੇਸ਼ ਪਿਤਾ ਦੀ ਰਚਨਾ ਬਚਿਤ੍ਰ ਨਾਟਕ, ਜਿਸ ਨੂੰ ਪ੍ਰੋ. ਸਾਹਿਬ ਸਿੰਘ ਜੀ ਅਤੇ ਭਾਈ ਕਾਨ੍ਹ ਸਿੰਘ ਵਰਗੇ ਵਿਦਵਾਨ ਵੀ ਗੁਰੂ-ਕ੍ਰਿਤ ਮੰਨਦੇ ਹਨ, ਨਾਲ ਕਿਵੇਂ ਚੀਰ-ਫਾੜ ਕਰਕੇ ਆਪਣੇ ਤੱਤ ਕੱਢੇ ਹਨ । ਮੈਂ ਤਾਂ ਤੈਨੂੰ ਇਕ ਝਾਕੀ ਹੀ ਦਿਖਾਈ ਹੈ । ਇਸੇ ਤਰ੍ਹਾਂ ਇਸ ਨੇ ਸਾਰੀਆਂ ਪੰਥਕ ਪਰੰਪਰਾਵਾਂ, ਸਿੱਖੀ ਧਾਰਨਾਵਾਂ ਅਤੇ ਸਾਰੀ ਪੰਥਕ ਰਹਿਤ ਮਰਿਯਾਦਾ ਦਾ ਜੋ ਮਜ਼ਾਕ ਇਸ ਨੇ ਉਡਾਇਆ ਹੈ ਪ੍ਰੜ ਕੇ ਹੀ ਪਤਾ ਚੱਲੂ।

ਮੰਨਾ ਸਿੰਘ :- ਕੁਛ ਵੀ ਕਹੋ ਇਸ ਦਾ ਨਾਉਂ ਬੜਾ ਚਮਕਿਆ ਹੈ । ਆਖਿਰ ਕੋਈ ਗੱਲ ਤਾਂ ਹੈ, ਇਸ ਨੂੰ ਇਸ ਦੇ ਸਮਰਥਕ ਧ੍ਰੂ ਤਾਰਾ ਕਹਿੰਦੇ ਹਨ ।

ਧੰਨਾ ਸਿੰਘ :- ਧ੍ਰੂ ਤਾਰਾ ਵੀ ਬ੍ਰਾਹਮਣ ਵਲੋਂ ਇਕ ਤਾਰੇ ਨੂੰ ਕਲਪਿਤ ਨਾਉਂ ਦਿਤਾ ਹੋਇਆ ਹੈ। ਕਾਲੇ ਅਫਗਾਨਾ ਨੂੰ ਧ੍ਰੂ ਤਾਰਾ ਕਹਿਣ ਵਾਲੇ ਵੀ ਬ੍ਰਾਹਮਣੀ ਰੰਗ ਵਿਚ ਰੰਗੇ ਹੋਏ ਹਨ । ਫਿਰ ਇਸ ਤਾਰੇ ਬਾਰੇ ਸਭ ਮੰਨਦੇ ਹਨ ਕਿ ਬਾਕੀ ਸਭ ਤਾਰੇ ਰਾਤ ਨੂੰ ਆਪਣੀ ਜਗ੍ਹਾ ਤੋਂ ਘੁੰਮ



ਜਾਂਦੇ ਹਨ ਪਰ ਇਹ ਸਾਰੀ ਰਾਤ ਅਚੱਲ ਰਹਿੰਦਾ ਹੈ । ਪਰ ਤੈਂ ਇਸ ਕਿਤਾਬ ਵਿਚ ਪੜ੍ਹ ਹੀ ਲਿਆ ਹੈ ਕਿ ਕਿਵੇਂ ਪੈਰ-ਪੈਰ 'ਤੇ ਆਪਣੇ ਬਿਆਨ ਬਦਲਦਾ ਹੈ । ਸੋ ਇਸ ਨੂੰ ਧ੍ਰੂ ਤਾਰਾ ਕਹਿਣਾ ਵੀ ਮਹਾਂ ਪਾਪ ਹੈ ।

ਮੰਨਾ ਸਿਹਾਂ ! ਕਾਲਾ ਅਫਗਾਨਾ ਦੇ ਦੋਗਲੇਪਣ ਦੀਆਂ ਧੱਜੀਆਂ ਤਾਂ ਗੁਰੂ ਮਹਾਰਾਜ ਦੀ ਕਿਰਪਾ ਸਦਕਾ ਅਸੀਂ ਉਡਾ ਹੀ ਦਿੱਤੀਆਂ ਹਨ। ਹੁਣ ਦੱਸ ਕਿ ਇਸ ਤੋਂ ਧ੍ਰੂ ਤਾਰਾ ਦੀ ਉਪਾਧੀ ਲਾਹ ਕੇ ਸਾਨੂੰ ਮਿਲਣੀ ਚਾਹੀਦੀ ਹੈ ਕਿ ਨਹੀਂ ?

ਮੰਨਾ ਸਿੰਘ :- ਇਨੀ ਸਸਤੀ ਧ੍ਰੂ ਤਾਰਾ ਦੀ ਉਪਾਧੀ ਭਾਲਦੈਂ ? ਇਹ ਐਵੇਂ ਨਹੀਂ ਮਿਲਦੀ । ਪਹਿਲਾਂ ਸਰਕਾਰ ਨਾਲ ਅੱਟੀ ਸੱਟੀ ਲਾ ਕੇ ਵਿਦੇਸ਼ ਜਾਹ। ਉਥੇ ਜਾ ਕੇ ਕੁਝ ਆਪਣੇ ਚੇਲੇ ਬਾਲਕੇ ਵਿਦੇਸ਼ ਮੰਗਾ ਕੇ ਸੈਰ ਕਰਾ, ਖੁਆ ਪਿਆ ਤੇ ਖੁਸ਼ ਕਰ । ਫਿਰ ਉਨ੍ਹਾਂ ਨੂੰ ਰਿਉੜੀਆਂ ਵਾਂਗ ਡਾਲਰ ਵੰਡ । ਆਪਣੇ ਨਾਉਂ 'ਤੇ ਕਿਸੇ ਕੋਲੋਂ ਕਿਤਾਬਾਂ ਲਿਖਾ ਕੇ ਛਪਵਾ । ਪੰਥ ਘਾਤਕ ਬਣ । ਭਾਈ ਰਣਧੀਰ ਸਿੰਘ ਅਤੇ ਹੋਰ ਪੰਥਕ ਹਸਤੀਆਂ ਜਿਨ੍ਹਾਂ ਦੇ ਸਾਥੀਆਂ ਨੇ ਸਰਕਾਰ ਨੂੰ ਬਾਰਾਂ ਸਾਲ ਵਖਤ ਪਾਈ ਰੱਖਿਆ, ਉਨ੍ਹਾਂ ਦੀ ਭੰਡੀ ਕਰ । ਤਾਂ ਕਿਤੇ ਜਾ ਕੇ 'ਧ੍ਰੂ ਤਾਰਾ' ਬਣ ਸਕੀਦਾ ਹੈ ।

ਧੰਨਾ ਸਿੰਘ :- ਅਸਾਂ ਸਭਨਾ ਨੇ ਇਕ ਦਿਨ ਜ਼ਰੂਰ ਮਰਨਾ ਹੈ ਅਤੇ ਅੱਗੇ ਜਾ ਕੇ ਆਪਣੇ ਕਰਮਾਂ ਦਾ ਹਿਸਾਬ ਵੀ ਦੇਣਾ ਹੈ । ਫਿਰ ਸਾਡਾ ਪਰਮੇਸ਼ਰ ਅਤੇ ਗੁਰੂ ਅੰਤਰਜਾਮੀ ਹੈ । ਅਸੀਂ ਅਜਿਹਾ ਕੰਮ ਨਹੀਂ ਕਰ ਸਕਦੇ ਜਿਸ ਨਾਲ ਇਥੇ ਵੀ ਪੰਥਕ ਨਿੰਦਕ ਬਣ ਕੇ ਪੰਥ ਦੀ ਕਰੋਪੀ ਲਈਏ ਤੇ ਅੱਗੇ ਵੀ ਮੂੰਹ ਕਾਲਾ ਕਰਾਈਏ । ਅਸੀਂ ਇਹ ਕੰਮ ਨਹੀਂ ਕਰ ਸਕਦੇ । ਇਹ ਕੰਮ ਕਾਲਾ ਅਫਗਾਨਾ ਜਾਂ ਉਸਦੇ ਸਮਰਥਕ ਹੀ ਕਰ ਸਕਦੇ ਹਨ ਜੋ ਗੱਜ-ਵੱਜ ਕੇ ਆਪਣੀਆਂ ਲਿਖਤਾਂ ਵਿਚ ਲਿਖਦੇ ਹਨ, ਨਾ ਕੋਈ ਪਰਲੋਕ ਹੈ, ਨ ਜਮ ਹੈ, ਨਾ ਧਰਮਰਾਜ ਹੈ । ਇਹ ਉਨ੍ਹਾਂ ਨੂੰ ਹੀ ਮੁਬਾਰਕ ਹੈ । ਅਸੀਂ ਅਜਿਹੀ ਉਪਾਧੀ 'ਤੇ ਧਾਰ ਵੀ ਨਹੀਂ ਮਾਰਦੇ । ਲੱਖ ਲਾਹਨਤ ਹੈ ਅਜਿਹੀ ਉਪਾਧੀ 'ਤੇ ।

ਮਨਮੁਖ ਬੰਦਿਆਂ ਲਈ ਕਾਲਾ ਅਫਗਾਨਾ ਧ੍ਰੂ ਤਾਰਾ ਹੈ ਪਰ ਸਾਡੇ ਲਈ ਇਹ ਪੂਛਲ ਤਾਰਾ ਹੈ । ਪੰਥ ਵਿਰੋਧੀ ਤਾਕਤਾਂ ਨੇ ਅਜਿਹੇ ਕਈ ਧ੍ਰੂ ਤਾਰੇ ਪੈਦਾ ਕਰਨੇ ਹਨ ਅਤੇ ਸ੍ਰੀ ਗੁਰੂ ਨਾਨਕ ਦੇਵ ਮਹਾਰਾਜ ਨੇ ਇਸ ਬਾਰੇ ਭਵਿੱਖਬਾਣੀ ਇਸ ਤਰ੍ਹਾਂ ਕੀਤੀ ਹੈ :

# ਕਰਤੂਤਿ ਪਸੂ ਕੀ ਮਾਨਸ ਜਾਤਿ

ਕਾਫੀ ਦੇਰ ਦੀ ਗੱਲ ਹੈ ਅਸੀਂ ਇਕ ਸੱਜਣ ਨੂੰ ਮਿਲਣ ਗਏ ਤਾਂ ਇਕ ਵੱਡੇ ਸਾਰੇ ਕਾਲੇ ਕੁੱਤੇ ਨੇ ਭੌਂਕ ਕੇ ਸਾਡਾ ਸਵਾਗਤ ਕੀਤਾ। ਥੋੜੀ ਦੇ ਪਿੱਛੋਂ ਸਾਡੇ ਮਿੱਤਰ ਜੀ ਆਏ ਉਨ੍ਹਾਂ ਕੁੱਤੇ ਨੂੰ ਸੰਗਲੀ ਪਾਈ ਤਾਂ ਅਸੀਂ ਘਰ ਵੜਨ ਜੋਗੇ ਹੋਏ।

ਵਿਹੜੇ ਵਿਚ ਹੀ ਕੁਰਸੀਆਂ ਰੱਖ ਕੇ ਅਸੀਂ ਬੈਠ ਗਏ ਪਰ ਜਦ ਕੁਰਸੀ 'ਤੇ ਬੈਠਣ ਲੱਗੇ ਤਾਂ ਉਹ ਫਿਰ ਭੌਂਕਣ ਲੱਗ ਪਿਆ ਅਤੇ ਕਾਫੀ ਦੇਰ ਭੌਂਕ ਕੇ ਚੁੱਪ ਕਰ ਗਿਆ। ਜਦ ਅਸੀਂ ਕੁਰਸੀ 'ਤੇ ਬੈਠਿਆਂ ਪਾਸਾ ਪਰਤਿਆ ਤਾਂ ਫਿਰ ਕੁੱਤੇ ਨੂੰ ਜੋਸ਼ ਆ ਗਿਆ ਅਤੇ ਕਾਫੀ ਦੇਰ ਭੌਂਕਦਾ ਰਿਹਾ। ਅਸੀਂ ਗੱਲਾਂ ਕਰਦੇ-ਕਰਦੇ ਹੱਸ ਪਏ, ਉਹ ਫਿਰ ਭੌਂਕਣ ਲੱਗ ਪਿਆ। ਗੱਲ ਕੀ ਸਾਡੀ ਕਿਸੇ ਪਾਸੇ ਵੀ ਕੋਈ ਹਿਲ-ਜੁਲ ਹੁੰਦੀ ਉਹ ਭਉਂਕਣ ਲੱਗ ਜਾਂਦਾ।

ਅਸੀਂ ਆਪਣੇ ਮਿੱਤਰ ਨੂੰ ਕਿਹਾ ਇਹ ਕੀ ਬਲਾ ਲਿਆਂਦੀ ਹੈ ? ਮਿੱਤਰ ਕਹਿਣ ਲੱਗਾ ਤੁਹਾਨੂੰ ਨਹੀਂ ਪਤਾ, ਇਸ ਨੂੰ ਲਿਆ ਕੇ ਅਸੀਂ ਨਿਸ਼ਚਿੰਤ ਹੋ ਕੇ ਸੌਂਦੇ ਹਾਂ। ਬਹੁਤ ਕੌੜਾ ਹੈ ਕਿਤੇ ਸਾਨੂੰ ਹੀ ਇਹ ਕੱਟ ਨਾ ਲਵੇ, ਇਸ ਲਈ ਰੱਜ ਕੇ ਖਾਣ ਨੂੰ ਦਿੰਦੇ ਹਾਂ।

ਥੋੜ੍ਹੀ ਦੇਰ ਪਿੱਛੋਂ ਸਾਨੂੰ ਪਤਾ ਲੱਗਾ ਕਿ ਉਹ ਕਾਲਾ ਕੁੱਤਾ ਮਰ ਗਿਆ ਹੈ। ਆਪਣੇ ਮਾਲਕ ਦੀ ਸੇਵਾ ਤਨਦੇਹੀ ਨਾਲ ਕਰਨ ਲਈ ਉਸ ਨੂੰ ਕੁੱਤੇ ਦੀ ਜੂਨ ਤੋਂ ਮਨੁੱਖਾ ਜੂਨ ਮਿਲ ਗਈ ਹੈ ਅਤੇ ਅੱਜਕਲ੍ਹ ਉਹ ਕੈਨੇਡਾ ਵਿਚ ਹੈ ਅਤੇ ਆਪਣੇ ਮਾਲਕਾਂ ਦੀ ਸੇਵਾ ਪੂਰੀ ਇਮਾਨਦਾਰੀ ਨਾਲ ਕਰ ਰਿਹਾ ਹੈ। ਮਨੁੱਖਾ ਜੂਨ ਤਾਂ ਮਿਲ ਗਈ ਪਰ ਆਦਤ ਪਹਿਲੀ ਜੂਨ ਵਾਲੀ ਹੈ :

ਕਰਤੂਤਿ ਪਸੂ ਕੀ ਮਾਨਸ ਜਾਤਿ ॥

(ਪੰਨਾ ੨੬੭)

ਜਦ ਅਸੀਂ ਕਾਲਾ ਅਫਗਾਨਾ ਦੀਆਂ ਲਿਖਤਾਂ ਪੜ੍ਹਦੇ ਹਾਂ ਸਾਨੂੰ ਝੱਟ ਉਹ ਕਾਲਾ ਕੁੱਤਾ ਯਾਦ ਆ ਜਾਂਦਾ ਹੈ। ਸਵੇਰ ਤੋਂ ਲੈ ਕੇ ਰਾਤ ਤੱਕ, ਨਾਲ ਹੀ ਗੁਰਸਿੱਖਾਂ ਦੇ ਜੰਮਣ ਤੋਂ ਲੈ ਕੇ ਮਰਨ ਤੱਕ ਹਰ ਕਰਤਵ 'ਤੇ ਆਪਣੀ ਪੁਰਾਣੀ ਆਦਤ ਅਨੁਸਾਰ ਇਨ੍ਹਾਂ ਦੀ ਕਲਮ ਇਨ੍ਹਾਂ ਦੇ ਸੁਭਾਅ ਦਾ ਪ੍ਰਗਟਾਵਾ ਕਰਦੀ ਹੈ। ਗੁਰਸਿੱਖ ਨੇ ਤਾਂ ਗੁਰੂ-ਹੁਕਮ ਮੰਨ ਕੇ ਅੰਮ੍ਰਿਤ ਵੇਲੇ ਉਠਣਾ ਹੀ ਹੈ, ਪਰ ਕਾਲਾ ਅਫਗਾਨਾ ਦੀ ਕਲਮ ਨੇ ਆਪਣਾ ਕੰਮ ਸ਼ੁਰੂ ਕਰ ਦਿੱਤਾ –

(੧) ਕੋਈ ਵੀ ਸਮਾਂ ਆਪਣੇ ਆਪ ਵਿਚ ਅੰਮ੍ਰਿਤ ਵੇਲਾ ਨਹੀਂ ਹੋ ਸਕਦਾ।



(ਬਿ.ਕੀ.ਰੀ...., ਭਾਗ ੪, ਪੰਨਾ ੧੧੨)

(੨) ਗੁਰਬਾਣੀ ਦੇ ਕਿਸੇ ਸ਼ਬਦ ਵਿਚੋਂ ਇਸ ਗੱਲ ਦਾ ਭਰੋਸਾ ਮਿਲਦਾ ਨਜ਼ਰ ਨਹੀਂ ਆਉਂਦਾ ਕਿ ਪਿਛਲੀ ਰਾਤ ਦੇ ਸਮੇਂ ਵਿਚ ਅਜਿਹੀ ਕਰਾਮਾਤ ਹੈ ਕਿ ਉਸ ਸਮੇਂ ਜਾਗਣ ਵਾਲੇ ਸਾਰੇ ਹੀ ਉਚ ਆਚਰਣ ਵਾਲੇ ਬਣ ਜਾਂਦੇ ਹਨ। ਜਾਂ ਉਹ ਵੇਲਾ ਅਜਿਹਾ ਅੰਮ੍ਰਿਤ ਵੇਲਾ ਹੈ ਜੋ ਉਸ ਸਮੇਂ ਬਾਣੀਆਂ ਦਾ ਮੰਤ੍ਰ ਪਾਠ ਕਰਨ ਵਾਲਿਆਂ ਨੂੰ ਸਦਾ ਲਈ ਅਮਰ ਕਰ ਦਿੰਦਾ ਹੈ।

(ਬਿ.ਕੀ.ਰੀ...., ਭਾਗ ੪, ਪੰਨਾ ੧੧੨)

ਗੁਰਸਿੱਖ, ਗੁਰੂ-ਉਪਦੇਸ਼ ਅਨੁਸਾਰ ਅੰਮ੍ਰਿਤ ਵੇਲੇ ਇਸ਼ਨਾਨ ਕਰਕੇ, ਨਾਮ ਜਪ ਕੇ ਬਾਣੀ ਦਾ ਨਿਤਨੇਮ ਕਰਨ ਲੱਗਾ, ਤਾਂ ਫਿਰ ਕਾਲਾ ਅਫਗਾਨਾ ਦੀ ਕਲਮ ਕਿਵੇਂ ਚੁੱਪ ਰਹੇ।

"ਸਿੱਖ ਧਰਮ ਵਿਚ ਅਥਵਾ ਸਿੱਖੀ ਦੀ ਰਹਿਤ ਵਿਚ ਇਸ਼ਨਾਨ ਨੂੰ ਨਾਮ ਅਤੇ ਦਾਨ ਦੀ ਬਰਾਬਰੀ ਮਿਲੀ ਹੋਈ ਹੈ ਅਤੇ ਬਹੁਤਾ ਕਰਕੇ ਸਿੱਖ ਜਗਤ ਵਿਚ ਪਿੰਡੇ ਦੇ ਇਸ਼ਨਾਨ ਅਤੇ ਮਾਇਕ ਪਦਾਰਥਾਂ ਦੇ ਦਾਨ ਨੂੰ ਨਾਮ ਸਿਮਰਨ ਦੀ ਬਰਾਬਰੀ ਹੀ ਮਿਲੀ ਸਮਝੀ ਜਾਂਦੀ ਹੈ। ਇਹੀ ਕਾਰਣ ਹੈ ਕਿ ਗਿਣੇ-ਮਿਥੇ ਸਿੱਖਾਂ ਨੂੰ ਛੱਡ ਕੇ ਸਿੱਖ ਜਗਤ ਨੇ ਪਿੰਡੇ ਦੇ ਇਸ਼ਨਾਨ ਨੂੰ ਪ੍ਰਭੂ-ਭਗਤੀ ਅਥਵਾ ਸਿੱਖ ਧਰਮ ਦਾ ਅੰਗ ਮੰਨਿਆ ਹੋਇਆ ਹੈ।"

"ਨੇਮ ਨਾਲ (ਠੰਢੇ ਪਾਣੀ ਨਾਲ) ਇਸ਼ਨਾਨ ਕਰਨ ਉਪਰੰਤ ਕੁਝ ਸਮਾਂ ਬੈਠ ਕੇ ਕਿਸੇ ਧਰਮ ਪੁਸਤਕ ਦਾ ਨਿਰਾ ਪਾਠ ਕਰ ਲੈਣ ਨਾਲ ਕੋਈ ਮਨੁੱਖ ਧਰਮੀ ਨਹੀਂ ਬਣ ਜਾਂਦਾ।"

(ਬਿ.ਕੀ.ਰੀ. ਤੋਂ ਸੱਚ ਦਾ ਮਾਰਗ, ਭਾਗ ਤੀਜਾ, ਪੰਨਾ ੧੯੩)

ਸਤਿਗੁਰੂ ਜੀ ਦਾ ਉਪਦੇਸ਼ ਹੈ :

ਸਤਿਗੁਰੂ ਫੁਰਮਾਇਆ ਕਾਰੀ ਏਹ ਕਰੇਹੁ ॥
ਗੁਰੂ ਦੁਆਰੈ ਹੋਇ ਕੈ ਸਾਹਿਬੁ ਸੰਮਾਲੇਹੁ ॥ (ਪੰਨਾ ੫੫੪)

ਭਾਈ ਗੁਰਦਾਸ ਜੀ ਨੇ ਵੀ ਇਸ ਗੱਲ ਨੂੰ ਸਪੱਸ਼ਟ ਕੀਤਾ ਹੈ :

ਗੁਰਸਿਖ ਭਲਕੇ ਉਠ ਕਰਿ ਅੰਮ੍ਰਿਤ ਵੇਲੇ ਸਰੁ ਨ੍ਹਾਵੰਦਾ।
ਗੁਰ ਕੈ ਬਚਨ ਉਚਾਰ ਕੈ ਧਰਮਸਾਲ ਦੀ ਸੁਰਤਿ ਕਰੰਦਾ।
ਸਾਧਸੰਗਤਿ ਵਿਚਿ ਜਾਇ ਕੈ ਗੁਰਬਾਣੀ ਦੇ ਪ੍ਰੀਤਿ ਸੁਣੰਦਾ।

(ਵਾਰ ੪੦:੧੧)

ਗੁਰਸਿੱਖ ਨੇ ਗੁਰੂ ਦਾ ਹੁਕਮ ਮੰਨ ਕੇ ਘਰੋਂ ਗੁਰਦੁਆਰਾ ਸਾਹਿਬ ਵੱਲ ਪੈਰ ਪੁੱਟਿਆ ਹੀ ਸੀ ਕਿ ਕਾਲਾ ਅਫਗਾਨਾ ਦੀ ਕਲਮ ਚੀਕ ਉਠੀ– "ਅਸੀਂ ਆਪਣੇ

ਸਤਿਗੁਰਾਂ ਦੀ ਪਛਾਣ ਭੁੱਲ ਚੁੱਕੇ ਹਾਂ। ਕਿਉਂਕਿ (ਜਿਲਦ, ਪੱਤਰੇ, ਅੱਖਰ, ਰੁਮਾਲੇ, ਪੀੜ੍ਹਾ ਸਾਹਿਬ, ਚੌਰ, ਪਾਲਕੀ ਆਦਿ) ਜੋ ਅਕਾਰ ਸਾਨੂੰ ਦਿਸਦਾ ਹੈ, ਉਹ ਸਭ ਕੁਝ ਅਸਾਂ ਆਪ ਬਣਾਇਆ ਹੁੰਦਾ ਹੈ। ਅਕਾਲ ਪੁਰਖ ਨਿਰੰਕਾਰ (ਭਾਵ ਅਕਾਰ ਤੋਂ ਬਿਨਾ) ਹੈ, ਸਾਡਾ ਗੁਰੂ ਵੀ ਨਿਰੰਕਾਰ ਹੈ। ਰੱਬ ਅਦ੍ਰਿਸ਼ਟ ਹੈ ਤਾਂ ਸਾਡਾ ਗੁਰੂ ਵੀ ਅਦ੍ਰਿਸ਼ਟ ਹੀ ਹੈ।" (ਬਿ.ਕੀ.ਰੀ...., ਭਾਗ ੪, ਪੰਨਾ ੨੯੭)

ਗੁਰਬਾਣੀ ਦੇ ਉਪਦੇਸ਼ ਅਨੁਸਾਰ :

ਹਰਿ ਕੀਰਤਿ ਸਾਧਸੰਗਤਿ ਹੈ ਸਿਰਿ ਕਰਮਨ ਕੈ ਕਰਮਾ ॥

(ਪੰਨਾ ੬੪੨)

ਜਦ ਗੁਰਸਿੱਖ ਗੁਰ-ਦਰਬਾਰ ਜਾ ਕੇ ਗੋਲਕ ਵਿਚ ਭੇਟਾ ਪਾ, ਮੱਥਾ ਟੇਕ ਕੇ ਕੀਰਤਨ ਕਰਨ ਲੱਗਾ ਜਾਂ ਸੁਣਨ ਲੱਗਾ ਤਾਂ ਕਾਲਾ ਅਫਗਾਨਾ ਦੀ ਕਲਮ ਨੇ ਫਿਰ ਗੋਲਾ ਦਾਗਿਆ :-

"ਭਜਨ ਅਥਵਾ ਸ਼ਬਦਾਂ ਨੂੰ ਰਾਗਾਂ ਵਿਚ ਗਾ ਕੇ ਕੀਰਤਨ ਵੀ ਹਿੰਦੂ ਵਾਂਗ ਕਰਦਾ ਹੈ ਅਤੇ ਇਸ ਨੂੰ ਨਾਮ ਜਪਣਾ ਅਥਵਾ ਭਗਤੀ ਦਾ ਅੰਗ ਮੰਨਦਾ ਹੈ। ਭੋਜਨ ਦੇ ਥਾਲ ਭਰ ਕੇ ਆਪਣੇ ਗੁਰੂ ਅੱਗੇ ਰੱਖ ਕੇ ਮੰਦਰ ਦੀ ਮੂਰਤੀ ਵਾਂਗ ਹੀ ਕਰਦਾ ਹੈ। ਮਾਇਆ ਦੀ ਉਗਰਾਹੀ ਲਈ ਮੰਗਤਿਆਂ ਵਾਂਗ ਗੁਰੂ ਦੇ ਅੱਗੇ ਗੋਲਕਾਂ ਰੱਖਦਾ ਹੈ। ਗੁਰੂ ਦੇ ਥੜ੍ਹੇ ਦੀਆਂ ਪ੍ਰਕਰਮਾਂ ਕਰਕੇ ਸਮਝਦਾ ਹੈ ਕਿ ਗੁਰੂ ਦੀ ਹਾਜ਼ਰੀ ਭਰ ਲਈ ਹੈ ਆਦਿ, ਸਭ ਕੁਝ ਉਹੀ ਕਰ ਰਿਹਾ ਹੈ ਜੋ ਆਦਿ ਕਾਲ ਤੋਂ ਬ੍ਰਾਹਮਣ ਨੇ ਪੱਥਰ ਦੀ ਮੂਰਤੀ ਅਥਵਾ ਮੰਦਰ ਨਾਲ ਜੋੜਿਆ ਸੀ। ਪਹਿਲੀ ਮਾੜੀ ਗੱਲ ਇਹ ਹੈ ਕਿ ਸਭ ਕੁਝ ਕਰਦਾ ਹੋਇਆ ਵੀ ਸਿੱਖ ਇਹ ਮੰਨਣ ਨੂੰ ਤਿਆਰ ਨਹੀਂ ਕਿ ਉਹ ਬੁੱਤ-ਪ੍ਰਸਤਾਂ ਵਾਂਗ ਹੀ ਆਕਾਰ-ਪੂਜ ਹੈ।"

(ਬਿ.ਕੀ.ਰੀ. ਤੋਂ ਸੱਚ ਦਾ ਮਾਰਗ, ਭਾਗ ੧ ਪੰਨਾ ੧੩੮-੧੩੯)

ਗੁਰੂ ਕੇ ਸਿੱਖ ਨੇ ਗੁਰਮਤਿ ਅਨੁਸਾਰ ਬਾਣੀ ਪੜ੍ਹੀ ਤੇ ਵੀਚਾਰੀ, ਸੇਵਾ ਕੀਤੀ ਅਪਣੇ ਬਜ਼ੁਰਗਾਂ ਦਾ ਇਤਿਹਾਸ (ਪੰਥਕ ਇਤਿਹਾਸ) ਪੜ੍ਹਿਆ, ਸੋਝੀ ਆ ਗਈ।

ਸਤਿਗੁਰ ਬਾਝਹੁ ਗੁਰੁ ਨਹੀਂ ਕੋਈ ਨਿਗੁਰੇ ਕਾ ਹੈ ਨਾਉ ਬੁਰਾ ॥

(ਪੰਨਾ ੪੩੫)

ਇਸ ਲਈ ਗੁਰੂ ਵਾਲਾ ਬਣਨ ਦਾ ਮਨ ਬਣਾਇਆ ਤਾਂ ਕਾਲਾ ਅਫਗਾਨਾ ਦੀ ਕਲਮ ਕਿਵੇਂ ਚੁੱਪ ਰਹੇ, ਝੱਟ ਚਿੱਲਾਈ :-

"ਇਹ ਕਿਹਾ ਜਾਂਦਾ ਹੈ ਕਿ ਜਿਹੜਾ ਪੰਜ ਪਿਆਰਿਆਂ ਕੋਲੋਂ ਅੰਮ੍ਰਿਤ ਨਹੀਂ ਛਕਦਾ ਉਹ ਨਿਗੁਰਾ ਰਹਿੰਦਾ ਹੈ। ਫਿਰ ਅੰਮ੍ਰਿਤ ਛਕਣ ਤੋਂ ਵਾਂਝੇ ਕਥਿਤ ਨਿਗੁਰਿਆਂ ਦੇ ਅੰਦਰ ਹੀਣ-ਭਾਵਨਾ ਪੈਦਾ ਕਰ ਦੇਣ ਦਾ ਪਾਪ ਕਰਦੇ ਹੋਏ ਬੜੀ



ਖਰ੍ਹਵੀਂ ਸੁਰ ਵਿਚ ਗੁਰਬਾਣੀ ਦੀਆਂ ਇਹ ਤੁਕਾਂ ਸੁਣਾਉਂਦਾ ਹੈ :

ਨਿਗੁਰੇ ਕਉ ਗਤਿ ਕਾਈ ਨਾਹੀ ॥ ਅਵਗਣਿ ਮੁਠੇ ਚੋਟਾ ਖਾਹੀ ॥

(ਬਿ.ਕੀ.ਰੀ. ਤੋਂ ਸੱਚ ਦਾ ਮਾਰਗ, ਭਾਗ ਪੰਜਵਾਂ)

ਜਦ ਸਤਿਗੁਰ ਦੀ ਸ਼ਰਨ ਵਿਚ ਹਾਜ਼ਰ ਹੋ ਤਿਆਰ-ਬ-ਤਿਆਰ ਸਿੰਘ ਅੰਮ੍ਰਿਤ ਦਾ ਬਾਟਾ ਤਿਆਰ ਕਰਨ ਲੱਗੇ ਅਤੇ ਪੰਜ ਬਾਣੀਆਂ ਜਪੁ ਸਾਹਿਬ, ਜਾਪੁ ਸਾਹਿਬ, ਸੁਧਾ ਸਵੱਯੇ, ਚੌਪਈ ਸਾਹਿਬ ਅਤੇ ਅਨੰਦ ਸਾਹਿਬ ਦਾ ਪਾਠ ਕਰਨ ਲੱਗੇ ਤਾਂ ਕਾਲਾ ਅਫਗਾਨਾ ਦੀ ਕਲਮ ਨੂੰ ਪਾਗਲਪਨ ਦਾ ਦੌਰਾ ਪੈ ਗਿਆ :

"ਖੰਡੇ ਬਾਟੇ ਦਾ ਅੰਮ੍ਰਿਤ ਤਿਆਰ ਕਰਕੇ ਛਕੇ ਜਾਣ ਨੂੰ ਪੰਥ ਲਈ ਬੜਾ ਜ਼ਰੂਰੀ ਘੋਸ਼ਿਤ ਕਰਨ ਤੋਂ ਸਿੱਧ ਹੁੰਦਾ ਹੈ ਕਿ ਅੰਮ੍ਰਿਤ ਤਿਆਰ ਕਰਨ ਸਮੇਂ ਪੜ੍ਹੀਆਂ ਗਈਆਂ ਬਾਣੀਆਂ ਬਾਕੀ ਗੁਰੂ-ਬਾਣੀ ਨਾਲੋਂ ਘੱਟ ਮਹੱਤਤਾ ਵਾਲੀ ਨਹੀਂ ਸਨ। ਫਿਰ ਕੀ ਕਾਰਨ ਹੈ ਕਿ ਦਸਮੇਸ਼ ਜੀ ਨੇ ਉਹ ਤਿੰਨ ਬਾਣੀਆਂ (ਜਾਪੁ ਸਾਹਿਬ, ਸਵੱਯੇ, ਚੌਪਈ) ਗੁਰਿਆਈ ਦੇ ਕਾਬਿਲ ਨਾ ਸਮਝੀਆਂ ?

(ਬਿ.ਕੀ.ਰੀ. ਤੋਂ ਸੱਚ ਦਾ ਮਾਰਗ, ਭਾਗ ਤੀਜਾ, ਪੰਨਾ ੨੧੦)

ਦਸਮੇਸ਼ ਪਿਤਾ ਜੀ ਦੇ ਅਨਿਨ ਸੇਵਕ ਭਾਈ ਜੇਤਾ (ਜੀਵਨ ਸਿੰਘ), ਜਿਸ ਨੂੰ ਗੁਰੂ ਸਾਹਿਬ ਆਪ ਆਪਣੀ ਪੁਸ਼ਾਕ ਪਹਿਨਾ ਕੇ, ਚਮਕੌਰ ਦੀ ਗੜ੍ਹੀ 'ਚੋਂ ਨਿਕਲਣ ਤੋਂ ਪਹਿਲਾਂ, ਗੜ੍ਹੀ ਦੀ ਕਮਾਨ ਸੰਭਾਲ ਗਏ ਸਨ ਇਸ ਬਾਰੇ ਇੰਝ ਲਿਖਦੇ ਹਨ :

ਜਪੁ ਕੋ ਪਾਠ ਕਰਹਿ ਸੰਗ ਤਿਹ ਸਿਖ ਪਾਤਰ ਦੂਸਰ ਹਾਥ ਧਰੀਜੈ ॥੨੧੨॥
ਪਾਂਚਹੁੰ ਮਹਿ ਚਾਰ ਸੁ ਹੋਵਹਿੰ ਅਵਰ ਜੋਇ ਪਾਤਰ ਉਪਰ ਹਾਥ ਰਖੀਜੈ ॥
ਆਪਨ ਆਪਨ ਬਾਰੇ ਯੇ ਪਾਂਚਹੁ ਪਾਂਚ ਹੀ ਬਾਣੀ ਕੋ ਪਾਠ ਪੜ੍ਹੀਜੈ ॥
ਜਪੁ ਜਾਪ ਸਵੈਯੇ ਚੌਪਈ ਆਨੰਦ ਕੋ ਪਾਠ ਸੋਂ ਪਾਹੁਲ ਤਿਆਰ ਕਰੀਜੈ ॥
ਪਾਂਚੋਂ ਚੁਲੈ ਮੁਖ ਪਾਵਹਿ ਸੁ ਯਾਚਕ ਏਤ ਹੀ ਨੇਤਰ ਕੇਸ ਪਵੀਜੈ ॥੨੨੩॥

(ਭਾਈ ਜੈਤਾ ਜੀ : ਜੀਵਨ ਤੇ ਰਚਨਾ, ਕ੍ਰਿਤ ਡਾ. ਗੁਰਮੁਖ ਸਿੰਘ, ਪੰਨਾ ੭੮)

ਇਹ ਕਿਹਾ ਜਾਂਦਾ ਹੈ ਕਿ (ਵਾਹਿਗੁਰੂ) ਗੁਰਮੰਤ੍ਰ ਕੇਵਲ ਅੰਮ੍ਰਿਤ ਛਕਣ ਸਮੇਂ ਹੀ ਪ੍ਰਾਪਤ ਹੋ ਸਕਦਾ ਹੈ। ਹਾਲਾਂਕਿ ਸਿੱਖ ਰਹਿਤ ਮਰਿਯਾਦਾ ਦੁਆਰਾ ਗੁਰੂ ਪੰਥ ਵਲੋਂ ਵਾਹਿਗੁਰੂ ਮੰਤ੍ਰ ਦੇ ਉਪਦੇਸ਼ ਦੀ ਪ੍ਰਾਪਤੀ ਸਮੂਹ ਸਿੱਖ ਜਗਤ ਨੂੰ ਹੋ ਚੁੱਕੀ ਹੈ। ਗੁਰਬਾਣੀ ਨੂੰ ਆਪਣੀ ਵਿਉਂਤ ਨਾਲ ਵਰਤਣ ਲਈ ਗੁਰਮਤਿ ਦਾ ਅਸਲ ਨਿਸ਼ਾਨਾ ਵਿਗਾੜਨ ਗਿੱਝੇ ਹੋਏ ਹੇਠ ਲਿਖੇ ਗੁਰ-ਫੁਰਮਾਨ ਨੂੰ ਹੋਰ ਵੀ ਵੱਧ ਤਰਕਮਈ ਦੁਖਾਵੇਂ ਸ਼ਬਦਾਂ ਵਿਚ ਵਰਤਦੇ ਹੋਏ ਕਿਹਾ ਜਾ ਰਿਹਾ ਹੁੰਦਾ ਹੈ ਕਿ ਗੁਰਮੰਤ੍ਰ ਤੋਂ ਸੱਖਣੇ ਮਨੁੱਖ ਨੂੰ ਸਤਿਗੁਰਾਂ ਨੇ ਕੁੱਤਾਂ, ਸੂਰ ਅਤੇ ਖੋਤਾ ਕਿਹਾ ਹੈ, ਉਹ ਗੁਰਬਾਣੀ ਫੁਰਮਾਨ ਅਰਥਾਂ ਸਮੇਤ ਇਸ ਪ੍ਰਕਾਰ ਹੈ :

ਗੁਰ ਮੰਤ੍ਰ ਹੀਣਸ੍ਯ ਜੋ ਪ੍ਰਾਣੀ ਧ੍ਰਿਗੰਤ ਜਨਮ ਭ੍ਰਸਟਣਹ ॥
ਕੂਕਰਹ ਸੂਕਰਹ ਗਰਧਭਹ ਕਾਕਹ ਸਰਪਨਹ ਤੁਲਿ ਖਲਹ ॥

(ਪੰਨਾ ੧੩੫੬)

ਅਰਥ: ਜਿਹੜਾ ਬੰਦਾ ਸਤਿਗੁਰੂ ਦੇ ਉਪਦੇਸ਼ ਤੋਂ ਸੱਖਣਾ ਹੈ, ਭਾਵ ਜਿਸ ਨੇ ਗੁਰੂ ਦੀ ਮਤਿ ਗ੍ਰਹਿਣ ਨਹੀਂ ਕੀਤੀ, ਜਿਸ ਨੇ ਗੁਰੂ ਦੇ ਉਪਦੇਸ਼ ਵੱਲ ਕਦੇ ਧਿਆਨ ਨਹੀਂ ਦਿੱਤਾ, ਉਸ ਭੈੜੀ ਬੁੱਧੀ ਵਾਲੇ ਦਾ ਜੀਵਨ ਫਿਟਕਾਰਯੋਗ ਹੈ । ਉਹ ਮੂਰਖ ਕੁੱਤੇ, ਸੂਰ, ਖੋਤੇ, ਕਾਂ, ਸੱਪ ਦੇ ਬਰਾਬਰ ਹੈ ।

(ਬਿ.ਕੀ.ਰੀ. ਤੋਂ ਸੱਚ ਦਾ ਮਾਰਗ, ਭਾਗ ੫, ਪੰਨਾ ੨੧੯)

ਕਾਲਾ ਅਫਗਾਨਾ ਦੇ ਕੀਤ ਅਰਥਾਂ ਦੇ ਮੇਕਾਬਲੇ ਪੰਥ ਦੀਆਂ ਪ੍ਰਵਾਣਿਤ ਹਸਤੀਆਂ ਨੇ ਜੋ ਇਸ ਦੇ ਅਰਥ ਕੀਤੇ ਹਨ ਉਹ ਇਸ ਤਰ੍ਹਾਂ ਹਨ :

੧. ਗੁਰਮੰਤ੍ਰ : ਧਰਮ ਦਾ ਉਹ ਮੰਤ੍ਰ (ਮਹਾਂ ਵਾਕ) ਜੋ ਧਰਮ (ਮਜ਼ਹਬ) ਧਾਰਨ ਸਮੇਂ ਉਪਦੇਸ਼ ਕੀਤਾ ਜਾਂਦਾ ਹੈ, ਸਾਰੇ ਮਜ਼ਹਬੀ ਸ਼ਬਦਾਂ ਵਿਚੋਂ ਚੁਣਿਆ ਹੋਇਆ ਬੀਜ ਰੂਪ ਧਰਮ ਦਾ ਮੰਤ੍ਰ, ਸਿੱਖ ਅਨੁਸਾਰ "ਸਤਿਨਾਮ ਵਾਹਿਗੁਰੂ ! "ਚਲਤ ਬੈਸਤ ਸੋਵਤ ਜਾਗਤ ਗੁਰ ਮੰਤ੍ਰ, ਰਿਦੈ ਚਿਤਾਰਿ" (ਮਾ.ਮ.੫) ਗੁਰ ਮੰਤ੍ਰੜਾ ਚਿਤਾਰ ਨਾਨਕ ਦੁਖ ਨ ਬੀਵਈ" (ਵਾਰ ਗੂਜਰੀ ਮ. ੫) - ਮਹਾਨ ਕੋਸ਼ ਕ੍ਰਿਤ ਭਾਈ ਕਾਨ੍ਹ ਸਿੰਘ ਜੀ ਨਾਭਾ ਪੰਨਾ ੪੧੯.
੨. ਜਿਹੜਾ ਮਨੁੱਖ ਗੁਰਮੰਤ੍ਰ ਤੋਂ ਖਾਲੀ (ਵਾਂਝਾ ਹੈ) ਉਹ ਪੁਰਖ ਕੁੱਤੇ, ਸੂਰ, ਕਾਂ ਤੇ ਸੱਪ ਜਿਹਾ ਵੀ ਨਹੀਂ ਹੈ । ਸ਼ਬਦਾਰਥ-ਪੰਨਾ ੧੩੪੭.
੩. ਜੋ ਪ੍ਰਾਣੀ ਗੁਰ-ਉਪਦੇਸ਼ ਤੋਂ ਸੱਖਣਾ ਹੈ ਉਹ ਪੁਰਖ ਕੁੱਤੇ, ਸੂਰ, ਖੋਤੇ, ਕਾਂ ਸਭ ਦੇ ਬਰਾਰਬ ਹਨ । (ਪ੍ਰੋ. ਸਾਹਿਬ ਸਿੰਘ ਜੀ)
੪. ਗੁਰਮੰਤ੍ਰ ਤੋਂ ਜੋ ਪ੍ਰਾਣੀ ਹੀਣੇ ਹਨ (ਭਾਵ ਜੋ ਨਿਗੁਰੇ ਹਨ) ਉਨ੍ਹਾਂ ਦਾ ਜਨਮ ਧਿਰਕਾਰ ਯੋਗ ਹੈ, ਭ੍ਰਿਸ਼ਟ ਹੈ । ਉਹ ਕੂਕਰ (ਕੁੱਤੇ) ਹਨ, ਸੂਅਰ ਹਨ । ਗਧੇ ਹਨ, ਕਾਉਂ ਹਨ, ਸੱਪ ਹਨ ਅਤੇ ਡੰਗਰ (ਖਲ) ਸਮਾਨ ਹਨ । (ਭਾਈ ਰਣਧੀਰ ਸਿੰਘ)
੫. ਜਿਹੜਾ ਪ੍ਰਾਣੀ ਗੁਰ-ਦੀਖਿਆ ਤੋਂ ਬਿਨਾਂ (ਭਾਵ ਸੱਖਣੇ) ਹਨ ਉਨ੍ਹਾਂ ਦਾ ਜਨਮ ਫਿਟਕਾਰ ਯੋਗ ਤੇ ਭ੍ਰਿਸ਼ਟਿਆ ਹੋਇਆ ਹੈ । (ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਸਟੀਕ-ਗਿਆਨੀ ਹਰਬੰਸ ਸਿੰਘ ਜੀ)
੬. ਜੋ ਪ੍ਰਾਣੀ ਗੁਰਮੰਤ੍ਰ ਤੋਂ ਖਾਲੀ ਹੈ ਉਹ ਭ੍ਰਸ਼ਟ ਹਨ (ਉਸਦੇ) ਜਨਮ ਨੂੰ ਧਿਰਕਾਰ ਹੈ। ਉਹ ਮੂਰਖ ਕੁੱਤੇ, ਸੂਰ, ਖੋਤੇ, ਕਾਂ ਤੇ ਸੱਪ ਜਿਹਾ ਵੀ ਨਹੀਂ । (ਭਾਈ ਵੀਰ ਸਿੰਘ ਜੀ)

ਨੋਟ : ਕਾਲਾ ਅਫਗਾਨਾ ਅਨੁਸਾਰ ਇਹ ਸਾਰੇ ਵਿਦਵਾਨ ਅਰਥ ਵਿਗਾੜ ਕੇ



ਪੇਸ਼ ਕਰਨ ਵਾਲੇ ਵਿਅਕਤੀ ਹਨ ।

ਇਸੇ ਤਰ੍ਹਾਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਲੋਂ ਪ੍ਰਕਾਸ਼ਤ ਸਿੱਖ ਰਹਿਤ ਮਰਯਾਦਾ ਦਾ ਉਹ ਕਿਹੜਾ ਅੰਗ ਹੈ ਜਿਸ ਦਾ ਮਜ਼ਾਕ ਕਾਲਾ ਅਫਗਾਨਾ ਦੀ ਕਲਮ ਨੇ ਨਹੀਂ ਉਡਾਇਆ । ਕਿੰਨੀ ਹੈਰਾਨੀ ਦੀ ਗੱਲ ਹ ਕਿ ਜੇ ਕੋਈ ਹੋਰ ਸੰਸਥਾ ਜਾਂ ਵਿਅਕਤੀ ਇਸ ਰਹਿਤ ਮਰਯਾਦਾ ਦੀ ਕੋਈ ਇਕ ਧਾਰਾ ਵੀ ਮੰਨਣ ਤੋਂ ਮੁਨੱਕਰ ਹੋਵੇ ਤਾਂ ਕਾਲਾ ਅਫਗਾਨਾ ਅਤੇ ਉਨ੍ਹਾਂ ਦੇ ਸਮਰਥਕ ਸਿਰ ਤੋਂ ਪੈਰਾਂ ਤੱਕ ਕੰਬਣ ਲੱਗ ਜਾਂਦੇ ਹਨ ਪਰ ਜਦ ਕਾਲਾ ਅਫਗਾਨਾ ਸਾਰੀ ਰਹਿਤ ਮਰਯਾਦਾ ਦੀਆਂ ਧੱਜੀਆਂ ਉਡਾ ਰਹੇ ਹਨ ਤਾਂ ਉਨ੍ਹਾਂ ਨੂੰ ਸਿੱਖੀ ਦੇ ਧ੍ਰੂ ਤਾਰਾ ਦੀ ਉਪਾਧੀ ਦਿੰਦੇ ਹਨ ।

ਬੇਸ਼ੱਕ, ਪੰਜਾਬ ਅਤੇ ਪੰਜਾਬ ਤੋਂ ਬਾਹਰ ਬੈਠੇ ਕਾਮਰੇਡੀ ਵਿਚਾਰਧਾਰਾ ਦੇ ਅਖੌਤੀ ਸਿੱਖ ਬੁੱਧੀਜੀਵੀ ਅਤੇ ਡਾਕਟਰ, ਅੰਦਰੋਂ ਲੈਨਿਨ ਜਾਂ ਮਾਰਕਸਵਾਦੀ ਤੇ ਬਾਹਰੋਂ ਸਿੱਖੀ ਭੇਸ ਵਾਲੇ ਬੰਦੇ ਤਾਂ ਕਾਲਾ ਅਫਗਾਨਾ ਦੀਆਂ ਲਿਖਤਾਂ ਪੜ੍ਹ ਕੇ ਬਾਗੋ-ਬਾਗ ਹੋ ਜਾਂਦੇ ਹਨ, ਕਿਉਂਕਿ ਜਿਹੜੀਆਂ ਗੱਲਾਂ ਤੋਂ ਹੁਣ ਤੱਕ ਉਨ੍ਹਾਂ ਨੂੰ ਗੁਰਸਿੱਖਾਂ ਵਲੋਂ (ਗੁਰਬਾਣੀ ਦੇ ਆਧਾਰ 'ਤੇ) ਫਿਟਕਾਰਾਂ ਸੁਣਨੀਆਂ ਪੈਂਦੀਆਂ ਸਨ ਉਸ ਤੋਂ ਉਹ ਮੁਕਤ ਹੋ ਗਏ । ਬਲਕਿ ਕਾਲਾ ਅਫਗਾਨਾ ਅਨੁਸਾਰ ਉਨ੍ਹਾਂ ਲਈ ਗੁਰਦੁਆਰਾ ਚੋਣ ਜਿੱਤ ਕੇ ਸ਼੍ਰੋਮਣੀ ਕਮੇਟੀ ਦਾ ਪ੍ਰਧਾਨ ਅਤੇ ਅਕਾਲ ਤਖ਼ਤ ਦਾ ਜਥੇਦਾਰ ਬਣਨ ਦਾ ਰਾਹ ਮੋਕਲਾ ਹੋ ਗਿਆ ।

ਨਾ ਨਿੱਤਨੇਮ ਕਰਨ ਦੀ ਲੋੜ, ਅੰਮ੍ਰਿਤ ਛਕ ਕੇ ਪੰਜ ਕਕਾਰੀ ਰਹਿਤ ਦਾ ਟੰਟਾ ਮੁੱਕ ਗਿਆ, "ਮਾਸ ਮਾਸ ਕਰਿ ਮੂਰਖੁ ਝਗੜੇ" ਦੇ ਆਧਾਰ 'ਤੇ ਮਾਸ ਖਾਣ ਦੀ ਮੌਜ ਬਣ ਗਈ। ਬਾਕੀ ਰਹੀ ਸੁਰਾ, ਸੁੰਦਰੀ ਦੀ ਗੱਲ, ਉਹ ਵੋਟਾਂ ਪੁਆ ਕੇ ਲੈ ਲੈਣਗੇ । ਜਿਸ ਤਰ੍ਹਾਂ ਵਿਦੇਸ਼ਾਂ ਵਿਚ, ਵੋਟਾਂ ਪੁਆ ਕੇ ਦਾੜ੍ਹੀ ਕੇਸਾਂ ਤੋਂ ਸਫਾਚੱਟ ਬੰਦੇ ਗੁਰਦੁਆਰਿਆਂ ਦੇ ਪ੍ਰਧਾਨ ਬਣ ਰਹੇ ਹਨ । ਮੌਜਾਂ ਹੀ ਮੌਜਾਂ, ਸਵੇਰੇ ਕੜਾਹ ਦੇ ਗੱਫੇ, ਰਾਤ ਨੂੰ ਇੰਪੋਰਟੇਡ ਵਿਸਕੀ । ਜਦ ਇੰਨੀਆਂ ਸਹੂਲਤਾਂ ਕੋਈ ਦਿਵਾਵੇ ਤਾਂ ਉਸ ਨੂੰ ਕਿਉਂ ਨਾ ਅਕਾਸ਼ ਗੰਗਾ ਦਾ ਧ੍ਰੂ ਤਾਰਾ ਕਿਹਾ ਜਾਵੇ ?

ਕਿਸੇ ਬੰਦੇ ਨੇ ਆਪਣੀ ਮਾਂ ਨੂੰ ਕਿਹਾ ਕਿ "ਮਾਂ ! ਜੇ ਮੈਂ ਥਾਣੇਦਾਰ ਬਣ ਗਿਆ ਤਾਂ ਪਹਿਲਾਂ ਤੇਰਾ ਢੂਹਾ ਕੁੱਟੂੰ।" ਮਮਤਾ ਵਿਚ ਫਸੀ ਮਾਂ ਨੇ ਕਹਿ ਦਿੱਤਾ "ਪੁੱਤ ! ਮੇਰੀ ਖੈਰ ਹੈ, ਪਰ ਰੱਬ ਕਰੇ ਤੂੰ ਥਾਣੇਦਾਰ ਬਣ ਜਾ ।" ਇਸ ਵਿਗੜੇ ਹੋਏ ਥਾਣੇਦਾਰ ਨੇ ਆਪਣੀ ਮਾਂ ਨਾਲ ਕੀ ਕੀਤਾ ਸਾਨੂੰ ਪਤਾ ਨਹੀ । ਪਰ "ਗੁਰਦੇਵ ਮਾਤਾ ਗੁਰਦੇਵ ਪਿਤਾ" ਦੇ ਸਾਜੇ ਗੁਰੂ ਪੰਥ ਦਾ ਇਨ੍ਹਾਂ ਆਪਣਾ ਪੂਰਾ ਤਾਣ ਲੈ ਕੇ ਢੂਹਾ ਕੁੱਟਣ ਦੀ ਕੋਈ ਕਸਰ ਨਹੀਂ ਛੱਡੀ ।

ਸ਼ਾਤਰ ਬ੍ਰਾਹਮਣ ਨੇ ਇਕ ਪਾਸੇ ਦੋ ਸੌ ਕਰੋੜ ਦੀ ਭੇਲੀ ਸੁੱਟ ਕੇ ਸਿੱਖਾਂ ਦੇ ਅਖੌਤੀ ਲੀਡਰ ਲੜਾ ਦਿੱਤੇ, ਦੂਸਰੇ ਪਾਸੇ ਅਜਿਹੇ ਕਾਲੇ ਕੁੱਤੇ ਖਾਲਸਾ ਪੰਥ ਦੇ ਪਿੱਛੇ

# ਭਵਿੱਖਤ ਵਾਕ

ਕਿਸੇ ਦਰਖ਼ਤ ਦਾ ਬੂਟਾ ਅੱਜ ਲਾਈਏ ਤਾਂ ਪਹਿਲਾਂ ਬੂਟਾ ਜੜ ਫੜੇਗਾ, ਫਿਰ ਤਨਾ ਬਣੇਗਾ, ਟਾਹਣੀਆਂ-ਟਾਹਣੇ ਬਣਨਗੇ । ਵੱਡਾ ਹੋ ਕੇ ਜਦ ਫੁੱਲ ਅਤੇ ਫਲ ਲੱਗਣਗੇ ਤਾਂ ਪਤਾ ਚੱਲੇਗਾ ਕਿ ਇਸ ਦੇ ਫਲ ਦਾ ਕੀ ਸੁਆਦ ਹੈ ਅਤੇ ਕੀ ਅਸਰ ਰੱਖਦਾ ਹੈ। ਪਰ ਸਮਝਦਾਰ ਮਾਲੀ ਬੂਟੇ ਦੀ ਪੌਧ ਦੇਖ ਕੇ ਹੀ ਦੱਸ ਦਿੰਦਾ ਹੈ ਕਿ ਇਹ ਵੱਡਾ ਹੋ ਕੇ ਦਰਖ਼ਤ ਬਣ ਕੇ ਕਿਹੋ ਜਿਹਾ ਫਲ ਦੇਵੇਗਾ ।

ਗੁਰਬਖਸ਼ ਸਿੰਘ ਕਾਲਾ ਅਫਗਾਨਾ ਦੀਆਂ ਕਿਤਾਬਾਂ ਵਿਚ ਸਿੱਖੀ ਸਿਧਾਂਤ, ਪਰੰਪਰਾਵਾਂ ਅਤੇ ਧਾਰਨਾਵਾਂ ਬਾਰੇ ਆਈਆਂ ਟਿੱਪਣੀਆਂ ਦਾ ਜੇ ਸਹੀ ਤਰੀਕੇ ਨਾਲ ਮੁੱਲਾਂਕਣ ਕੀਤਾ ਜਾਵੇ ਤਾਂ ਸਹਿਜੇ ਹੀ ਜੋ ਤਸਵੀਰ ਉਘੜ ਕੇ ਸਾਹਮਣੇ ਆ ਰਹੀ ਹੈ ਉਸ ਦੀ ਝਲਕ ਪਾਠਕਾਂ ਨਾਲ ਸਾਂਝੀ ਕਰਨ ਦੀ ਕੋਸ਼ਿਸ਼ ਕਰ ਰਹੇ ਹਾਂ ।

ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਵਜੂਦ ਅਤੇ ਪਰੰਪਰਾਗਤ ਸਤਿਕਾਰ ਬਾਰੇ ਜੋ ਕੁਝ ਕਾਲਾ ਅਫਗਾਨਾ ਨੇ ਲਿਖਿਆ ਹੈ ਅਤੇ ਜਿਸ ਤਰ੍ਹਾਂ ਗੁਰਮਤਿ ਮਿਸ਼ਨਰੀ ਕਾਲਜ ਦੀਆਂ ਸੰਸਥਾਵਾਂ ਇਨ੍ਹਾਂ ਦੀ ਪਿੱਠ ਥਾਪੜ ਰਹੀਆਂ ਹਨ, ਤੋਂ ਪਤਾ ਚੱਲਦਾ ਹੈ ਕਿ ਆਉਣ ਵਾਲੇ ਸਮੇਂ ਵਿਚ ਗੁਰਦੁਆਰਿਆਂ ਵਿਚੋਂ ਚੰਦੋਆ, ਪਾਲਕੀ, ਚੌਰ ਅਤੇ ਰੁਮਾਲੇ ਸਭ ਖਤਮ ਹੋ ਜਾਣਗੇ ਅਤੇ ਮੱਥਾ ਟੇਕਣ ਦੀ ਰਸਮ ਵੀ ਉਡੱ ਜਾਵੇਗੀ । ਗੁਰਦੁਆਰਾ ਸਾਹਿਬ ਦੇ ਹਾਲ ਕਮਰਿਆਂ ਵਿਚ ਲਾਇਬ੍ਰੇਰੀ ਵਾਂਗ ਮੇਜਾਂ ’ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਰੂਪ ਪਏ ਹੋਣਗੇ । ਜਦ ਵੀ ਕਿਸੇ ਨੂੰ ਵਿਹਲ ਮਿਲੇ ਆ ਕੇ ਪੜ੍ਹ ਕੇ ਜਾਣ ਦੀ ਖੁੱਲ੍ਹ ਹੋਵੇਗੀ ।

ਸ੍ਰੀ ਅੰਮ੍ਰਿਤਸਰ ਦੇ ਸਰੋਵਰ ਦੀ ਪਰਿਕਰਮਾ ਵਿਚੋਂ ਸਾਰੀਆਂ ਬੇਰੀਆਂ ਅਤੇ ਹੋਰ ਇਤਿਹਾਸਕ ਗੁਰਦੁਆਰਿਆਂ ਨਾਲ ਸਬੰਧਤ ਦਰਖਤ ਕੱਟ ਕੇ ਲੰਗਰ ਵਿਚ ਵਰਤ ਲਏ ਜਾਣਗੇ ।

ਕਾਲਾ ਅਫਗਾਨਾ ਦੀ ਲਿਖਤ ਅਨੁਸਾਰ ਰਾਗਾਂ ਵਿਚ ਕੀਰਤਨ ਕਰਨਾ ਬ੍ਰਾਹਮਣਵਾਦੀ ਕਿਰਿਆ ਹੈ ਇਸ ਲਈ ਸਾਰੇ ਗੁਰਦੁਆਰਿਆਂ ਵਿਚੋਂ ਰਾਗੀ ਜਥੇ ਹਟਾ ਕੇ ਘਰ ਭੇਜ ਦਿੱਤੇ ਜਾਣਗੇ, ਜਾਂ ਫਿਰ ਇਨ੍ਹਾਂ ਨੂੰ ਕਿਸੇ ਹੋਰ ਤਰੀਕੇ ਨਾਲ ਗੁਰਬਾਣੀ ਗਾਉਣ ਦੀ ਸਿਖਲਾਈ ਦਿੱਤੀ ਜਾਵੇਗੀ । ਸੰਤਾਂ ਵਾਲੀ ਧਾਰਨਾ ਲਾ ਕੇ ਕੱਚੀ ਬਾਣੀ ਅਸੀਂ ਪੜ੍ਹਨੀ ਨਹੀਂ ਤੇ ਨਾ ਹੀ ਬ੍ਰਾਹਮਣਵਾਦੀ ਭਾਈ ਰਣਧੀਰ ਸਿੰਘ ਵਾਂਗ ਅਸੀਂ ਕੀਰਤਨ ਕਰਨਾ ਹੈ । ਸੋ ਨਵੀਂ ਤਕਨੀਕ ਅੱਜਕਲ੍ਹ ਜੋ ਆਮ ਪ੍ਰਚਲਤ ਹੈ ਅਤੇ ਜਿਸ ’ਤੇ ਦੁਨੀਆਂ ਲੱਟੂ ਹੋਈ ਫਿਰਦੀ ਹੈ, ਉਹ ਹੈ ਪੌਪ ਸੰਗੀਤ । ਇਸ ਲਈ ਗੁਰਦਾਸ ਮਾਨ ਨੂੰ ਪ੍ਰਿੰਸੀਪਲ ਬਣਾ ਕੇ ਸਾਰੇ ਰਾਗੀਆਂ ਨੂੰ ਡਫਲੀ ਨਾਲ ਨੱਚ



ਕੇ ਕੀਰਤਨ ਕਰਨ ਦੀ ਟਰੇਨਿੰਗ ਦਿੱਤੀ ਜਾਵੇਗੀ ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਖੰਡਾ ਪਾਹੁਲ, ਅੰਮ੍ਰਿਤ ਛਕਣ ਬਾਰੇ ਕਿਤੇ ਨਹੀਂ ਦੱਸਿਆ ਗਿਆ । ਇਸ ਲਈ ਕਾਲਾ ਅਫਗਾਨਾ ਦੀ ਲਿਖਤ ਅਨੁਸਾਰ ਇਹ ਫਜ਼ੂਲ ਬ੍ਰਾਹਮਣਵਾਦੀ ਕ੍ਰਿਆ ਹੈ । ਸੋ ਅੰਮ੍ਰਿਤ ਸੰਚਾਰ ਦੇ ਸਮਾਗਮ ਬੰਦ ਕਰ ਦਿੱਤੇ ਜਾਣਗੇ। ਇਸ ਦਾ ਬਦਲ ਲੱਭਣ ਲਈ ਕਾਮਰੇਡੀ ਸਿੱਖ ਵਿਦਵਾਨਾਂ ਦੀ ਅਤੇ ਮਿਸ਼ਨਰੀ ਕਾਲਜਾਂ ਦੀਆਂ ਸੰਸਥਾਵਾਂ ਦੀ ਇਕ ਬੈਠਕ ਬੁਲਾ ਕੇ ਨਿਰਣਾ ਲਿਆ ਜਾਵੇਗਾ ।

ਕਾਲਾ ਅਫਗਾਨਾ ਅਨੁਸਾਰ ਸਿੱਖ ਨੂੰ ਸਿਰਫ ਗਿਆਨ ਖੜਗ ਹੀ ਵਰਤਣ ਲਈ ਬਾਣੀ ਤੋਂ ਉਪਦੇਸ਼ ਮਿਲਦਾ ਹੈ । ਇਸ ਲਈ ਸਾਰੇ ਗੁਰਦੁਆਰਿਆਂ ਵਿਚੋਂ ਸਾਰੇ ਸ਼ਸਤਰ ਕੱਢ ਕੇ, ਜਾਂ ਟੋਆ ਪੁੱਟ ਕੇ ਦੱਬ ਦਿੱਤੇ ਜਾਣਗੇ ਜਾਂ ਫਿਰ ਨੀਲਾਮ ਕਰ ਦਿੱਤੇ ਜਾਣਗੇ । ਇਸ ਤਰ੍ਹਾਂ ਸਾਰੇ ਸਿੱਖਾਂ ਨੂੰ ਹੁਕਮ ਦੇ ਦਿੱਤਾ ਜਾਵੇਗਾ ਕਿ ਆਪਣੇ ਹਥਿਆਰ ਜਮ੍ਹਾਂ ਕਰਵਾਉ ਅਤੇ ਗਿਆਨ ਖੜਗ ਦੀ ਜਿਹੜੀ ਫੈਕਟਰੀ ਕਾਲਾ ਅਫਗਾਨਾ ਜੀ ਲਗਾਉਣਗੇ ਉਹੀ ਸ਼ਸਤਰ ਰੱਖਣ ਦੀ ਇਜਾਜ਼ਤ ਹੋਵੇਗੀ ।

ਸਰੋਵਰਾਂ ਦੇ ਇਸ਼ਨਾਨ ਵੀ ਕਾਲਾ ਅਫਗਾਨਾ ਅਤੇ ਮਿਸ਼ਨਰੀ ਕਾਲਜਾਂ ਦੀ ਸਿੱਖਿਆਂ ਅਨੁਸਾਰ ਬ੍ਰਾਹਮਣਾਦੀ ਕਿਰਿਆ ਹੈ ਇਸ ਲਈ ਜਾਂ ਤਾਂ ਸਰੋਵਰ ਪੂਰ ਕੇ ਗੁਰਦੁਆਰਿਆਂ ਦੀ ਜਗ੍ਹਾ ਖੁੱਲੀ ਕਰ ਦਿੱਤੀ ਜਾਵੇਗੀ ਜਾਂ ਫਿਰ ਗੁਰਦੁਆਰਿਆਂ ਨੂੰ ਖ਼ੂਬਸੂਰਤ ਬਨਾਉਣ ਲਈ ਇਨ੍ਹਾਂ ਵਿਚ ਰੰਗ-ਬਰੰਗੀਆਂ ਲਾਈਟਾਂ ਲਗਾ ਕੇ, ਬੱਚਿਆਂ ਦੇ ਮੰਨੋਰਜਨ ਲਈ ਛੋਟੀਆਂ ਕਿਸ਼ਤੀਆਂ ਰੱਖੀਆਂ ਜਾਣਗੀਆਂ ਤਾਂ ਜੋ ਬੱਚੇ ਆਕਰਸ਼ਿਤ ਹੋ ਕੇ ਆਪਣੇ ਆਪ ਗੁਰਦੁਆਰੇ ਆਉਣ ਲੱਗ ਪੈਣ ।

ਅਸੀਂ ਕੇਵਲ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਮੰਨਣਾ ਹੈ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਵਾਹਿਗੁਰੂ ਜੀ ਕੀ ਫਤਹਿ ਦਾ ਬੋਲਾ, ਪੰਜ ਕਕਾਰੀ ਰਹਿਤ, ਬੋਲੇ ਸੋ ਨਿਹਾਲ ਦਾ ਜੈਕਾਰਾ, ਨਿਸ਼ਾਨ ਸਾਹਿਬ ਅਤੇ ਕੜਾਹ ਪ੍ਰਸ਼ਾਦ ਬਾਰੇ ਕੋਈ ਵੇਰਵਾ ਨਹੀਂ ਹੈ । ਇਸ ਲਈ ਸਭ ਫਜ਼ੂਲ ਹੈ ਅਤੇ ਵੱਖਵਾਦੀ ਹੋਣ ਕਾਰਨ ਹਰ ਰੋਜ਼ ਪੁਆੜੇ ਪੈਂਦੇ ਹਨ ਇਸ ਲਈ ਸਭ ਬੰਦ ਕਰ ਦਿੱਤੇ ਜਾਣਗੇ ।

ਕਾਲਾ ਅਫਗਾਨਾ ਅਨੁਸਾਰ ਸਾਰਾ ਦਸਮ ਗ੍ਰੰਥ ਕਿਸੇ ਸ਼ਰਾਰਤੀ ਬ੍ਰਾਹਮਣ ਦਾ ਲਿਖਿਆ ਹੋਇਆ ਹੈ । ਸਾਨੂੰ ਦਸਮੇਸ਼ ਜੀ ਨੇ ਕੇਵਲ ਗੁਰੂ ਗ੍ਰੰਥ ਸਾਹਿਬ ਦੇ ਲੜ ਲਾਇਆ ਹੈ, ਇਸ ਲਈ ਦਸਮ ਗ੍ਰੰਥ ਦੀਆਂ ਬੀੜਾਂ ਇਕੱਠੀਆਂ ਕਰਕੇ ਨਸ਼ਟ ਕਰ ਦਿੱਤੀਆਂ ਜਾਣਗੀਆਂ । ਜੋ ਵੀ ਸਿੱਖ ਇਸ ਨੂੰ ਪੜ੍ਹੇਗਾ ਉਸ ’ਤੇ ਤਾਜੀਰਾਤੇ-ਹਿੰਦ (I.P.C.) 107-51 ਮੁਕੱਦਮਾ ਚਲਾਇਆ ਜਾਵੇਗਾ ।

ਅਸੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਉਪਦੇਸ਼ ’ਤੇ ਚੱਲਣਾ ਹੈ । ਬਾਣੀ ਦੱਸ ਰਹੀ ਹੈ:

ਫਰੀਦਾ ਜੋ ਤੈ ਮਾਰਨਿ ਮੁਕੀਆਂ ਤਿੰਨ੍ਹਾ ਨਾ ਮਾਰੇ ਘੁੰਮਿ
ਆਪਨੜੈ ਘਰਿ ਜਾਈਐ ਪੈਰ ਤਿੰਨ੍ਹਾ ਦੇ ਚੁੰਮਿ ॥

(ਪੰਨਾ ੧੩੭੮)

ਇਸ ਲਈ ਸਭ ਸਿੱਖਾਂ ਨੂੰ ਹੁਕਮ ਕੀਤਾ ਜਾਵੇਗਾ ਕਿ ਪਹਿਲਾਂ (ਸਿੱਖ ਗੁਰੂਆਂ ਅਤੇ ਪੰਥ ਨੂੰ ਗਾਲਾ ਕੱਢਣ ਵਾਲੇ) ਧੀਰਮਲੀਏ, ਰਾਮਰਾਈਏ, ਨਿਰੰਕਾਰੀਆਂ ਦੇ ਅਸਥਾਨਾਂ 'ਤੇ ਜਾ ਕੇ ਮੱਥਾ ਟੇਕੋ, ਫਿਰ ਰਾਧਾ ਸੁਆਮੀ ਅਤੇ (ਸਿੱਖਾਂ ਦਾ ਕਤਲੇਆਮ ਕਰਾਉਣ ਵਾਲੀ) ਪਾਰਟੀ ਦੇ ਦਫ਼ਤਰ ਜਾ ਕੇ ਹਾਜ਼ਰੀ ਲੁਆ ਕੇ, ਫਿਰ ਗੁਰਦੁਆਰਾ ਸਾਹਿਬ ਆਵੋ ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸਿੱਖ ਇਸਤਰੀ ਅਤੇ ਪੁਰਸ਼ ਦੇ ਨਾਮ ਨਾਲ ਕੌਰ ਅਤੇ ਸਿੰਘ ਵਰਤਣ ਲਈ ਕਿਤੇ ਨਹੀਂ ਲਿਖਿਆ ਬਲਕਿ ਜਗ੍ਹਾ-ਜਗ੍ਹਾ ਲਿਖਿਆ ਹੈ:

-ਹਰਿ ਜੀਉ ਨਾਮੁ ਪਰਿਓ ਰਾਮਦਾਸੁ ॥

(ਪੰਨਾ ੬੧੨)

-ਮੋ ਕਉ ਕੋਇ ਨ ਜਾਨਤ ਕਹੀਅਤ ਦਾਸੁ ਤੁਮਾਰਾ ॥

(ਪੰਨਾ ੧੦੦੫)

ਮਹਾਨ ਕੋਸ਼ ਦੇ ਪੰਨਾ ੧੦੩੫ 'ਤੇ ਲਿਖਿਆ ਹੈ ਕਿ ਸ੍ਰੀ ਗੁਰੂ ਰਾਮਦਾਸ ਜੀ ਤੋਂ ਲੈ ਕੇ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਜੀ ਤਕ ਸ੍ਰੀ ਗੁਰੂ ਨਾਨਕ ਜੀ ਦੇ ਗੱਦੀ ਨਸ਼ੀਨਾਂ ਲਈ ਮੁਗ਼ਲ ਬਾਦਸ਼ਾਹ ਨੇ 'ਰਾਮਦਾਸ' ਨਾਮ ਥਾਪ ਦਿੱਤਾ ਹੋਇਆ ਸੀ ।

ਇਸ ਲਈ ਸਿੰਘ ਅਤੇ ਕੌਰ ਦੀ ਵੱਖ ਵਾਦੀ ਕਿਰਿਆ ਮਿਟਾ ਕੇ ਇਸਤਰੀ ਪੁਰਸ਼ ਦੀ ਬਰਾਬਤਾ ਲਈ ਸਭ ਨਾਲ ਦਾਸ ਸ਼ਬਦ ਵਰਤਿਆ ਜਾਵੇਗਾ ।

ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਨੇ ਸਾਰੀ ਮਨੁੱਖਤਾ ਲਈ ਸਰਬ ਸਾਂਝੀਵਾਲਤਾ ਵਾਲਾ ਧਰਮ ਬਣਾਇਆ ਹੈ ਜਿਸ ਲਈ ਸਿੱਖ ਦੀ ਵਰਦੀ ਵੀ ਸਰਬ ਸਾਂਝੀਵਾਲਤਾ ਵਾਲੀ ਹੋਣੀ ਚਾਹੀਦੀ ਹੈ । ਹੇਠ ਲਿਖਿਆ ਪਹਿਰਾਵਾ ਧਾਰਨ ਕਰਨਾ ਜ਼ਰੂਰੀ ਹੋਵੇਗਾ -

ਇਕ ਪੈਰ ਵਿਚ ਜੁੱਤੀ, ਦੂਸਰੇ ਵਿਚ ਖੜਾਂਵ, ਤੇੜ ਕਚਹਿਰਾ ਜਿਸ ਦਾ ਇਕ ਪਹੁੰਚਾ ਕਛਹਿਰੇ ਵਰਗਾ ਦੂਸਰਾ ਲਾਂਗੜ ਵਾਲੀ ਧੋਤੀ ਵਰਗਾ, ਗਾਤਰੇ ਵਿਚ ਇਕ ਪਾਸੇ ਗੁਰਬਾਣੀ ਦਾ ਗੁਟਕਾ, ਰਾਮਾਇਣ, ਕਾਰਲ ਮਾਰਕਸ ਦੀ ਕਿ ਥਿਊਰੀ ਦੀ ਕਿਤਾਬ, ਦੂਸਰੇ ਪਾਸੇ ਇਕ ਪੋਥੀ ਵਿਚ ਕੁਰਾਨ, ਅੰਜੀਲ, ਰਾਧਾ ਸੁਆਮੀ ਸਾਰ ਬਚਨ ਅਤੇ ਨਿਰੰਕਾਰੀਆਂ ਦੀ ਅਵਤਾਰ ਬਾਣੀ ਦੇ ਅੰਸ਼ ਹੋਣਗੇ । ਦਾੜ੍ਹੀ ਕਾਮਰੇਡਾਂ ਵਰਗੀ, ਮੁੱਛਾਂ ਮੁਸਲਮਾਨਾਂ ਵਰਗੀਆਂ ਸਿਰ 'ਤੇ ਕੇਸਾਂ ਦਾ ਜੂੜਾ ਅਤੇ ਉਪਰ ਸਰਸੇ ਵਾਲਿਆਂ ਵਾਂਗ ਮੋਰ ਦਾ ਖੰਭ ਟੰਗਿਆ ਹੋਵੇਗਾ ।



ਮੀਰੀ-ਪੀਰੀ ਵਾਲੇ ਨਿਕੰਮਾ ਸਿਧਾਂਤ ਵਾਲਾ ਨਿਸ਼ਾਨ ਸਾਹਿਬ ਹਟਾ ਕੇ ਨਵਾਂ ਨਿਸ਼ਾਨ ਸਾਹਿਬ ਬਣਾਇਆ ਜਾਵੇਗਾ । ਜਿਸ ਦਾ ਅੱਧਾ ਹਿੱਸਾ ਕੇਸਰੀ ਰੰਗ ਦਾ ਹੋਵੇਗਾ ਅੱਧੇ ਵਿਚ ਲਾਲ, ਭਗਵਾਂ ਅਤੇ ਕਾਲਾ ਰੰਗ ਹੋਵੇ । ਨਿਸ਼ਾਨ ਸਾਹਿਬ ਦੇ ਚਿੰਨ੍ਹ ਖੰਡਾ ਕ੍ਰਿਪਾਨ ਤ੍ਰਿਸ਼ੂਲ ਵਾਂਗ ਬ੍ਰਾਹਮਣਵਾਦੀ ਹੋਣ ਕਰਕੇ ਨਵਾਂ ਰੂਪ ਦਿੱਤਾ ਜਾਵੇਗਾ । ਜੋ ਦੇਖਣ ਨੂੰ ਦਾਤੀ, ਹਥੌੜਾ ਵੀ ਲੱਗੇ ਤ੍ਰਿਸ਼ੂਲ ਦੀ ਝਲਕ ਵੀ ਪਵੇ । ਭਾਵ ਪੂਰਬ ਅਤੇ ਪੱਛਮ ਦੀ ਸੁਮੇਲਤਾ ਵਾਲਾ ਹੋਵੇ ।

ਪੰਜ ਕਕਾਰੀ ਰਹਿਤ, ਨਿਤਨੇਮ ਦੇ ਧਾਰਨੀ, ਸਰੋਵਰ ਤੋਂ ਚੁਲਾ ਲੈਣ ਵਾਲੇ, ਅੰਮ੍ਰਿਤ ਵੇਲੇ ਉਠੱਣ ਵਾਲੇ ਜ਼ੁਬਾਨ ਨਾਲ ਵਾਹਿਗੁਰੂ-ਮੰਤ੍ਰ ਦਾ ਜਾਪ ਕਰਨ ਵਾਲੇ ਅਤੇ ਹੋਰ ਇਸ ਤਰ੍ਹਾਂ ਦੀ ਬ੍ਰਾਹਮਣਵਾਦੀ ਕਿਰਿਆ ਕਰਨ ਵਾਲੇ ਦੇ ਵਿਰੁੱਧ ਸਰਕਾਰੀ ਅਦਾਲਤਾਂ ਵਿਚ ਮੁਕੱਦਮਾ ਚਲਾਇਆ ਜਾਵੇਗਾ ਕਿਉਂਕਿ ਹੁਣ ਵਾਲੀ ਅਕਾਲ ਤਖ਼ਤ ਦੇ ਬੁਲਾ ਕੇ ਤਨਖਾਹ ਲਾਣ ਦੀ ਕ੍ਰਿਆ ਬ੍ਰਾਹਮਣਵਾਦੀ ਹੈ ।

ਗੁਰਪੁਰਬਾਂ 'ਤੇ ਸਾਰੇ ਇਤਿਹਾਸਕ ਗੁਰਦੁਆਰਿਆਂ ਵਿਚ ਡਾਕਟਰੀ ਨੁਕਤੇ ਤੋਂ ਸਿੱਖਾਂ ਦੀ ਸਿਹਤ ਬਨਾਉਣ ਲਈ ਕਈ ਕਿਸਮ ਦਾ ਸਪੈਸ਼ਲ ਮਾਸ ਬਣਾਇਆ ਜਾਵੇਗਾ ਅਤੇ ਇਸ ਤਰ੍ਹਾਂ ਦੇਸ਼-ਪ੍ਰਦੇਸ਼ ਵਿਚ ਸਿੱਖੀ ਫੈਲਾਉਣ ਲਈ ਲੋਕਾਂ ਨੂੰ ਆਕਰਸ਼ਿਤ ਕੀਤਾ ਜਾਵੇਗਾ।

ਅੰਤ ਵਿਚ ਇਕ ਕਮੇਟੀ ਬਣਾਈ ਜਾਵੇਗੀ ਜਿਹੜੀ ਦੀਰਘ ਵਿਚਾਰ ਕਰਕੇ, ਪਰਮੇਸ਼ਰ ਦੇ ਜਿੰਨੇ ਵੀ ਬ੍ਰਾਹਮਣਵਾਦੀ ਨਾਮ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਏ ਹਨ- ਰਾਮ, ਮੁਰਾਰੀ ਗੋਵਰਧਨ, ਬੀਠੁਲ, ਕੇਸ਼ਵ ਆਦਿ ਸਭ ਨੂੰ ਗੁਰਬਾਣੀ ਵਿਚੋਂ ਕੱਢਣ ਲਈ ਯੋਗ ਢੰਗ ਸੁਝਾਏਗੀ ।

ਇਸੇ ਤਰ੍ਹਾਂ ਜਿੰਨੀਆਂ ਵੀ ਹਿੰਦੀ ਮਿਥਿਹਾਸਕ ਪੁਰਾਣਕ ਕਥਾਵਾਂ 'ਤੇ ਆਧਾਰਿਤ ਦੇ ਹਵਾਲੇ ਆਏ ਹਨ ਇਹ ਸਭ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਵਿਚੋਂ ਕੱਢ ਦਿੱਤੇ ਜਾਣਗੇ ।

ਇਸ ਤਰ੍ਹਾਂ ਸਰਬ ਸਾਂਝੀਵਾਲਤਾ ਵਾਲਾ ਨਿਰੋਲ ਖ਼ਾਲਸ ਪੰਥ ਜੋ ਸਭ ਨਾਲ ਮਿਲਦਾ ਹੋਇਆ ਵੀ ਨਿਆਰਾ ਖ਼ਾਲਸਾ ਦਿਖੇਗਾ ਪ੍ਰਗਟ ਹੋਵੇਗਾ । ਕਾਮਰੇਡੀ ਸਿੱਖ, ਮਿਸ਼ਨਰੀ ਕਾਲਜਾਂ ਦੇ ਸੰਚਾਲਕ ਅਤੇ ਕਾਲਾ ਅਫਗਾਨਾ ਜੀ ਦੇ ਵਿਦੇਸ਼ੀ ਮਿੱਤਰ ਇਸ ਨਿਆਰੇ ਖ਼ਾਲਸੇ ਦੀ ਨਵੀਂ ਰਹਿਤ ਮਰਯਾਦਾ ਬਣਾ ਕੇ ਦਿੱਲੀ ਸਰਕਾਰ ਤੋਂ ਮਨਜ਼ੂਰ ਕਰਾ ਕੇ ਪੰਥ 'ਤੇ ਲਾਗੂ ਕਰਨਗੇ । ਫਿਰ ਗੁਰਦੇਵ ਦੀ ਇਸ ਬਾਣੀ ਦੇ ਅਰਥ ਖੁਦ-ਬ-ਖੁਦ ਸਭ ਜਾਣ ਜਾਣਗੇ "

ਜਬ ਲਗ ਰਹੈ ਖਾਲਸਾ ਨਿਆਰਾ ॥
ਤਬ ਲਗ ਤੇਜ ਦੀਓ ਮੈ ਸਾਰਾ ॥

# ਕਾਲਾ ਅਫਗਾਨੀ ਲਿਖਤਾਂ ਦੀ ਸਮੀਖਿਆ

ਕੋਈ ਮਾਂ, ਪੁੱਤ ਨਾਲ ਨਾਰਾਜ਼ ਹੋ ਜਾਵੇ ਅਤੇ ਗੁਆਂਢਣ ਲੜਕੇ ਨਾਲ ਹਮਦਰਦੀ ਦਿਖਾ ਕੇ ਮਾਂ ਨੂੰ ਫਿਟਕਾਰਾਂ ਪਾਵੇ ਤਾਂ ਸੋਚਣਾ ਪੈਂਦਾ ਹੈ ਕਿ ਗੁਆਂਢਣ ਦੀ ਭਾਵਨਾ, ਲੜਕੇ ਨਾਲ ਕੇਵਲ ਹਮਦਰਦੀ ਵਾਲੀ ਹੈ ਜਾਂ ਮਾਂ-ਪੁੱਤ ਵਿਚ ਹੋਰ ਪਾੜਾ ਪਾਉਣ ਲਈ ਹੈ।

ਇਸੇ ਤਰ੍ਹਾਂ ਜਦ ਹਨੇਰੀ ਆਉਂਦੀ ਹੈ, ਸਿਆਣੇ ਬੰਦੇ ਅਨ੍ਹੇਰੀ ਦਾ ਰੰਗ ਅਤੇ ਗੰਧ ਸੁੰਘ ਕੇ ਸਮਝ ਜਾਂਦੇ ਹਨ ਕਿ ਇਹ ਅਨ੍ਹੇਰੀ ਕੇਵਲ ਛੱਤਾਂ ਉਡਾਉਣ ਵਾਲੀ ਹੈ ਜਾਂ ਇਸ ਪਿੱਛੋਂ ਬਾਰਿਸ਼ ਵੀ ਲਿਆਵੇਗੀ।

ਸਮਾਂ ਗੁਜ਼ਰਨ ਨਾਲ ਹਰ ਸੰਸਥਾ ਅਤੇ ਧਰਮ ਦੇ ਅਨੁਯਾਈਆਂ ਵਿਚ ਗਿਰਾਵਟ ਆਉਣੀ ਸੁਭਾਵਕ ਹੈ, ਇਸ ਦੀ ਆਲੋਚਨਾ ਹੋਣੀ ਹੀ ਚਾਹੀਦੀ ਹੈ। ਇਥੇ ਵੀ ਆਲੋਚਕ ਦੀ ਆਲੋਚਨਾ ਪਿਛੇ ਕੀ ਭਾਵਨਾ ਹੈ, ਦੇਖਣਾ ਸਾਡਾ ਫਰਜ਼ ਹੈ। ਇਸ ਨੂੰ ਸਹੀ ਅੰਦਾਜ਼ ਵਿਚ ਟਟੋਲਣ ਲਈ ਸਾਨੂੰ ਹੇਠਲੇ ਨੁਕਤੇ ਵਿਚਾਰਨੇ ਪੈਣਗੇ।

(ੳ) ਅਲੋਚਕ ਨੇ ਸਿਰਫ ਆਲੋਚਨਾ ਹੀ ਕੀਤੀ ਹੈ ਕਿ ਕੁਰੀਤਿਆਂ ਦਾ ਇਲਾਜ ਵੀ ਦੱਸਿਆ ਹੈ?

(ਅ) ਆਲੋਚਕ ਦੀ ਮੂਲ ਵਿਚਾਰਧਾਰਾ ਪ੍ਰਤੀ ਕਿੰਨੀ ਕੁ ਸੁਹਿਰਦਤਾ ਹੈ।

(ੲ) ਆਲੋਚਕ ਦਾ ਆਪਣਾ ਕਿਰਦਾਰ ਕੀ ਹੈ।

ਬਿਪ੍ਰਨ ਕੀ ਰੀਤ ਤੋਂ ਸੱਚ ਦਾ ਮਾਰਗ ਦੀਆਂ ਕਿਤਾਬਾਂ ਦੇ ਲੇਖਕ ਦੀ ਪੜਚੋਲ ਜਦ ਅਸੀਂ ਇਨ੍ਹਾਂ ਨੁਕਤਿਆਂ ਤੋਂ ਕਰਦੇ ਹਾਂ ਤਾਂ ਸਹਿਜੇ ਹੀ ਪਤਾ ਲੱਗ ਜਾਂਦਾ ਹੈ ਕਿ ਲੇਖਕ ਨੇ ਕੇਵਲ, ਪੰਥ ਪ੍ਰਮਾਣਿਤ ਪਰੰਪਰਾਵਾਂ, ਧਾਰਨਾਵਾਂ, ਰਹੁ-ਰੀਤਾਂ ਦੀ ਆਲੋਚਨਾ ਹੀ ਕੀਤੀ ਹੈ, ਸਮਾਧਾਨ ਕਿਤੇ ਨਹੀਂ ਲਿਖਿਆ।

ਉਦਾਹਰਣ ਦੇ ਤੌਰ 'ਤੇ ਗੁਰੂ ਗ੍ਰੰਥ ਸਾਹਿਬ ਮਹਾਰਾਜ ਦੇ ਪੰਥ ਵਲੋਂ ਅਪਨਾਏ ਸਤਿਕਾਰ ਦੇ ਤਰੀਕੇ ਦੀ ਕੇਵਲ ਅਲੋਚਨਾ ਹੀ ਕੀਤੀ ਹੈ ਪਰ ਆਪਣੇ ਵਲੋਂ ਕੋਈ ਸੇਧ ਨਹੀਂ ਦਿੱਤੀ। ਇਸੇ ਤਰ੍ਹਾਂ ਗੁਰੂ-ਘਰਾਂ ਵਿਚ ਅਪਨਾਈ ਕੀਰਤਨ ਵਿਧੀ, ਰਾਗਾਂ ਵਿਚ ਬਾਣੀ ਗਾਉਣ ਨੂੰ ਕੇਵਲ ਬ੍ਰਾਹਮਣਵਾਦੀ ਕਿਰਿਆ ਕਹਿ ਕੇ ਭੰਡਿਆ ਹੈ ਪਰ ਇਸ ਦਾ ਬਦਲ ਕੋਈ ਪੇਸ਼ ਨਹੀਂ ਕੀਤਾ।

ਸਾਰੀਆਂ ਕਿਤਾਬਾਂ ਵਿਚ ਜਗ੍ਹਾ-ਜਗ੍ਹਾ ਵਿਰੋਧਾਭਾਸ ਨਜ਼ਰ ਆਉਂਦਾ ਹੈ। ਲੇਖਕ ਪਹਿਲਾਂ ਕਿਸੇ ਸਿਧਾਂਤ ਨੂੰ ਨਕਾਰਦਾ ਹੈ ਫਿਰ ਬੜੀ ਚਤੁਰਤਾ ਨਾਲ ਆਪਣੇ ਅੰਦਾਜ਼ ਵਿਚ ਤੱਥਾਂ ਨੂੰ ਤੋੜ-ਮਰੋੜ ਕੇ ਸਹੀ ਦਸਦਾ ਹੈ। ਉਦਾਹਰਣ ਵਜੋਂ ਖੰਡੇ ਦਾ ਅੰਮ੍ਰਿਤ ਛਕਿਆ ਹੋਇਆ ਹੈ, ਸੀਸ ਭੇਟ ਵੈਸਾਖੀ ਦੇ, ਦਸਮੇਸ਼ ਜੀ ਦੇ ਕੌਤਕ ਦੀ ਪ੍ਰੋੜ੍ਹਤਾ ਕਰਦਾ ਹੈ। ਦਸਮੇਸ਼ ਜੀ ਦਾ ਅੰਮ੍ਰਿਤ ਛਕ ਕੇ ਨਾਉਂ ਗੋਬਿੰਦ ਰਾਏ ਤੋਂ



ਗੋਬਿੰਦ ਸਿੰਘ ਨੂੰ ਪ੍ਰਵਾਨ ਕਰਕੇ ਓਸੇ ਦਿਨ ਹਜ਼ਾਰਾਂ ਸਿੰਘਾਂ ਨੂੰ ਅੰਮ੍ਰਿਤ ਪਾਨ ਕਰਨਾ ਸਵੀਕਾਰਦਾ ਹੈ ਪਰ ਫਿਰ ਆਪ ਹੀ ਖੰਡਾ ਪਾਹੁਲ ਨੂੰ ਡੇਰੇਦਾਰਾਂ ਸੰਤਾਂ ਦਾ ਬਣਾਇਆ ਪਾਖੰਡ ਦੱਸਦਾ ਹੈ।

ਇਕ ਪਾਸੇ ਸਾਰੇ ਦਸਮ ਗ੍ਰੰਥ ਨੂੰ ਨਕਾਰਦਾ ਹੈ, ਕੇਵਲ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਨੂੰ ਹੀ ਮਾਨਤਾ ਦਿੰਦਾ ਹੈ ਫਿਰ ਆਪ ਹੀ ਆਪਣੀ ਵਿਚਾਰਧਾਰਾ ਦੀ ਪ੍ਰੋੜ੍ਹਤਾ ਲਈ ਦਸਮ ਗ੍ਰੰਥ ਦੀ ਬਾਣੀ ਵਿਚੋਂ ਪ੍ਰਮਾਣ ਦਿੰਦਾ ਹੈ।

ਇਕ ਪਾਸੇ ਗੁਰਬਾਣੀ ਦੇ ਅਰਥਾਂ ਲਈ ਪ੍ਰੋ: ਸਾਹਿਬ ਸਿੰਘ ਜੀ ਮਹਾਨ ਕੋਸ਼ ਦੇ ਕਰਤਾ ਭਾਈ ਕਾਨ੍ਹ ਸਿੰਘ ਜੀ ਨੂੰ ਆਦਰਸ਼ਕ ਮੰਨਦਾ ਹੈ। ਦੂਸਰੇ ਪਾਸੇ ਅਰਦਾਸ ਦੀ ਪਹਿਲੀ ਪਉੜੀ, ਬਚਿਤ੍ਰ ਨਾਟਕ, "ਅੰਮ੍ਰਿਤ ਵੇਲੇ" ਅਤੇ ਖੰਡਾ ਪਾਹੁਲ ਲਈ ਇਨ੍ਹਾਂ ਮਹਾਨ ਵਿਦਵਾਨਾਂ ਦੀ, ਆਪਣੀ ਚਤੁਰਤਾ ਨਾਲ ਤੱਥਾਂ ਨੂੰ ਮਰੋੜ-ਤਰੋੜ ਕੇ ਵਿਰੋਧਤਾ ਕਰਦਾ ਹੈ।

ਲੇਖਕ ਨੇ ਜਗ੍ਹਾ-ਜਗ੍ਹਾ ਕਟਾਖਸ਼ ਕਰਕੇ, ਸ਼੍ਰੋ.ਗੁ.ਪ੍ਰ. ਕਮੇਟੀ ਵਲੋਂ ਪ੍ਰਕਾਸ਼ਿਤ "ਸਿੱਖ ਰਹਿਤ ਮਰਯਾਦਾ" ਦਾ ਸੰਪੂਰਨ ਭੋਗ ਪਾ ਦਿੱਤਾ। ਖਾਲਸਾ ਜੱਥੇਬੰਦੀ ਦਾ ਅੰਗ ਬਣਨ ਲਈ ਖੰਡਾ ਪਾਹੁਲ ਛਕਣ ਅਤੇ ਕ੍ਰਿਪਾਨ ਧਾਰਨੀ ਖੰਡਨ ਕਰਕੇ, ਖਾਲਸਾ ਜਥੇ ਬੰਦੀ ਨੂੰ ਤੀਲਾ-ਤੀਲਾ ਕਰਕੇ ਆਮ ਸਿੱਖ ਨੂੰ ਚੁਰਸਤੇ ਦਾ ਰੋੜਾ ਬਣਾਉਣ ਦਾ ਕੋਝਾ ਯਤਨ ਕੀਤਾ ਹੈ। ਅੰਗ੍ਰੇਜ਼ ਨੇ ੧੮੪੯ ਵਿਚ ਕੇਵਲ ਸਿੱਖ ਫੌਜ਼ ਤੋਂ ਸ਼ਸਤਰ ਜਮ੍ਹਾ ਕਰਕੇ ਸ਼ਸਤਰਹੀਣ ਕੀਤਾ ਸੀ। ਪਰ ਆਮ ਸਿੱਖ ਸ਼ਸਤਰਧਾਰੀ ਹੀ ਰਿਹਾ ਸੀ ਪਰ ਬ੍ਰਿਪਨ ਕੀ ਰੀਤ ਦਾ ਲੇਖਕ ਸਿੱਖਾਂ ਦੀ ਮਾਨਸਿਕਤਾ ਵਿਚੋਂ ਕ੍ਰਿਪਾਨ ਕੱਢਣ 'ਤੇ ਤੁਲਿਆ ਹੋਇਆ ਹੈ।

ਸਿੱਖ ਰਹਿਤ ਮਰਿਯਾਦਾ ਵਿਚ ਸਿੱਖ ਦੀ ਪਰਿਭਾਸ਼ਾ ਇਸ ਤਰ੍ਹਾਂ ਹੈ:-

"ਜੋ ਪ੍ਰਾਣੀ ਇਕ ਅਕਾਲ ਪੁਰਖ ਨੂੰ ਮੰਨਦਾ ਹੈ, ਗੁਰੂ ਨਾਨਕ ਦੇਵ ਮਹਾਰਾਜ ਤੋਂ ਲੈ ਕੇ ਗੁਰੂ ਗੋਬਿੰਦ ਸਿੰਘ ਮਹਾਰਾਜ ਅਤੇ ਗੁਰੂ ਗ੍ਰੰਥ ਸਾਹਿਬ ਮਹਾਰਾਜ 'ਤੇ ਭਰੋਸਾ ਰੱਖਦਾ ਹੈ, ਖੰਡਾ ਪਾਹੁਲ ਦਾ ਧਾਰਨੀ ਹੈ ਅਤੇ ਹੋਰ ਕਿਸੇ ਧਰਮ ਨੂੰ ਨਹੀਂ ਮੰਨਦਾ, ਉਹ ਸਿੱਖ ਹੈ।" ਲੇਖਕ ਨੇ ਕੁਟਿਲ ਨੀਤੀ ਨਾਲ ਖੰਡਾ ਪਾਹੁਲ ਰੱਦ ਕਰਕੇ ਸਿੱਖ ਦੀ ਪਰਿਭਾਸ਼ਾ ਹੀ ਬਦਲ ਦਿੱਤੀ ਜੋ ਕਿ ਪੰਥ ਵਿਰੋਧੀ ਤਾਕਤਾਂ ਦੇ ਗੁਪਤ ਏਜੰਡੇ ਨਾਲ ਮੇਲ ਖਾਂਦੀ ਹੈ।

ਪਿਛਲੀ ਸਦੀ ਦੀਆਂ ਦੋ ਸਿਰਮੌਰ ਸੰਸਥਾਵਾਂ, ਦਮਦਮੀ ਟਕਸਾਲ ਅਤੇ ਆਖੰਡ ਕੀਰਤਨੀ ਜਥਾ ਅਤੇ ਇਨ੍ਹਾਂ ਦੇ ਮੁਖੀਆਂ ਨੂੰ ਲੇਖਕ ਨੇ ਆਪਣਾ ਖਾਸਾ ਨਿਸ਼ਾਨਾ ਬਣਾਇਆ ਹੈ। ਕਾਰਨ ਸਾਫ ਹੈ ਕਿ ੧੯੭੮ ਦੇ ਨਿਰੰਕਾਰੀ ਕਾਂਡ ਤੋਂ ਲੈ ਕੇ ੧੯੮੪ ਦੇ ਸਾਕਾ ਨੀਲਾ ਤਾਰਾ ਅਤੇ ਇਸ ਤੋਂ ਪਿਛੋਂ ਕਾਫੀ ਦੇਰ ਤਕ ਇਨ੍ਹਾਂ ਸੰਸਥਾਵਾਂ ਦੀ ਸਿੱਧੀ ਟੱਕਰ ਭਾਰਤ ਸਰਕਾਰ ਨਾਲ ਰਹੀ ਹੈ। ੧੯੮੪ ਪਿੱਛੋਂ ਵੀ ਪੂਰੇ ਬਾਰਾਂ ਸਾਲ ਇਨ੍ਹਾਂ ਸੰਸਥਾਵਾਂ ਦੇ ਜੁਝਾਰੂਆਂ ਨੇ ਕੇਂਦਰ ਨਾਲ ਮੱਥਾ ਲਾ ਕੇ

ਸਰਕਾਰ ਦੀ ਸਾਖ ਦੁਨੀਆਂ ਭਰ ਵਿਚ ਪਤਲੀ ਕਰ ਦਿੱਤੀ ਅਤੇ ਆਰਥਿਕ ਪੱਖੋਂ ਠੂਠਾ ਲੈ ਕੇ ਮੰਗਣ ਵਾਲੀ ਕਰ ਦਿੱਤੀ । ਫਲਸਰੂਪ ਦੋਨੋਂ ਸੰਸਥਾਵਾਂ ਸਿੱਖ ਮਾਨਸਿਕਤਾ 'ਤੇ ਰਾਜ ਕਰ ਰਹੀਆਂ ਸਨ ।

ਜਿਥੇ ਇਕ ਪਾਸੇ ਕੇਂਦਰ ਸਰਕਾਰ ਨੇ ਬੇ-ਤਹਾਸ਼ਾ ਪੈਸਾ ਖਰਚ ਕੇ ਪੂਰੀ ਸਿੱਖ ਕੌਮ ਨੂੰ ਦੁਨੀਆਂ ਦੀਆਂ ਨਜ਼ਰਾਂ ਵਿਚ ਗਿਰਾਉਣ ਲਈ, ਅੱਤਵਾਦੀ, ਵੱਖਵਾਦੀ, ਬਲਾਤਕਾਰੀ ਅਤੇ ਲੁਟੇਰੇ ਕਹਿ ਕੇ ਭੰਡਿਆ । ਦੂਸਰੇ ਪਾਸੇ ਇਨ੍ਹਾਂ ਦੋਨਾਂ ਸੰਸਥਾਵਾਂ ਨੂੰ ਸਿੱਖ ਨਜ਼ਰਾਂ ਵਿਚ ਗਿਰਾਉਣਾ ਵੀ ਅਤਿ ਆਵੱਸ਼ਕ ਸੀ । ਜਿਸ ਨੂੰ ਸਿੱਖੀ ਸਰੂਪ ਵਾਲੇ ਬੰਦਿਆਂ ਰਾਹੀਂ ਕਰਵਾਉਣਾ ਸਭ ਤੋਂ ਅੱਛਾ ਸੀ । ਇਸ ਕੰਮ ਨੂੰ ਸਿੱਖੀ ਸਰੂਪ ਵਾਲੇ ਕਾਮਰੇਡ ਟੋਲੇ ਨੇ ਈਮਾਨਦਾਰੀ ਨਾਲ ਪੂਰਾ ਕੀਤਾ ਹੈ ।

ਜਿਸ ਤਰ੍ਹਾਂ ਗੀਤਾ ਵਿਚ ਗਯਾਨ ਮਾਰਗ ਪ੍ਰਧਾਨ ਹੈ, ਬੁੱਧ ਮੱਤ ਕਰਮ ਪ੍ਰਧਾਨ, ਜੈਨ ਮਤ ਤਿਆਗ ਦਾ ਮਾਰਗ ਹੈ, ਇਸੇ ਤਰ੍ਹਾਂ ਗੁਰੂ ਨਾਨਕ ਮੱਤ ਪ੍ਰੇਮਾ ਭਗਤੀ ਪ੍ਰਧਾਨ ਹੈ ।

-ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਜਲ ਕਮਲੇਹਿ ॥
ਲਹਰੀ ਨਾਲਿ ਪਛਾੜੀਐ ਭੀ ਵਿਗਸੈ ਅਸਨੇਹਿ ॥

(ਪੰਨਾ ੫੯)

-ਮਨ ਰੇ ਕਿਉ ਛੂਟਹਿ ਬਿਨੁ ਪਿਆਰ ॥

(ਪੰਨਾ ੬੦)

-ਸਾਚ ਕਹੋਂ ਸੁਨ ਲੇਹੁ ਸਭੈ
ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ ॥

(ਦਸਮ ਗ੍ਰੰਥ)

ਇਸ ਲਈ ਗੁਰੂ ਕੇ ਸਿੱਖਾਂ, ਭਾਈ ਵੀਰ ਸਿੰਘ ਜੀ, ਭਾਈ ਰਣਧੀਰ ਸਿੰਘ ਜੀ, ਗਿਆਨੀ ਗੁਰਬਚਨ ਸਿੰਘ ਜੀ ਖਾਲਸਾ ਅਤੇ ਹੋਰ ਗੁਰਮੁਖਾਂ ਦੀਆਂ ਲਿਖਤਾਂ ਵਿਚ ਗੁਰੂ-ਪਿਆਰ ਅਤੇ ਪਰਮੇਸ਼ਰ ਦਾ ਪਿਆਰ ਡੁੱਲ੍ਹ-ਡੁੱਲ੍ਹ ਪੈਂਦਾ ਹੈ । ਪ੍ਰੋ. ਸਾਹਿਬ ਸਿੰਘ ਜੀ ਦੀਆਂ ਲਿਖਤਾਂ ਵਿਚ ਤਰਕ ਪ੍ਰਧਾਨ ਹੁੰਦਾ ਹੋਇਆ ਵੀ ਗੁਰੂ-ਪਿਆਰ ਕਾਇਮ ਹੈ ।

"ਬਿਪ੍ਰਨ ਕੀ ਰੀਤ ਤੋਂ ਸੱਚ ਦਾ ਮਾਰਗ" ਦੇ ਤਕਰੀਬਨ ਚਾਰ ਹਜ਼ਾਰ ਸਫਿਆਂ ਦੀ ਰਚਨਾ ਵਿਚ ਆਤਮਕ ਉਨੱਤੀ ਦਾ ਤਰੀਕਾ ਅਤੇ ਪਰਮੇਸ਼ਰ ਪਿਆਰ ਦੀਆਂ ਹੂਕਾਂ ਤੋਂ ਬਿਲਕੁਲ ਸੱਖਣਾ ਹੈ । ਸਾਰੀ ਰਚਨਾ ਖੰਡਣਵਾਦ ਅਤੇ ਤਰਕ ਨਾਲ ਭਰੀ ਪਈ ਹੈ ਜੋ ਆਰੀਆ ਸਮਾਜ ਦੀ ਸੋਚ ਅਤੇ ਕਾਮਰੇਡੀ ਤਰੀਕੇ ਦੇ ਬਹੁਤ ਨਜ਼ਦੀਕ ਹੈ । ਇਸ ਆਧਾਰ 'ਤੇ ਦ੍ਰਿੜ ਨਿਸ਼ਚੇ ਨਾਲ ਕਹਿ ਸਕਦੇ ਹਾਂ ਕਿ ਸਾਰੀ ਰਚਨਾ ਪੰਥ ਵਿਰੋਧੀ ਤਾਕਤਾਂ (R.S.S. ਆਦਿ) ਦੇ ਖਰੀਦੇ ਸਿੱਖੀ ਸਰੂਪ ਵਾਲੇ ਕਾਮਰੇਡਾਂ ਦੀ ਕੀਤੀ ਹੋਈ ਹੈ ਜੋ ਕਿ R.S.S. ਦੇ ਗੁਪਤ ਏਜੰਡੇ ਦੀ ਇਕ ਮਦ ਹੈ ।



ਜਿਹੜਾ ਗੁਰੂ-ਪਿਆਰ ਅਤੇ ਸ਼ਰਧਾ ਲਿਖਤਾਂ ਵਿਚ ਪ੍ਰਗਟਾਈ ਗਈ ਹੈ ਉਹ ਵੀ ਕਪਟ ਭਰੀ ਹੈ :

ਸੀਸ ਨਿਵਾਇਐ ਕਿਆ ਥੀਐ ਜਾ ਰਿਦੈ ਕੁਸੁਧੇ ਜਾਹਿ ॥

(ਪੰਨਾ ੪੭੦)

ਸਭ ਨੂੰ ਪਤਾ ਹੈ ਕਿ ਕਮਾਨ ਜਿਨਾਂ ਖਿਚਣ ਨਾਲ ਦੂਹਰਾ ਹੁੰਦਾ ਹੈ ਉਨ੍ਹਾਂ ਹੀ ਤੀਰ ਦੂਰ ਜਾਂਦਾ ਹੈ। ਕਾਲਾ ਨਾਗ ਵੀ ਪਹਿਲਾਂ ਬੀਨ ਅੱਗੇ ਨੱਚਦਾ ਅਤੇ ਮੇਹਲਦਾ ਹੈ ਪਰ ਫਿਰ ਡੰਗ ਮਾਰਨ ਲਈ ਜਿਨ੍ਹਾਂ ਸਿਰ ਪਿਛਾਹਾਂ ਵੱਲ ਲਿਜਾਂਦਾ ਹੈ ਉਨੀ ਜ਼ੋਰ ਦੀ ਡੰਗ ਮਾਰਦਾ ਹੈ। ਇਸੇ ਤਰ੍ਹਾਂ ਲੇਖਕ ਸ਼ਬਦ ਜਾਲ ਬਿਛਾ ਕੇ ਪਹਿਲਾਂ ਪਾਠਕ ਨੂੰ ਕੀਲਦਾ ਹੈ ਫਿਰ ਜਦ ਦੇਖਦਾ ਹੈ ਕਿ ਮੌਕਾ ਠੀਕ ਹੈ ਐਸਾ ਡੰਗ ਮਾਰਦਾ ਹੈ ਕਿ ਸ਼ਰਧਾਵਾਨ ਸਿੱਖ ਦਾ ਦਿਲ ਲਹੂ-ਲੁਹਾਣ ਕਰ ਦਿੰਦਾ ਹੈ ।

੧੯੪੯ ਤੋਂ ਲੈ ਕੇ ਹੁਣ ਤਕ ਦੇ ਲੰਮੇ ਸਮੇਂ ਅੰਦਰ, ਵੇਲੇ ਦੀ ਹਕੂਮਤ ਨੇ ਜਿੰਨੀ ਬੇਈਮਾਨੀ, ਵਿਸ਼ਵਾਸਘਾਤ ਅਤੇ ਜ਼ੁਲਮ ਸਿੱਖਾਂ ਉਪਰ ਕੀਤਾ, ਇਥੋਂ ਤਕ ਕਿ ਸਿੱਖੀ ਵਿਰਸੇ ਦਾ ਅਨਮੋਲ; ਖਜ਼ਾਨਾ, ਸਿੱਖ ਰੈਫਰੈਂਸ ਲਾਇਬ੍ਰੇਰੀ ਦੇ ਲੁੱਟੇ ਜਾਣ ਬਾਰੇ ਕਾਲਾ ਅਫਗਾਨੇ ਵਲੋਂ ਇਕ ਲਾਈਨ ਵੀ ਕਿਤੇ ਦਸ ਕਿਤਾਬਾਂ ਦੇ ਚਾਰ ਹਜ਼ਾਰ ਪੰਨਿਆਂ ਵਿਚ ਨਹੀਂ ਮਿਲਦੀ । ਬਲਕਿ ਸਭ ਕੁਝ ਲਈ ਸੰਤ ਜਰਨੈਲ ਸਿੰਘ ਜੀ ਭਿੰਡਰਾਂ ਵਾਲਿਆਂ ਦੀ ਕਾਰਜ ਪ੍ਰਣਾਲੀ ਨੂੰ ਜ਼ਿੰਮੇਵਾਰ ਬਣਾ ਦਿੱਤਾ ਗਿਆ ਹੈ ।

ਕਾਲਾ ਅਫਗਾਨਾ ਜੀ ਦਾ ਸਰਵਿਸ ਵੇਲੇ ਦਾ ਕਿਰਦਾਰ ਪਹਿਲਾਂ ਪੜ੍ਹ ਚੁੱਕੇ ਹਾਂ । ਇਨ੍ਹਾਂ ਦੇ ਕੈਨੇਡਾ ਅਤੇ ਅਮਰੀਕਾ ਦੇ ਵਿਚਰਨ ਵੇਲੇ ਦੇ ਸਹੀ ਤੱਥ ਵੀ ਪਾਠਕਾਂ ਨੇ ਇਸ ਕਿਤਾਬ ਵਿਚ ਪੜ੍ਹ ਲਏ ਹਨ ।

ਨਿਰਣਾ :- ਸਾਰੀ ਪੜਚੋਲ ਕਰਕੇ ਅਸੀਂ ਲੇਖਕ ਦੇ ਉਦੇਸ਼ਾਂ ਬਾਰੇ ਹੇਠ ਲਿਖੇ ਨਿਰਣੇ ਲੈਣ ਲਈ ਮਜ਼ਬੂਰ ਹੋ ਗਏ ਹਾਂ -

੧. ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸਤਿਕਾਰ ਅਤੇ ਸ਼ਰਧਾ ਨੂੰ ਸਿੱਖ ਮਨਾਂ 'ਚੋਂ ਦੂਰ ਕਰਨਾ ਇਨ੍ਹਾਂ ਦਾ ਖਾਸ ਮਨੋਰਥ ਹੈ ।
੨. ਦਸਮ ਗ੍ਰੰਥ ਦੀ ਬਾਣੀ ਅਤੇ ਖੰਡਾ ਪਾਹੁਲ ਨੂੰ ਬ੍ਰਾਹਮਣਵਾਦ ਦਾ ਨਕਲੀ ਭੂਤ ਖੜਾ ਕਰਕੇ ਅਤੇ ਕੇਵਲ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਨੂੰ ਮੰਨਣ ਦਾ ਢੋਂਗ ਰਚ ਕੇ ਕਲਗੀਧਰ ਮਹਾਰਾਜ ਦੀ ਬਖਸ਼ੀ ਜੀਵਨ ਜੁਗਤ, ਫ਼ਲਸਫਾ ਅਤੇ ਸਿਧਾਂਤ ਦਾ ਸਿੱਖ ਮਾਨਸਿਕਤ 'ਚੋਂ ਭੋਗ ਪਾਉਣਾ ਹੀ ਲੇਖਕ ਦਾ ਉਦੇਸ਼ ਹੈ । ਜਿਸ ਲਈ ਸਿੱਖ ਵਿਰੋਧੀ ਤਾਕਤਾਂ ਅਤੇ ਕੇਂਦਰ ਦੀ ਸਰਕਾਰ ਤਰਲੋ ਮੱਛੀ ਹੋਈ ਫਿਰਦੀ ਹੈ ।
੩. ਸਿੱਖ ਮਾਨਸਿਕਤਾ ਨੂੰ ਸ਼ਸਤਰਹੀਨ ਕਰਕੇ ਮਾਰਸ਼ਲ ਸਪਰਿਟ ਨੂੰ ਸਮਾਪਤ ਕਰਨਾ ਵੀ ਇਕ ਉਦੇਸ਼ ਹੈ ।
੪. ਸਿੱਖ ਰਹਿਤ ਮਰਿਯਾਦਾ ਨੂੰ ਬ੍ਰਾਹਮਣਵਾਦ ਦੇ ਹਥਿਆਰ ਨਾਲ ਖੰਡਨ ਕਰਕੇ

ਖਾਲਸਾ ਜੱਥੇਬੰਦਕ ਢਾਂਚੇ ਨੂੰ ਜੜ੍ਹੋਂ ਹਿਲਾਉਣ ਵਾਲੀ ਕੁਟਿਲ ਨੀਤੀ ਦੀ ਹੱਦ ਹੈ।

੫. ਅਕਾਲ ਤਖ਼ਤ ਵਿਰੁੱਧ ਬਗ਼ਾਵਤ ਅਤੇ ਕੂਪ੍ਰਚਾਰ ਰਾਹੀਂ ਸਾਰੀ ਕੌਮ ਨੂੰ ਦਿਸ਼ਾਹੀਣ ਕਰਨਾ ਅਤੇ ਪੰਥਕ ਜਥੇਬੰਦਕ ਢਾਂਚੇ ਨੂੰ ਤੀਲਾ-ਤੀਲਾ ਕਰਕੇ ਗੁਲਾਮ ਬਨਾਉਣ ਲਈ ਸਾਧਨ ਜੁਟਾਉਣੇ ਮੁੱਖ ਮੰਤਵ ਹੈ ।

੬. ਅੰਤ ਵਿਚ ਅਸੀਂ ਇਹ ਨਿਰਣਾ ਲੈਣ 'ਤੇ ਮਜ਼ਬੂਰ ਹਾਂ ਕਿ ਸਾਰੀ ਰਚਨਾ, ਕਿਸੇ ਰਿਟਾਇਰਡ ਥਾਣੇਦਾਰ ਦੀ ਕਲਮ ਦੀ ਨਹੀਂ ਬਲਕਿ ਬਹੁਤ ਘਾਗ ਅਤੇ ਵਿੱਦਿਅਕ ਖੇਤਰ ਦੇ ਮਾਹਿਰ ਇਕ ਜੱਥੇਬੰਦੀ ਦੀ ਹੈ । ਪਰ ਕਿਉਂਕਿ ਗੁਰਬਖਸ਼ ਸਿੰਘ ਕਾਲਾ ਅਫਗਾਨਾ ਦੇ ਨਾਉਂ 'ਤੇ ਲਿਖੀ ਹੈ ਅਤੇ ਉਹ ਇਸ ਨੂੰ ਕਬੂਲਦੇ ਹਨ, ਇਸ ਲਈ ਐਸੈ ਪੰਥ-ਘਾਤਕ ਅਤੇ ਪੰਥਕ-ਨਿੰਦਕ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਹਕੁਮਨਾਮਾ ਜਾਰੀ ਕਰਕੇ ਪੰਥ ਵਿਚੋਂ ਛੇਕਣਾ ਸਹੀ ਫੈਸਲਾ ਹੈ ।

੭) ਆਪਣੀਆਂ ਲਿਖਤਾਂ ਵਿਚ ਬ੍ਰਾਹਮਣਵਾਦੀ ਹਊਆ ਖੜ੍ਹਾ ਕਰਕੇ ਲੇਖਕ ਦਾ ਉਦੇਸ਼ ਅਤੇ R.S.S. ਦਾ ਉਦੇਸ਼ ਇਕ ਹੀ ਹੈ ਕੇਵਲ ਸ਼ਬਦਾਵਲੀ ਵਿਚ ਫਰਕ ਹੈ । R.S.S. ਵਾਲੇ ਸਿੱਖਾਂ ਨੂੰ ਕੇਸਾਧਾਰੀ ਹਿੰਦੂ ਪ੍ਰਚਾਰ ਰਹੇ ਹਨ ਅਤੇ ਬਿਪ੍ਰਨ ਕੀ ਰੀਤ ਦੇ ਕਾਮਰੇਡੀ ਲੇਖਕ ਆਪਣੇ ਆਪ ਨੂੰ ਸਿੱਖ ਸਾਬਤ ਕਰਕੇ ਸਾਰੇ ਪੰਥ ਨੂੰ ਬ੍ਰਾਹਮਣਵਾਦੀ ਕਹਿ ਰਹੇ ਹਨ ।

੮) ਕਾਮਰੇਡੀ ਵਿਚਾਰਧਾਰਾ ਦੇ ਬੰਦਿਆਂ ਨੂੰ ਯਕੀਨ ਆ ਗਿਆ ਸੀ ਕਿ ਸਿੱਖੀ ਵਿਚਾਰਧਾਰਾ ਨੂੰ ਖਤਮ ਕਰਨ ਲਈ ਸਿੱਖੀ ਭੇਸ ਧਾਰ ਕੇ ਇਨ੍ਹਾਂ ਵਿਚ ਵੜਿਆਂ ਹੀ ਕਾਮਯਾਬੀ ਮਿਲ ਸਕਦੀ ਹੈ । ਇਸ ਲਈ ਨੈਕਸਾਲਾਈਟ ਲਹਿਰ ਫੇਲ੍ਹ ਹੋਣ ਪਿਛੋਂ ਇਨ੍ਹਾਂ ਨੇ ਇਹੋ ਨੀਤੀ ਧਾਰਨ ਕਰ ਲਈ । ਸਿਰ ਤੋਂ ਲੈਕੇ ਪੈਰਾਂ ਤੱਕ ਕਾਮਰੇਡੀ ਰੰਗ ਵਿਚ ਰੰਗੇ ਹੋਏ ਨਾਟਕ ਕਾਰ, ਗੁਰਸ਼ਰਨ ਸਿੰਘ ਉਰਫ ਭਾਈ ਮੰਨਾ ਸਿੰਘ ਨੇ ਵੀ ਦਾੜ੍ਹੀ ਕੇਸ ਰੱਖੇ ਹੋਏ ਹਨ । ਲੋਕਾਂ ਨੂੰ ਭਰਮਾਉਣ ਲਈ ਰਾਗੀ ਜੱਥਾ, ਜਿਸ ਵਿਚ ਇਕ ਦਸਤਾਰ ਵਾਲੀ ਬੀਬੀ ਅਤੇ ਗਾਤਰੇ ਕਿਰਪਾਨ ਵਾਲਾ ਤਿਆਰ-ਬਰ-ਤਿਆਰ ਸਿੰਘ ਦਿਸਦਾ ਹੈ, ਰੱਖਿਆ ਹੋਇਆ ਹੈ । ਨਾਟਕ ਵਿਚ ਗੱਲ ਦਸਮੇਸ਼ ਜੀ ਤੋਂ ਸ਼ੁਰੂ ਕਰਕ ਕੇ ਖਤਮ ਭਗਤ ਦੀ ਸੋਚ ਤੇ ਕਰੇਗਾ ।

ਇਨ੍ਹਾਂ ਨੂੰ ਦੇਖ ਕੇ ਹੁਣ ਬੀ.ਜੇ.ਪੀ. ਨੂੰ ਪੱਚੀ ਸਾਲ ਪਿਛੋਂ ਅਕਲ ਆਈ ਹੈ ਅਤੇ ੧੯੮੬ ਵਿਚ ਰਾਸ਼ਟਰੀ ਸਿੱਖ ਸੰਗਤ ਨਾਉਂ ਦੀ ਸੰਸਥਾ (R.S.S.) ਬਣਾਈ ਹੈ ਤਾਂ ਕਿ ਸਿੱਖੀ ਭੇਖ ਵਾਲੇ ਬੰਦਿਆਂ ਤੋਂ ਹੀ ਸਿੱਖੀ ਖਤਮ ਕਰਾਈ ਜਾਵੇ ।

੯) ਭਾਵੇਂ ਸਭ ਕੁਝ ਜ਼ਾਹਿਰ ਹੋ ਗਿਆ ਹੈ ਫਿਰ ਵੀ ਇਸ ਸ਼ਾਤਿਰ ਅਤੇ ਮੱਕਾਰੀ ਟੋਲੇ ਦੀ ਸਹੀ ਪਹਿਚਾਨ ਕਰਕੇ ਸਿੱਖ ਸੰਗਤ ਨੂੰ ਜ਼ਾਹਰ ਕਰਨਾ, ਪੰਥ ਦੀ



# ਸ੍ਰੀ ਕਰਵਾਰ ਜੀ ਸਹਾਇ ॥

ਏਕ ਮਨਮੱਤੀਏ ਕੀ ਅੰਤਿਮ-ਕ੍ਰਿਆ ਕੇ ਅਰਧ ਨਰਾਜ ਕੀਰਨੇ ਔ ਬੈਤਰਨੀ ਦਰਸ਼ਨ

ਰੁਬਾਈ :-

ਗੁਰਮਤਿ ਦੀ ਗੱਲ ਹਜ਼ਮ ਨ ਕੀਤੀ, ਮਨਮੱਤ ਨੂੰ ਮੁੱਖ ਕਰਿਆ ।
ਰੰਨ ਗੁੰਡੀ ਪ੍ਰਧਾਨ ਬਣੇ ਜਿਉਂ, ਗੁਰ ਫਿਟਕਿਆ ਦੁੱਖ ਜਰਿਆ ।
ਵੇਲਾ ਗਿਆ ਵਿਹਾਇ ਹੁਣ ਤਾਂ, ਜੋ ਕੀਆ ਸੋ ਪਾਇਆ ।
ਪਤਾ ਨ੍ਹੀਂ ਕਿਹੜੇ ਪਾਪਾਂ ਦਾ, ਇਹ ਡੁੱਬਿਆ ਬੇੜਾ ਭਰਿਆ ।

ਤ੍ਰਿਭੰਗੀ ਛੰਦ :-

ਐਸੀ ਮੱਤ ਮਾਰੀ, ਗ੍ਰੰਥ ਇਨਕਾਰੀ, ਪੰਥ ਇਨਕਾਰੀ, ਕੀ ਖੱਟਿਆ ?
ਲੋਕ ਗਇਆ, ਪ੍ਰਲੋਕ ਗਇਆ, ਭਾ ਥੋਕ ਗਇਆ, ਤੂੰ ਕੀ ਵੱਟਿਆ ?
ਨਾਂ ਸੁਣੀ ਸੁਣਾਈ, ਹਿੰਡ ਪੁਗਾਈ, ਪੱਤ ਗਵਾਈ, ਮੂੰਹ ਕਾਲਾ ।
ਹੁਣ ਲੱਖ ਚੁਰਾਸੀ, ਗੇੜ ਭਵਾਸੀ, ਨਰਕ ਨਿਵਾਸੀ, ਮੰਦ ਹਾਲਾ ।

ਦੋਹਿਰਾ

ਮਮ ਪ੍ਰਸਾਦਿ ਕੁਸ਼ਟੇਸ਼ ਕਉ ਬੂਡਉ ਐਸੀ ਥਾਇ ।
ਮੇਦ ਮਾਸ ਮਜਿਯਾ ਬਹੁਤ ਬੈਤਰਨੀ ਕੈ ਭਾਇ ।

ਕਬਿੱਤ :-

ਕੰਵਅਰਜੀਤ ਸਿੰਘ ਵਾਲੀ ਚਿੱਠੀ ਜਦੋਂ ਦਿੱਤੀ,
ਗੁਰ-ਬਖਸ਼ ਕਾਲਾ ਅਫਗਾਨਾ ਤਾਈਂ ਆਣ ਕੇ ।
ਅੱਤਿ ਹੀ ਕ੍ਰੋਧ ਵਿਚ ਧੌਕਣੀ ਇਉਂ ਲੱਗੀ,
ਜਿਵੇਂ ਭੁੱਬਲ 'ਤੇ ਪਾਣੀ ਕਿਸੇ ਪਾਇਆ ਹੋਵੇ ਜਾਣ ਕੇ ।
ਜਿਵੇਂ ਅਤਿ ਧਨਵਾਨ ਹੋਇ ਜਾਂ ਦੀਵਾਲੀਆ,
ਤਾਂ ਹਾਉਕੇ ਲਵੇ ਵੱਡੇ-ਵੱਡੇ ਛਾਤੀ ਤਾਈਂ ਤਾਣ ਕੇ ।
ਕੱਲ੍ਹ ਜਿਹੜਾ ਪੰਥ ਦਾ ਧ੍ਰੂ-ਤਾਰਾ ਬਣਦਾ ਸੀ,
ਕਰਕੇ ਸੁਆਹ ਅੱਜ ਪਾਸੇ ਕੀਤਾ ਛਾਣ ਕੇ ।

ਸਰਬਕਲੰਕੀ ਔ ਕੁਪੰਥੀ ਕਾਲਾ ਅਫਗਾਨਾ ਕੋ ਸੰਘ ਪੂਰਨਾ ਅਧਿਆਇ ਸਮਾਪਤ ਸੁਭਮਸਤ ॥

ਪੰਥ 'ਅਮਰ' ਹੈ ਜਗ ਜਾਣੇ 'ਜੀਤ' ਸਦਾ ਜਗਤੇਸ਼ ।
ਨਹਿਂ ਭੈ ਕੋਈ ਮ੍ਰਿਗਹਾ ਕੋ ਬਖਸ਼ ਕੀ ਹੈ ਦਸ਼ਮੇਸ਼ ।

ਜੁਲਾਈ ੧੦, ੨੦੦੩

ਅਮਰਜੀਤ ਸਿੰਘ ਖੋਸਾ
ਬੀ.ਸੀ. ਕੈਨੇਡਾ

# ਮਾਇਕ ਸਹਾਇਤਾ ਕਰਨ ਵਾਲੇ ਸਿੰਘਾਂ ਦੀ ਸੂਚੀ

| | | |
|---|---|---|
| 1. | ਭਾਈ ਕੇਵਲ ਸਿੰਘ ਜਗਪਾਲ | ਕੈਨੇਡਾ |
| 2. | ਭਾਈ ਅਮਰਜੀਤ ਸਿੰਘ ਚੀਮਾ | ਕੈਨੇਡਾ |
| 3. | ਭਾਈ ਰਜਿੰਦਰ ਸਿੰਘ ਰਾਇ | ਕੈਨੇਡਾ |
| 4. | ਭਾਈ ਪਰਮਜੀਤ ਸਿੰਘ ਰਾਇ | ਕੈਨੇਡਾ |
| 5. | ਭਾਈ ਗੁਰਦੀਪ ਸਿੰਘ ਗਿੱਲ | ਕੈਨੇਡਾ |
| 6. | ਭਾਈ ਬਹਾਦਰ ਸਿੰਘ | ਕੈਨੇਡਾ |
| 7. | ਭਾਈ ਕੁਲਦੀਪ ਸਿੰਘ | ਕੈਨੇਡਾ |
| 8. | ਭਾਈ ਪਰਮਿੰਦਰ ਸਿੰਘ ਪਰਮਾਰ | ਕੈਨੇਡਾ |
| 9. | ਗੁਪਤ ਦਾਨ | |

